ਪ੍ਰਕਾਸ਼ਕ:
ਜੇ. ਸੀ. ਸੇਠੀ, ਸੈਕਟਰੀ
ਰਾਧਾਸੁਆਮੀ ਸਤਿਸੰਗ ਬਿਆਸ
ਡੇਰਾ ਬਾਬਾ ਜੈਮਲ ਸਿੰਘ
ਪੰਜਾਬ 143 204



ਪਹਿਲਾ ਸੰਸਕਰਨ 1979
ਨੌਵਾਂ ਸੰਸਕਰਨ 2009
ਛਾਪਕ : ਇਮਪੀਰੀਅਲ ਆਫ਼ਸੈਟ ਪ੍ਰਿੰਟਰਜ਼, ਜਲੰਧਰ ਸ਼ਹਿਰ, ਪੰਜਾਬ 144 008 (ਭਾਰਤ)

Published by:
J.C. Sethi, Secretary
Radha Soami Satsang Beas
Dera Baba Jaimal Singh
Punjab 143 204



First Edition 1979
Ninth Edition 2009

15 14 13 12 11 10 09 8 7 6 5 4 3 2 1

ISBN 978-81-8256-868-6

Printed in India by: Emperial Offset Printers, Jalandhar City, Punjab 144 008

# ਵਿਸ਼ੇ-ਸੂਚੀ

# ਪ੍ਰਕਾਸ਼ਕ ਵੱਲੋਂ

ਬਹੁਤ ਦੇਰ ਪਹਿਲੋਂ ਹਜ਼ੂਰ ਮਹਾਰਾਜ ਚਰਨ ਸਿੰਘ ਜੀ ਦੀ ਪ੍ਰੇਰਨਾ ਨਾਲ 'ਪੂਰਬ ਦੇ ਸੰਤ' ਨਾਮੀ ਪੁਸਤਕ-ਮਾਲਾ ਦਾ ਅਰੰਭ ਹੋਇਆ। ਇਸ 'ਪੁਸਤਕ-ਮਾਲਾ' ਵਿਚ ਜਿਨ੍ਹਾਂ ਸੰਤਾਂ-ਮਹਾਤਮਾਂ ਦੇ ਜੀਵਨ, ਉਪਦੇਸ਼ ਅਤੇ ਬਾਣੀ ਉੱਤੇ ਆਧਾਰਿਤ ਪੁਸਤਕਾਂ ਛਪਵਾਈਆਂ ਗਈਆਂ ਹਨ, ਉਨ੍ਹਾਂ ਵਿਚ ਪਲਟੂ ਸਾਹਿਬ, ਦਾਦੂ ਸਾਹਿਬ, ਸੰਤ ਤੁਕਾ ਰਾਮ, ਗੁਰੂ ਨਾਨਕ ਸਾਹਿਬ, ਗੁਰੂ ਅਰਜਨ ਦੇਵ ਜੀ, ਗੋਸੁਆਮੀ ਤੁਲਸੀ ਦਾਸ, ਮੀਰਾਂਬਾਈ, ਗੁਰੂ ਰਵਿਦਾਸ, ਸੰਤ ਦਰਿਆ, ਸੰਤ ਕਬੀਰ, ਸੁਆਮੀ ਸ਼ਿਵਦਿਆਲ ਸਿੰਘ ਜੀ, ਸੰਤ ਚਰਨਦਾਸ, ਸਾਂਈਂ ਬੁੱਲ੍ਹੇਸ਼ਾਹ, ਹਜ਼ਰਤ ਸੁਲਤਾਨ ਬਾਹੂ, ਸਰਮਦ ਸ਼ਹੀਦ, ਬਾਬਾ ਫ਼ਰੀਦ ਅਤੇ ਸ਼ਾਹ ਲਤੀਫ਼ ਦੇ ਨਾਂ ਸ਼ਾਮਲ ਹਨ। ਸੰਤ ਨਾਮਦੇਵ ਜੀ (1270-1350) ਦੇ ਜੀਵਨ ਅਤੇ ਉਪਦੇਸ਼ ਨਾਲ ਸੰਬੰਧਤ ਵਰਤਮਾਨ ਰਚਨਾ ਇਸ ਪੁਸਤਕ-ਮਾਲਾ ਦੀ ਹੀ ਮਹੱਤਵਪੂਰਨ ਕੜੀ ਹੈ।

ਸੰਤ ਨਾਮਦੇਵ ਜੀ ਦਾ ਆਗਮਨ ਗੁਰੂ ਨਾਨਕ ਸਾਹਿਬ ਤੋਂ 200 ਸਾਲ ਪਹਿਲੋਂ ਹੋਇਆ। ਆਪ ਨਾ ਸਿਰਫ਼ ਮਰਾਠੀ ਦੇ ਪਹਿਲੇ ਸੰਤ-ਕਵੀ ਹਨ, ਸਗੋਂ ਆਪ ਨੂੰ ਨਿਰਗੁਣਵਾਦੀ ਭਗਤੀ-ਕਾਵਿ ਦੇ ਮੋਢੀ ਸੰਤ-ਸਤਿਗੁਰੂਆਂ ਵਿਚ ਵੀ ਮਾਣ-ਯੋਗ ਸਥਾਨ ਪ੍ਰਾਪਤ ਹੈ। ਗੁਰੂ ਅਰਜਨ ਦੇਵ ਜੀ ਨੇ ਭਾਰਤ ਦੇ ਵੱਖ-ਵੱਖ ਭਾਗਾਂ ਅਤੇ ਵੱਖ-ਵੱਖ ਸਮਿਆਂ ਵਿਚ ਹੋਏ ਦੂਸਰੇ ਬਹੁਤ ਸਾਰੇ ਸੰਤਾਂ-ਭਗਤਾਂ ਵਾਂਗ, ਆਪ ਦੀ ਅਦੁੱਤੀ ਬਾਣੀ ਵੀ 'ਸ੍ਰੀ ਆਦਿ ਗ੍ਰੰਥ' ਵਿਚ ਸ਼ਾਮਲ ਕੀਤੀ।

ਸੰਤ ਨਾਮਦੇਵ ਜੀ ਦੀ ਬਾਣੀ ਦਾ ਆਕਾਰ ਬਹੁਤ ਵਿਸ਼ਾਲ ਹੈ। ਆਪ ਨੇ ਮਰਾਠੀ ਤੋਂ ਬਿਨਾਂ ਸਾਧ-ਭਾਸ਼ਾ ਵਿਚ ਵੀ ਬਹੁਤ ਸਾਰੀ ਬਾਣੀ ਉਚਾਰੀ ਹੈ, ਜਿਸ ਵਿਚ ਹਿੰਦੀ, ਪੰਜਾਬੀ, ਗੁਜਰਾਤੀ, ਮਰਾਠੀ ਆਦਿ ਬਹੁਤ ਸਾਰੀਆਂ ਭਾਸ਼ਾਵਾਂ ਦੇ ਸ਼ਬਦ ਵੀ ਸ਼ਾਮਲ ਹਨ। ਇਹ ਬਾਣੀ ਉੱਤਰੀ ਭਾਰਤ ਦੇ ਬਹੁਤੇ ਭਾਗਾਂ ਵਿਚ ਅਸਾਨੀ ਨਾਲ ਸਮਝੀ ਜਾ ਸਕਦੀ ਹੈ। ਆਪ ਦੀ ਬਾਣੀ ਵਿੱਚੋਂ 62 ਪਦ ਸ੍ਰੀ ਆਦਿ ਗ੍ਰੰਥ ਵਿਚ ਸ਼ਾਮਲ ਹਨ। ਹਿੰਦੀ ਪਦਾਵਲੀ ਵਿਚ 234 ਦੇ ਲਗ-ਪਗ

ਪਦ ਹਨ ਅਤੇ ਮਰਾਠੀ ਵਿਚ 2500 ਦੇ ਲਗ-ਪਗ ਅਭੰਗ ਹਨ। ਸੰਤ ਨਾਮਦੇਵ ਜੀ ਨੇ ਬਾਹਰਮੁਖੀ ਰਹੁ-ਰੀਤਾਂ ਅਤੇ ਕਰਮ-ਕਾਂਡ ਨੂੰ ਨਿਰਾਰਥਕ ਸਿੱਧ ਕਰਦੇ ਹੋਏ, ਸਤਿਗੁਰੂ ਦੀ ਸਮਝਾਈ ਜੁਗਤੀ ਅਨੁਸਾਰ ਸ਼ਬਦ ਜਾਂ ਨਾਮ ਦੀ ਅੰਤਰਮੁਖ ਅਰਾਧਨਾ ਦਾ ਉਪਦੇਸ਼ ਦਿੱਤਾ ਹੈ।

ਸੰਤਾਂ ਨੂੰ ਜੰਗਮ-ਤੀਰਥ—ਚੱਲਦੇ-ਫਿਰਦੇ ਤੀਰਥ—ਕਿਹਾ ਗਿਆ ਹੈ। ਸੰਤ ਨਾਮਦੇਵ ਜੀ ਨੇ ਮਹਾਰਾਸ਼ਟਰ ਤੋਂ ਬਿਨਾਂ ਹੋਰ ਬਹੁਤ ਸਾਰੇ ਪ੍ਰਾਂਤਾਂ ਦੀ ਵੀ ਯਾਤਰਾ ਕੀਤੀ ਅਤੇ ਆਪ ਪੰਜਾਬ ਵਿਚ ਗੁਰਦਾਸ ਪੁਰ ਜ਼ਿਲ੍ਹੇ ਦੇ ਘੁਮਾਣ ਪਿੰਡ ਵਿਚ ਲੰਮੇਂ ਸਮੇਂ ਤਕ ਰਹੇ। ਇਸ ਪਿੰਡ ਵਿਚ ਹੀ 1839 ਈ. ਵਿਚ ਬਾਬਾ ਜੈਮਲ ਸਿੰਘ ਮਹਾਰਾਜ ਦਾ ਜਨਮ ਹੋਇਆ, ਜਿਨ੍ਹਾਂ ਦੇ ਨਾਂ ਉੱਤੇ ਬਿਆਸ ਦਰਿਆ ਦੇ ਸੱਜੇ ਕੰਢੇ ਤੇ ਡੇਰਾ ਬਾਬਾ ਜੈਮਲ ਸਿੰਘ ਵੱਸਿਆ ਹੋਇਆ ਹੈ। ਬਾਬਾ ਜੈਮਲ ਸਿੰਘ ਜੀ ਅਕਸਰ ਘੁਮਾਣਾਂ ਵਿਖੇ, ਸੰਤ ਨਾਮਦੇਵ ਜੀ ਦੇ ਦੇਹੁਰੇ ਉੱਤੇ ਆਉਣ ਵਾਲੇ ਸਾਧੂਆਂ-ਮਹਾਤਮਾਂ ਦੀ ਸੰਗਤ ਵਿਚ ਰਹਿੰਦੇ ਅਤੇ ਉਨ੍ਹਾਂ ਦੀ ਸੇਵਾ ਕਰਦੇ। ਆਪ ਨੂੰ ਸ਼ੁਰੂ ਦੇ ਪਰਮਾਰਥੀ ਸੰਸਕਾਰ ਇਸ ਦੇਹੁਰੇ ਵਿਚ ਆਉਣ ਵਾਲੇ ਪ੍ਰਭੂ-ਭਗਤਾਂ ਤੋਂ ਹੀ ਪ੍ਰਾਪਤ ਹੋਏ।

ਸਤਿਸੰਗ ਦੁਆਰਾ ਸੰਤ ਨਾਮਦੇਵ ਜੀ ਦੇ ਜੀਵਨ ਅਤੇ ਉਪਦੇਸ਼ ਸੰਬੰਧੀ ਪੁਸਤਕ ਦਾ ਪਹਿਲਾ ਸੰਸਕਰਣ 1980 ਵਿਚ ਛਪਿਆ ਸੀ। ਬਾਅਦ ਵਿਚ ਇਸ ਦੇ ਹੋਰ ਵੀ ਬਹੁਤ ਸਾਰੇ ਸੰਸਕਰਣ ਪ੍ਰਕਾਸ਼ਿਤ ਹੋਏ। ਕੁਝ ਦੇਰ ਤੋਂ ਮਹਿਸੂਸ ਕੀਤਾ ਜਾ ਰਿਹਾ ਸੀ ਕਿ ਇਸ ਪੁਸਤਕ ਵਿਚ ਸੰਤ ਨਾਮਦੇਵ ਜੀ ਦੇ ਜੀਵਨ ਅਤੇ ਉਪਦੇਸ਼ ਸੰਬੰਧੀ ਪ੍ਰਾਪਤ ਜਾਣਕਾਰੀ ਵਿਚ ਵਾਧਾ ਕੀਤਾ ਜਾਣਾ ਚਾਹੀਦਾ ਹੈ। ਇਸ ਲਈ ਪੁਸਤਕ ਨੂੰ ਨਵੇਂ ਸਿਰਿਉਂ ਲਿਖਿਆ ਗਿਆ ਹੈ। ਵਰਤਮਾਨ ਪੁਸਤਕ ਦੇ ਲੇਖਕ ਨੇ ਬਹੁਤ ਮਿਹਨਤ ਅਤੇ ਖੋਜ ਤੋਂ ਬਾਅਦ ਸੰਤ ਨਾਮਦੇਵ ਜੀ ਦੇ ਜੀਵਨ ਅਤੇ ਉਪਦੇਸ਼ ਬਾਰੇ ਬਹੁਤ ਸਾਰੀ ਨਵੀਂ ਸਮੱਗਰੀ ਪੁਸਤਕ ਵਿਚ ਸ਼ਾਮਲ ਕੀਤੀ ਹੈ। ਇਸ ਤੋਂ ਬਿਨਾਂ ਆਪ ਦੀ ਬਾਣੀ ਵਿੱਚੋਂ ਬਹੁਤ ਸਾਰੇ ਪਦ ਅਤੇ ਅਭੰਗ ਵੀ ਪੁਸਤਕ ਵਿਚ ਸ਼ਾਮਲ ਕੀਤੇ ਗਏ ਹਨ। ਪਾਠਕਾਂ ਦੀ ਸਹੂਲਤ ਨੂੰ ਮੁਖ ਰੱਖਦੇ ਹੋਏ, ਸੰਤ ਨਾਮਦੇਵ ਜੀ ਦੇ ਮਰਾਠੀ ਅਭੰਗਾਂ ਦਾ ਪੰਜਾਬੀ ਵਿਚ ਅਨੁਵਾਦ ਕੀਤਾ ਗਿਆ ਹੈ। ਆਸ ਹੈ ਕਿ ਇਸ ਨਾਲ ਪੁਸਤਕ ਦੀ ਉਪਯੋਗਤਾ ਵਿਚ ਫੇਰ ਵਾਧਾ ਹੋਵੇਗਾ ਅਤੇ ਪਾਠਕ ਸੰਤ ਨਾਮਦੇਵ ਜੀ ਦੇ ਉਪਦੇਸ਼ ਤੋਂ ਹੋਰ ਵੱਧ ਲਾਭ ਉਠਾ ਸਕਣਗੇ।

ਡੇਰਾ ਬਾਬਾ ਜੈਮਲ ਸਿੰਘ,
ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ)।
15 ਨਵੰਬਰ, 2009

ਜੇ. ਸੀ. ਸੇਠੀ,
ਸਕੱਤਰ,
ਰਾਧਾਸੁਆਮੀ ਸਤਿਸੰਗ ਬਿਆਸ।

# ਜੀਵਨ

ਸੰਤ ਨਾਮਦੇਵ ਜੀ ਦਾ ਜਨਮ ਗੁਰੂ ਨਾਨਕ ਸਾਹਿਬ ਤੋਂ ਲਗ-ਪਗ 200 ਸਾਲ ਅਤੇ ਕਬੀਰ ਸਾਹਿਬ ਤੋਂ 130 ਸਾਲ ਪਹਿਲੋਂ ਹੋਇਆ। ਇਸ ਤਰ੍ਹਾਂ ਆਪ ਨੂੰ ਮੱਧਕਾਲ ਦੇ ਸਭ ਤੋਂ ਪਹਿਲੇ ਨਿਰਗੁਣਵਾਦੀ ਸੰਤਾਂ ਵਿਚ ਸ਼ਾਮਲ ਕੀਤਾ ਜਾਂਦਾ ਹੈ। ਆਪ ਦੇ ਉਪਦੇਸ਼ ਦੀ ਇਨ੍ਹਾਂ ਸੰਤਾਂ ਦੇ ਉਪਦੇਸ਼ ਨਾਲ ਸਮਾਨਤਾ ਦੇ ਕਾਰਨ ਹੀ ਆਪ ਦੀ ਬਾਣੀ 'ਸ੍ਰੀ ਆਦਿ ਗ੍ਰੰਥ' ਵਿਚ ਸੰਕਲਿਤ ਕੀਤੀ ਗਈ ਹੈ।

ਸੰਤ ਨਾਮਦੇਵ ਜੀ ਭਾਰਤ ਦੇ ਉਨ੍ਹਾਂ ਪਹਿਲੇ ਸੰਤਾਂ ਵਿੱਚੋਂ ਹਨ, ਜਿਨ੍ਹਾਂ ਦੀ ਬਾਣੀ ਤਾਂ ਉਪਲਬਧ ਹੈ ਪਰ ਜਿਨ੍ਹਾਂ ਦੇ ਜੀਵਨ ਬਾਰੇ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਮਰਾਠੀ, ਹਿੰਦੀ, ਪੰਜਾਬੀ ਅਤੇ ਅੰਗ੍ਰੇਜ਼ੀ ਵਿਚ ਉਨ੍ਹਾਂ ਦੀਆਂ ਜੀਵਨੀਆਂ ਲਿਖੀਆਂ ਗਈਆਂ ਹਨ, ਪਰ ਵਿਦਵਾਨਾਂ ਵਿਚ ਕਈ ਗੱਲਾਂ ਬਾਰੇ ਮਤ-ਭੇਦ ਦਿਖਾਈ ਦਿੰਦੇ ਹਨ। ਆਪ ਦੇ ਸਮਕਾਲੀ ਭਗਤਾਂ ਦੀਆਂ ਰਚਨਾਵਾਂ ਵਿਚ ਵੀ ਕਿਤੇ-ਕਿਤੇ ਆਪ ਬਾਰੇ ਸੰਖੇਪ ਇਸ਼ਾਰੇ ਮਿਲਦੇ ਹਨ।

ਸਭ ਤੋਂ ਪਹਿਲੋਂ ਅਨੰਤ ਦਾਸ ਜੀ ਨੇ ਭਗਤ ਤ੍ਰਿਲੋਚਨ, ਭਗਤ ਪੀਪਾ, ਭਗਤ ਧੰਨਾ, ਸੰਤ ਕਬੀਰ ਅਤੇ ਗੁਰੂ ਰਵਿਦਾਸ ਤੋਂ ਇਲਾਵਾ, ਸੰਤ ਨਾਮਦੇਵ ਜੀ ਦੇ ਜੀਵਨ ਦੇ ਹਾਲਾਤ ਉੱਤੇ ਪ੍ਰਕਾਸ਼ ਪਾਇਆ ਹੈ। ਆਪ ਨੇ 1588 ਈ. ਵਿਚ ਨਾਮਦੇਵ ਜੀ ਦੇ 'ਪਰਚਈ' ਵਿਚ ਉਨ੍ਹਾਂ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਦਿੱਤੀ ਹੈ। ਇਸ 'ਪਰਚਈ' ਵਿਚ ਵਧੇਰੇ ਜ਼ੋਰ ਸੰਤ ਨਾਮਦੇਵ ਜੀ ਨਾਲ ਜੁੜੀਆਂ ਕਰਾਮਾਤੀ ਘਟਨਾਵਾਂ ਦੇ ਵਰਨਨ ਉੱਤੇ ਦਿੱਤਾ ਗਿਆ ਹੈ। ਜਨਾ ਬਾਈ ਨਾਮਦੇਵ ਜੀ ਦੇ ਪਰਿਵਾਰ ਵਿਚ ਦਾਸੀ ਦੇ ਤੌਰ ਤੇ ਕੰਮ ਕਰਦੀ ਸੀ। ਉਹਦੇ ਕੁਝ ਪਦਾਂ ਤੋਂ ਵੀ ਨਾਮਦੇਵ ਜੀ ਦੇ ਜੀਵਨ ਬਾਰੇ ਕੁਝ ਇਸ਼ਾਰੇ ਮਿਲਦੇ ਹਨ।

ਸੰਨ 1927 ਵਿਚ ਜ. ਰ. ਅਜਗਾਂਵਕਰ ਨੇ ਨਾਮਦੇਵ ਜੀ ਦੀ ਪਹਿਲੀ ਅਜਿਹੀ ਜੀਵਨੀ ਲਿਖੀ, ਜਿਸ ਵਿਚ ਡੂੰਘੀ ਖੋਜ ਤੋਂ ਕੰਮ ਲਿਆ ਗਿਆ ਹੈ। ਇਸ ਵਿਚ ਆਪ ਨੇ ਨਾਮਦੇਵ ਜੀ ਦੇ ਜੀਵਨ ਬਾਰੇ ਸੰਕੇਤ ਕਰਨ ਵਾਲੀਆਂ ਬਹੁਤ ਸਾਰੀਆਂ ਰਚਨਾਵਾਂ ਨੂੰ ਸ਼ੱਕ ਦੇ ਘੇਰੇ ਵਿਚ ਸ਼ਾਮਲ ਕੀਤਾ ਹੈ। ਆਪ ਨੇ ਵਿਚਾਰ

ਪ੍ਰਗਟ ਕੀਤਾ ਹੈ ਕਿ ਸਮੇਂ ਦੇ ਬੀਤਣ ਨਾਲ, ਨਾ ਕੇਵਲ ਨਾਮਦੇਵ ਜੀ ਦੇ ਜੀਵਨ ਦੇ ਹਾਲਾਤ ਵਿਚ ਹੀ, ਸਗੋਂ ਉਨ੍ਹਾਂ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਵਿਚ ਬਹੁਤ ਸਾਰੇ ਵਾਧੇ ਅਤੇ ਬਦਲਾਵ ਕਰ ਦਿੱਤੇ ਗਏ ਪ੍ਰਤੀਤ ਹੁੰਦੇ ਹਨ। ਉਨ੍ਹਾਂ ਨੇ ਨਾਮਦੇਵ ਜੀ ਦੇ ਸਮਕਾਲੀ ਭਗਤਾਂ ਦੀਆਂ ਰਚਨਾਵਾਂ ਬਾਰੇ ਵੀ ਇਹੋ ਵਿਚਾਰ ਪ੍ਰਗਟ ਕੀਤਾ ਹੈ।[1] ਬਹੁਤ ਸਾਰੇ ਹੋਰ ਵਿਦਵਾਨ ਵੀ ਅਜਗਾਂਵਕਰ ਦੇ ਵਿਚਾਰਾਂ ਨਾਲ ਸਹਿਮਤ ਹਨ। 1989 ਈ. ਵਿਚ ਵਿਨੰਦ ਐਮ. ਕੈਲਵਰਟ ਅਤੇ ਮੁਕੰਦ ਲਾਠ ਦੁਆਰਾ ਛਪਵਾਈ ਗਈ ਰਚਨਾ 'ਨਾਮਦੇਵ ਕੀ ਹਿੰਦੀ ਪਦਾਵਲੀ' ਵਿਚ ਵੀ ਡੂੰਘੀ ਖੋਜ ਤੋਂ ਬਾਅਦ ਉਪਰੋਕਤ ਮਤ ਦੀ ਹੀ ਪੁਸ਼ਟੀ ਕੀਤੀ ਗਈ ਹੈ। ਇਸ ਲਈ ਏਥੇ ਦਿੱਤੀ ਜਾ ਰਹੀ ਸੰਖੇਪ ਜੀਵਨੀ ਵਿਚ ਮੁਖ ਤੌਰ ਤੇ ਉਹੀ ਘਟਨਾਵਾਂ ਲਈਆਂ ਗਈਆਂ ਹਨ, ਜਿਨ੍ਹਾਂ ਬਾਰੇ ਸਾਰੇ ਵਿਦਵਾਨਾਂ ਵਿਚ ਸਹਿਮਤੀ ਹੈ।

ਸੰਤ ਨਾਮਦੇਵ ਜੀ ਦੇ ਇਕ ਅਭੰਗ ਤੋਂ ਪਤਾ ਲਗਦਾ ਹੈ ਕਿ ਆਪ ਦਾ ਜਨਮ ਮਹਾਂਰਾਸ਼ਟਰ ਵਿਚ 26 ਅਕਤੂਬਰ, 1270 ਈ. ਵਿਚ ਹੋਇਆ।[2] ਆਪ ਦੇ ਪਿਤਾ ਦਾ ਨਾਂ ਦਾਮਾਸ਼ੇਠ ਅਤੇ ਮਾਤਾ ਦਾ ਨਾਂ ਗੋਣਾ ਬਾਈ ਸੀ। ਆਪ ਦਾ ਜਨਮ-ਸਥਾਨ ਨਰਸੀ ਬਾਮਨੀ ਪਿੰਡ ਮੰਨਿਆ ਜਾਂਦਾ ਹੈ, ਜਿਹੜਾ ਮਹਾਂਰਾਸ਼ਟਰ ਵਿਚ ਕਰਹਾੜ ਦੇ ਨੇੜੇ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਹ ਪਿੰਡ ਮਰਾਠਵਾੜਾ ਪਰਬਣੀ ਜ਼ਿਲ੍ਹੇ ਵਿਚ ਹੈ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਨਾਮਦੇਵ ਜੀ ਦਾ ਜਨਮ ਪੰਡਰਪੁਰ ਵਿਚ ਹੋਇਆ। ਆਪ ਦੇ ਵਡੇਰੇ ਛੀਂਬੇ[3] ਅਤੇ ਦਰਜ਼ੀ ਸਨ ਜੋ ਕੱਪੜੇ ਠੇਕਣ ਅਤੇ ਸੀਣ ਤੋਂ ਉਪਜੀਵਕਾ ਕਮਾਉਂਦੇ ਸਨ। ਆਪ ਦੇ ਪਿਤਾ ਜੀ ਵਾਂਗ, ਨਾਮਦੇਵ ਜੀ ਨੇ ਵੀ ਰੋਜ਼ੀ-ਰੋਟੀ ਲਈ, ਇਹੋ ਧੰਦਾ ਅਪਨਾ ਲਿਆ। ਵਿਦਵਾਨਾਂ ਦਾ ਵਿਚਾਰ ਹੈ ਕਿ ਆਪ ਦੇ ਪਰਿਵਾਰ ਦੇ ਲੋਕ ਵਿੱਠਲ ਦੀ ਮੂਰਤੀ ਦੇ ਉਪਾਸਕ ਸਨ।

ਬਚਪਨ ਤੋਂ ਹੀ ਨਾਮਦੇਵ ਜੀ ਦੀ ਬਿਰਤੀ ਧਾਰਮਿਕ ਸੀ। ਆਪ ਦੇ ਪਿਤਾ ਜੀ ਪੂਜਾ ਸਮੇਂ ਵਿੱਠਲ ਦੀ ਮੂਰਤੀ ਨੂੰ ਦੁੱਧ ਦਾ ਭੋਗ ਲਵਾਉਂਦੇ ਸਨ। ਆਪ ਦੇ ਜੀਵਨ ਬਾਰੇ ਇਹ ਕਥਾ ਪ੍ਰਸਿੱਧ ਹੈ ਕਿ ਇਕ ਦਿਨ ਪਿਤਾ ਜੀ ਨੂੰ ਵਪਾਰ ਦੇ ਸਿਲਸਿਲੇ ਵਿਚ ਕਿਤੇ ਬਾਹਰ ਜਾਣਾ ਪੈ ਗਿਆ। ਉਨ੍ਹਾਂ ਨੇ ਆਪਣੇ ਪੰਜ ਸਾਲ ਦੇ ਪੁੱਤਰ ਨਾਮਦੇਵ ਨੂੰ ਤਾਕੀਦ ਕੀਤੀ ਕਿ ਉਹ ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿਚ ਮੂਰਤੀ ਦੀ ਪੂਜਾ ਕਰਨਾ ਅਤੇ ਭੋਗ ਲਵਾਉਣਾ ਨਾ ਭੁੱਲੇ। ਨਿਰਛਲ ਬੁੱਧੀ ਵਾਲੇ ਬਾਲਕ ਨੇ ਸੋਚਿਆ ਕਿ ਮੂਰਤੀ ਰੋਜ਼ ਪਿਤਾ ਦੁਆਰਾ ਚੜ੍ਹਾਏ ਦੁੱਧ ਨੂੰ ਪੀ ਲੈਂਦੀ ਹੋਵੇਗੀ। ਆਪ ਨੇ ਸੋਨੇ ਦੀ ਕਟੋਰੀ ਵਿਚ ਕਪਿਲਾ ਗਾਂ ਦਾ ਦੁੱਧ ਲੈ ਕੇ ਵਿੱਠਲ ਦੀ ਮੂਰਤੀ ਸਾਹਮਣੇ ਰੱਖ ਦਿੱਤਾ। ਜਦ ਮੂਰਤੀ ਦੀ ਪੂਜਾ-ਅਰਾਧਨਾ ਤੋਂ ਬਾਅਦ ਨਾਮਦੇਵ ਜੀ ਨੇ ਮੂਰਤੀ ਨੂੰ ਦੁੱਧ ਦਾ ਭੋਗ ਲਾਇਆ ਤਾਂ ਮੂਰਤੀ ਨੇ ਦੁੱਧ ਨਾ

ਪੀਤਾ। ਬਾਲਕ ਨਾਮਦੇਵ ਵਿੱਠਲ ਦੇ ਸਾਹਮਣੇ ਵਿਲਕਦੇ ਹੋਏ ਅਰਜੋਈਆਂ ਕਰਨ ਲੱਗੇ ਕਿ ਤੁਸੀਂ ਦੁੱਧ ਪੀ ਕੇ ਮੇਰੇ ਮਨ ਨੂੰ ਪ੍ਰਸੰਨ ਕਰੋ। ਜੇ ਤੁਸੀਂ ਦੁੱਧ ਨਾ ਪੀਤਾ ਤਾਂ ਮੇਰੇ ਪਿਤਾ ਜੀ ਮੇਰੇ ਨਾਲ ਗੁੱਸੇ ਹੋ ਜਾਣਗੇ। ਉਹ ਘਬਰਾ ਕੇ ਅਤੇ ਵਿਆਕੁਲ ਹੋ ਕੇ ਵਿਲਕਣ ਲੱਗ ਪਏ। ਆਪ ਨੇ ਹੰਝੂਆਂ ਦੀ ਝੜੀ ਲਾ ਦਿੱਤੀ। ਆਪ ਸੋਚ ਰਹੇ ਸਨ ਕਿ ਮੇਰੇ ਤੋਂ ਕੋਈ ਭੁੱਲ ਹੋ ਗਈ ਹੈ, ਜਿਸ ਕਾਰਨ ਵਿੱਠਲ ਦੀ ਮੂਰਤੀ ਨੇ ਦੁੱਧ ਦਾ ਭੋਗ ਪ੍ਰਵਾਨ ਨਹੀਂ ਕੀਤਾ। ਲੋਕਾਂ ਦੀ ਮਾਣਤਾ ਹੈ ਕਿ ਜਦ ਆਪ ਨੇ ਦੁੱਧ ਪਿਲਾਉਣ ਦਾ ਹਠ ਧਾਰ ਲਿਆ ਤਾਂ ਭਗਵਾਨ ਵਿੱਠਲ ਨਾਮਦੇਵ ਜੀ ਦੀ ਜ਼ਿਦ ਅੱਗੇ ਝੁੱਕ ਗਏ। ਭਗਵਾਨ ਨੇ ਦੁੱਧ ਪੀ ਲਿਆ ਅਤੇ ਨਿਰਛਲ ਬਾਲਕ ਨੂੰ ਆਪਣੇ ਦਰਸ਼ਨਾਂ ਨਾਲ ਨਿਵਾਜਿਆ। ਨਾਮਦੇਵ ਜੀ ਆਪਣੀ ਬਾਣੀ ਵਿੱਚ ਕਹਿੰਦੇ ਹਨ:

ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥[4]
ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥[5]
ਨਾਹੀ ਤ ਘਰ ਕੋ ਬਾਪੁ ਰਿਸਾਇ॥ ਸੁੋਇਨ ਕਟੋਰੀ ਅੰਮ੍ਰਿਤ ਭਰੀ॥[6]
ਲੈ ਨਾਮੈ ਹਰਿ ਆਗੈ ਧਰੀ॥ ਏਕੁ ਭਗਤੁ ਮੇਰੇ ਹਿਰਦੇ ਬਸੈ॥
ਨਾਮੇ ਦੇਖਿ ਨਰਾਇਨੁ ਹਸੈ॥ ਦੂਧੁ ਪੀਆਇ ਭਗਤੁ ਘਰਿ ਗਇਆ॥
ਨਾਮੇ ਹਰਿ ਕਾ ਦਰਸਨੁ ਭਇਆ॥

—ਆਦਿ ਗ੍ਰੰਥ, ਪੰ. 1163-64

ਇਸ ਘਟਨਾ ਤੋਂ ਆਪ ਦੇ ਨਿਰਛਲ ਸੁਭਾਓ ਬਾਰੇ ਹੀ ਨਹੀਂ, ਆਪ ਦੀ ਡੂੰਘੀ ਸ਼ਰਧਾ ਅਤੇ ਅਟੁੱਟ ਭਰੋਸੇ ਬਾਰੇ ਵੀ ਪਤਾ ਲਗਦਾ ਹੈ। ਪਰਮਾਰਥ ਵਿਚ ਤਰੱਕੀ ਲਈ ਇਹ ਦੋਵੇਂ ਗੁਣ ਬਹੁਤ ਸਹਾਇਕ ਸਿੱਧ ਹੁੰਦੇ ਹਨ।

ਨਾਮਦੇਵ ਜੀ ਬਹੁਤ ਕੋਮਲ ਚਿੱਤ ਅਤੇ ਦਿਆਲੂ ਸਨ। ਉਹ ਦੂਸਰਿਆਂ ਦਾ ਦੁੱਖ ਨਹੀਂ ਸਨ ਸਹਾਰ ਸਕਦੇ। ਉਨ੍ਹਾਂ ਨੂੰ ਸਦਾ ਇਹ ਚਿੰਤਾ ਰਹਿੰਦੀ ਸੀ ਕਿ ਮੇਰੇ ਤੋਂ ਕਿਸੇ ਦੂਸਰੇ ਨੂੰ ਦੁੱਖ ਨਾ ਪਹੁੰਚੇ। ਕਿਹਾ ਜਾਂਦਾ ਹੈ ਕਿ ਇਕ ਵਾਰ ਉਨ੍ਹਾਂ ਦੀ ਮਾਤਾ ਨੂੰ ਬਹੁਤ ਜ਼ੋਰ ਦੀ ਖੰਘ ਲੱਗ ਗਈ। ਪਿੰਡ ਦੇ ਵੈਦ ਨੇ ਉਨ੍ਹਾਂ ਨੂੰ ਇਕ ਕਾੜ੍ਹਾ ਪਿਲਾਉਣ ਲਈ ਕਿਹਾ। ਕਾੜ੍ਹੇ ਵਿਚ ਇਕ ਬਿਰਛ ਦੀ ਛਾਲ ਉਬਾਲੀ ਜਾਂਦੀ ਸੀ। ਨਾਮਦੇਵ ਜੀ ਨੂੰ ਛਾਲ ਲਿਆਉਣ ਲਈ ਭੇਜਿਆ ਗਿਆ। ਜਦ ਨਾਮਦੇਵ ਜੀ ਨੇ ਬਿਰਛ ਦਾ ਛਿਲਕਾ ਲਾਹੁਣ ਲਈ ਕੁਹਾੜੀ ਚਲਾਈ ਤਾਂ ਉਹਦੇ ਵਿੱਚੋਂ ਪਾਣੀ ਸਿੰਮਣ ਲੱਗ ਪਿਆ। ਨਾਮਦੇਵ ਜੀ ਨੂੰ ਇਉਂ ਮਹਿਸੂਸ ਹੋਇਆ ਜਿਵੇਂ ਬਿਰਛ

ਵਿੱਚੋਂ ਲਹੂ ਵਗ ਰਿਹਾ ਹੋਵੇ। ਉਹ ਬਿਰਛ ਦਾ ਦੁੱਖ ਨਾ ਸਹਿ ਸਕੇ। ਆਪ ਬਿਰਛ ਦੀ ਛਾਲ ਲਏ ਬਿਨਾਂ ਹੀ ਘਰ ਪਰਤ ਆਏ। ਇਸ ਤੋਂ ਵੀ ਆਪ ਦੇ ਹਿਰਦੇ ਦੀ ਕੋਮਲਤਾ ਅਤੇ ਦਇਆਲਤਾ ਦਾ ਪਤਾ ਲੱਗਦਾ ਹੈ।

## ਨਾਮਦੇਵ ਦੇ ਗੁਰੂ

ਨਾਮਦੇਵ ਜੀ ਦਾ ਬਚਪਨ ਤੋਂ ਹੀ ਪ੍ਰਭੂ ਦੀ ਭਗਤੀ ਵੱਲ ਝੁਕਾਓ ਸੀ। ਜਵਾਨੀ ਵਿਚ ਪਹੁੰਚਣ ਤੱਕ ਉਨ੍ਹਾਂ ਦੀ ਕਿਸੇ ਸੰਤ-ਸਤਿਗੁਰੂ ਨਾਲ ਮੁਲਾਕਾਤ ਨਾ ਹੋਈ। ਉਨ੍ਹਾਂ ਨੂੰ ਗਿਆਨ ਦੇਵ (ਗਿਆਨੇਸ਼ਵਰ), ਨਿਵ੍ਰਿਤਾ ਨਾਥ ਆਦਿ ਭਗਤਾਂ ਦੀ ਸੰਗਤ ਵਿਚ ਰਹਿ ਕੇ ਗਿਆਨ ਹੋ ਚੁੱਕਾ ਸੀ ਕਿ ਪਰਮਾਰਥ ਵਿਚ ਤਰੱਕੀ ਲਈ ਗੁਰੂ ਦਾ ਹੋਣਾ ਜ਼ਰੂਰੀ ਹੈ।

ਇਕ ਵਾਰ ਆਪ ਦੀ ਮੁਲਾਕਾਤ ਭਗਤ ਗੋਰਾ ਘੁਮਿਆਰ ਨਾਲ ਹੋਈ। ਭਗਤ ਨੇ ਨਾਮਦੇਵ ਨੂੰ ਸਮਝਾਇਆ ਕਿ ਗੁਰੂ ਤੋਂ ਬਿਨਾਂ ਤੂੰ ਮਿੱਟੀ ਦੇ ਕੱਚੇ ਭਾਂਡੇ ਸਮਾਨ ਹੈਂ, ਜੋ ਜ਼ਰਾ ਜਿੰਨੀ ਠੋਕਰ ਲੱਗਣ ਨਾਲ ਹੀ ਟੁੱਟ ਜਾਂਦਾ ਹੈ। ਪਹਿਲੋਂ ਤਾਂ ਨਾਮਦੇਵ ਨੂੰ ਇਹ ਗੱਲ ਬਹੁਤ ਬੁਰੀ ਲੱਗੀ ਕਿ ਮੈਨੂੰ ਮਿੱਟੀ ਦਾ ਕੱਚਾ ਭਾਂਡਾ ਕਿਹਾ ਗਿਆ ਹੈ, ਪਰ ਜਦ ਉਨ੍ਹਾਂ ਨੇ ਇਸ ਬਾਰੇ ਡੂੰਘਾਈ ਨਾਲ ਵਿਚਾਰ ਕੀਤਾ ਤਾਂ ਆਪ ਨੂੰ ਇਸ ਕਥਨ ਦੇ ਪਿੱਛੇ ਲੁਕੇ ਸੱਚ ਦਾ ਅਹਿਸਾਸ ਹੋਇਆ। ਹਿਰਦੇ ਵਿਚ ਗੁਰੂ ਦੇ ਮਿਲਾਪ ਲਈ ਤੀਬਰ ਇੱਛਾ ਪੈਦਾ ਹੋ ਗਈ। ਆਪ ਗੁਰੂ ਦੀ ਪ੍ਰਾਪਤੀ ਲਈ ਪ੍ਰਭੂ ਅੱਗੇ ਬੇਨਤੀਆਂ ਕਰਨ ਲੱਗੇ। ਆਪ ਨੂੰ ਸਮਝ ਨਹੀਂ ਸੀ ਲੱਗ ਰਹੀ ਕਿ ਗੁਰੂ ਦੀ ਖੋਜ ਕਿੱਥੇ ਅਤੇ ਕਿਵੇਂ ਕੀਤੀ ਜਾਵੇ?

ਕਿਹਾ ਜਾਂਦਾ ਹੈ ਕਿ ਨਾਮਦੇਵ ਜੀ ਨੂੰ ਆਪਣੇ ਸਤਿਗੁਰੂ ਵਿਸ਼ੋਭਾ ਖੇਚਰ ਦੇ ਦਰਸ਼ਨ ਜਗਨਨਾਥ[7] ਦੇ ਮੰਦਰ ਵਿਚ ਹੋਏ। ਆਪ ਨੇ ਸਤਿਗੁਰੂ ਨਾਲ ਪਹਿਲੀ ਮੁਲਾਕਾਤ ਦਾ ਆਪਣੀ ਬਾਣੀ ਵਿਚ ਇਸ ਤਰ੍ਹਾਂ ਵਰਨਨ ਕੀਤਾ ਹੈ:

> ਇਕ ਕੋੜ੍ਹੀ ਬੁੱਢਾ ਲੇਟਿਆ ਹੋਇਆ ਸੀ, ਦੇਵਤੇ ਉੱਪਰ ਪੈਰ ਰੱਖ ਕੇ, ਸ਼ਾਂਤ,
> ਦੇਖ ਕੇ ਨਾਮਾ ਹੋਇਆ ਹੈਰਾਨ, ਕਿਹੋ ਜਿਹਾ ਹੈ ਇਹ ਇਨਸਾਨ,
> ਜੋ ਦੇਵਤਾ ਦੇ ਨੇੜੇ ਲੇਟਿਆ ਹੈ ਇਸ ਤਰ੍ਹਾਂ!
> ਪ੍ਰਭੂ ਉੱਤੇ ਰੱਖੇ ਹਨ ਤੂੰ ਪੈਰ, ਉੱਠ, ਉੱਠ ਉਹ ਅੰਨ੍ਹੇ!
> ਉਠਾਇਆ ਕਿਉਂ ਤੂੰ ਮੈਨੂੰ ਬੋਲਿਆ ਖੇਚਰ,
> ਨਾਮੇ ਕਰ ਵਿਚਾਰ ਜ਼ਰਾ, ਪ੍ਰਭੂ ਤੋਂ ਖ਼ਾਲੀ ਕਿਹੜੀ ਜਗ੍ਹਾ,

ਮਨ ਵਿਚ ਆਪਣੇ ਸੋਚ ਕੇ ਦੇਖ,
ਪ੍ਰਭੂ ਨਹੀਂ ਹੈ ਜਿੱਥੇ, ਓਥੇ ਮੇਰੇ ਪੈਰ ਦੇ ਟੇਕ,
ਨਾਮਾ ਮਨ ਵਿਚ ਸੋਚਦਾ ਹੈ, ਪ੍ਰਭੂ ਹੈ ਹਰ ਪਾਸੇ,
ਹਰ ਥਾਂ, ਉਸ ਤੋਂ ਖ਼ਾਲੀ ਕੋਈ ਨਾ ਥਾਂ।

**ਦੇਵਾਵਰੀ ਪਾਯੇ ਠੇਉਨਿ ਖੇਚਰ**

*—ਸ਼੍ਰੀ ਨਾਮਦੇਵ ਗਾਥਾ, ਅਭੰਗ 1349*

ਆਪ ਕਹਿੰਦੇ ਹਨ: ਮੰਦਰ ਵਿਚ ਮੈਨੂੰ ਇਕ ਕੋੜ੍ਹੀ ਭਗਵਾਨ ਦੀ ਮੂਰਤੀ ਉੱਤੇ ਪੈਰ ਰੱਖ ਕੇ ਲੇਟਿਆ ਹੋਇਆ ਦਿਖਾਈ ਦਿੱਤਾ। ਮੈਨੂੰ ਭਗਵਾਨ ਦੀ ਮੂਰਤੀ ਦੀ ਇਸ ਤਰ੍ਹਾਂ ਦੀ ਬੇਪਤੀ ਬਹੁਤ ਬੁਰੀ ਲੱਗੀ। ਮੈਂ ਉਸ ਕੋੜ੍ਹੀ ਨੂੰ ਕਠੋਰ ਸ਼ਬਦਾਂ ਵਿਚ ਝਾੜਦੇ ਹੋਏ ਪੈਰ ਬਿੱਠਲ ਦੀ ਮੂਰਤੀ ਤੋਂ ਪਰੇ ਕਰਨ ਲਈ ਕਿਹਾ। ਬੁੱਢੇ ਕੋੜ੍ਹੀ ਨੇ ਕਿਹਾ: ਬੇਟਾ! ਮੈਂ ਬਹੁਤ ਕਮਜ਼ੋਰ ਹਾਂ। ਮੈਥੋਂ ਆਪਣੇ ਪੈਰ ਨਹੀਂ ਹਿਲਾਏ ਜਾਂਦੇ। ਤੂੰ ਮੇਰੇ ਪੈਰ ਚੁੱਕ ਕੇ ਓਥੇ ਰੱਖ ਦੇ ਜਿੱਥੇ ਪਰਮੇਸ਼ਰ ਨਹੀਂ ਹੈ।

ਨਿਰਮਲ ਪ੍ਰੇਮ ਅਤੇ ਡੂੰਘੇ ਭਾਵਾਂ ਨਾਲ ਭਰਪੂਰ ਇਸ ਉੱਤਰ ਦਾ ਨਾਮਦੇਵ ਦੇ ਹਿਰਦੇ ਉੱਤੇ ਬਹੁਤ ਗਹਿਰਾ ਪ੍ਰਭਾਵ ਪਿਆ। ਉਹ ਇਕਦਮ ਚੌਂਕ ਗਿਆ। ਉਹਦੀ ਸੋਚ ਉੱਤੇ ਡੂੰਘੀ ਸੱਟ ਵੱਜੀ ਅਤੇ ਉਹ ਇਕਦਮ ਚੇਤੰਨ ਹੋ ਗਿਆ। ਉਹਨੇ ਸਿਖਿਆ ਕਿ ਪ੍ਰਭੂ ਤਾਂ ਸਰਬ-ਵਿਆਪਕ ਹੈ। ਕੋਈ ਵੀ ਥਾਂ ਉਸ ਤੋਂ ਖ਼ਾਲੀ ਨਹੀਂ। ਨਾਲ ਹੀ ਉਸ ਨੂੰ ਇਸ ਰਹੱਸ ਦਾ ਵੀ ਗਿਆਨ ਹੋ ਗਿਆ ਕਿ ਕੋਈ ਮੂਰਤੀ ਉਸ ਸਰਬ-ਵਿਆਪੀ ਪਰਮੇਸ਼ਰ ਦੀ ਥਾਂ ਨਹੀਂ ਲੈ ਸਕਦੀ।

ਨਾਮਦੇਵ ਦੇ ਮਨ ਵਿੱਚੋਂ ਕੋੜ੍ਹੀ ਦੇ ਪ੍ਰਤੀ ਘ੍ਰਿਣਾ ਦਾ ਭਾਵ ਖੰਭ ਲਾ ਕੇ ਉੱਡ ਗਿਆ। ਇਸ ਦੀ ਥਾਂ ਹਿਰਦੇ ਵਿਚ ਉਹਦੇ ਪ੍ਰਤੀ ਪ੍ਰੇਮ ਅਤੇ ਸ਼ਰਧਾ ਦਾ ਸਾਗਰ ਛਾਲਾਂ ਮਾਰਨ ਲੱਗ ਪਿਆ। ਉਹਨੇ ਇਕਦਮ ਆਪਣਾ ਸਿਰ ਕੋੜ੍ਹੀ ਦੇ ਚਰਨਾਂ ਉੱਤੇ ਰੱਖ ਦਿੱਤਾ ਅਤੇ ਪਰਮੇਸ਼ਰ ਬਾਰੇ ਗਿਆਨ ਦੇਣ ਅਤੇ ਉਸ ਦੀ ਪ੍ਰਾਪਤੀ ਦੇ ਸਾਧਨ ਦੀ ਸੋਝੀ ਦੇਣ ਲਈ ਪ੍ਰਾਰਥਨਾ ਕੀਤੀ। ਕੋੜ੍ਹੀ ਨੇ ਦੱਸਿਆ ਕਿ ਮੇਰਾ ਨਾਂ ਵਿਸ਼ੋਭਾ ਖੇਚਰ ਹੈ। ਮੈਂ ਉੱਠ ਨਹੀਂ ਸਕਦਾ। ਤੂੰ ਮੈਨੂੰ ਚੁੱਕ ਕੇ ਮੰਦਰ ਤੋਂ ਬਾਹਰ ਲੈ ਚੱਲ। ਨਾਮਦੇਵ ਦੇ ਮਨ ਵਿੱਚੋਂ ਵਿਸ਼ੋਭਾ ਖੇਚਰ ਦੇ ਕੋੜ੍ਹੀ ਹੋਣ ਪ੍ਰਤੀ ਘ੍ਰਿਣਾ ਪੂਰੀ ਤਰ੍ਹਾਂ ਖ਼ਤਮ ਹੋ ਚੁੱਕੀ ਸੀ। ਉਹ ਬਹੁਤ ਪਿਆਰ-ਸਤਿਕਾਰ ਨਾਲ ਬਿਰਧ ਨੂੰ ਚੁੱਕ ਕੇ ਬਾਹਰ ਲੈ ਆਇਆ ਅਤੇ ਉਹਨੂੰ ਸਾਫ਼-ਸੁਥਰੀ ਥਾਂ ਉੱਤੇ ਬਿਠਾ ਦਿੱਤਾ।

ਨਾਮਦੇਵ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦ ਉਹਨੇ ਦੇਖਿਆ ਕਿ ਕੋੜ੍ਹੀ ਦੀ ਥਾਂ ਇਕ ਨੂਰਾਨੀ ਸਰੂਪ ਵਾਲਾ ਤੰਦਰੁਸਤ ਵਿਅਕਤੀ ਪ੍ਰੇਮ ਅਤੇ ਦਇਆ-ਭਰੀ ਦ੍ਰਿਸ਼ਟੀ ਨਾਲ ਉਹਦੇ ਵੱਲ ਦੇਖ ਰਿਹਾ ਹੈ। ਵਿਸ਼ੋਭਾਖੇਚਰ ਜੀ ਨੇ ਬਹੁਤ

ਪ੍ਰੇਮ-ਪੂਰਵਕ ਨਾਮਦੇਵ ਨੂੰ ਪ੍ਰਭੂ-ਪ੍ਰਾਪਤੀ ਦੇ ਮਾਰਗ ਦਾ ਗਿਆਨ ਦਿੱਤਾ ਅਤੇ ਉਹਨੂੰ ਨਾਮ-ਦਾਨ ਨਾਲ ਨਿਵਾਜਿਆ। ਇਸ ਤਰ੍ਹਾਂ ਨਾਮਦੇਵ ਜੀ ਨੂੰ ਪ੍ਰਭੂ-ਭਗਤੀ ਦੀ ਸੱਚੀ ਅੰਤਰਮੁਖ ਸਾਧਨਾ ਦਾ ਗਿਆਨ ਪ੍ਰਾਪਤ ਹੋ ਗਿਆ। ਹੁਣ ਨਾਮਦੇਵ ਨਿਗੁਰਾ ਮਿੱਟੀ ਦਾ ਕੱਚਾ ਭਾਂਡਾ ਨਹੀਂ ਸੀ। ਉਹਨੂੰ ਗੁਰੂ ਦੀ ਸ਼ਰਨ ਪ੍ਰਾਪਤ ਹੋ ਗਈ ਸੀ ਅਤੇ ਉਹਦੀ ਆਵਾਗਵਣ ਦੇ ਬੰਧਨਾਂ ਤੋਂ ਮੁਕਤੀ ਵਾਲੇ ਰਾਹ ਉੱਤੇ ਯਾਤਰਾ ਸ਼ੁਰੂ ਹੋ ਗਈ ਸੀ।

ਨਾਮਦੇਵ ਜੀ ਦੇ ਗੁਰੂ ਵਿਸ਼ੋਭਾਖੇਚਰ ਜੀ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ। ਫਿਰ ਵੀ ਏਨੀ ਗੱਲ ਸਪਸ਼ਟ ਹੈ ਕਿ ਉਹ ਪਰਮੇਸ਼ਰ-ਪ੍ਰਾਪਤੀ ਲਈ ਬਾਹਰਮੁਖੀ ਪੂਜਾ ਦੇ ਸਾਧਨਾਂ ਨੂੰ ਪ੍ਰਵਾਨ ਨਹੀਂ ਸਨ ਕਰਦੇ। ਆਪ ਇਸ ਗੱਲ ਉੱਤੇ ਜ਼ੋਰ ਦਿੰਦੇ ਸਨ ਕਿ ਪਰਮਾਤਮਾ ਸਰੀਰ ਦੇ ਅੰਦਰ ਹੈ ਅਤੇ ਉਸ ਨਾਲ ਸਰੀਰ ਦੇ ਅੰਦਰ ਹੀ ਮਿਲਾਪ ਕੀਤਾ ਜਾ ਸਕਦਾ ਹੈ। ਕੁਦਰਤੀ ਤੌਰ ਤੇ ਉਸ ਨਾਲ ਮਿਲਾਪ ਦਾ ਸਾਧਨ ਵੀ ਅੰਦਰ ਹੀ ਹੋ ਸਕਦਾ ਹੈ। ਉਨ੍ਹਾਂ ਦੇ ਸਮਕਾਲੀ ਭਗਤਾਂ ਨੇ ਲਿਖਿਆ ਹੈ ਕਿ ਵਿਸ਼ੋਭਾ ਖੇਚਰ ਜੀ ਮੂਰਤੀ ਪੂਜਾ ਦੇ ਸਖ਼ਤ ਵਿਰੋਧੀ ਸਨ। ਉਹ ਆਪਣੇ ਇਕ ਪਦ ਵਿਚ ਨਾਮਦੇਵ ਨੂੰ ਸੰਬੋਧਨ ਕਰਦੇ ਹੋਏ ਕਹਿੰਦੇ ਹਨ:

ਉੱਠਦੀ ਹੈ ਉਮੰਗ ਜਾਂਦਾ ਹੈ ਤੀਰਥ ਤੇ,
ਮਿਟਦਾ ਨਹੀਂ ਇਸ ਨਾਲ ਕਦੇ ਅਗਿਆਨ,
ਦੇ ਕੇ ਤਨ ਨੂੰ ਕਸ਼ਟ ਹੋਵੇ ਨ ਕਦੇ ਕਲਿਆਣ।
ਧਿਆਨ, ਧਾਰਨਾ, ਮੁਦਰਾ, ਯਮ-ਨਿਯਮ ਕਰਦਾ ਤਪ-ਸਾਧਨਾ,
ਮਿਟਦਾ ਨਹੀਂ ਜੰਮਣਾ-ਮਰਨਾ, ਕਰ ਇਕ-ਮਨ ਹੋ ਕੇ ਪ੍ਰਭ-ਆਰਾਧਨਾ।
ਪਰ-ਨਾਰੀ ਜਾਣ ਮਾਤਾ ਸਮਾਨ, ਪਰਾਏ ਧਨ ਵਿਚ ਨਾ ਰੱਖ ਚਿੱਤ,
ਮੰਨ ਇਸੇ ਨੂੰ ਸਾਰ, ਕਰ ਗੁਰੂ ਦੀ ਸੇਵਾ ਹੋ ਕੇ ਇਕ-ਮਨ, ਇਕ-ਚਿੱਤ।
ਦੇਵੇਗਾ ਗੁਰੂ ਤੈਨੂੰ ਗੂੜ੍ਹ ਗਿਆਨ, ਮਿਲ ਜਾਵੇਗਾ ਤੈਨੂੰ ਆਤਮ-ਗਿਆਨ।
ਮਿਟ ਜਾਣਗੇ ਸੰਸੇ-ਭਰਮ, ਦੇਹ ਦੀ ਸੁੰਨ ਵਿਚ ਦਿਸ ਆਵੇਗਾ ਨਿਰੰਜਨ।
ਦਿਸੇਗਾ ਅੰਦਰ ਸੁੰਦਰ ਪ੍ਰਕਾਸ਼, ਦਿਨ-ਰਾਤ ਹੋਵੇਗੀ ਸੋਹੰਗ-ਸੋਹੰਗ ਗਰਜਨ।
ਹੋ ਜਾਣਗੇ ਪਰਮੇਸ਼ਰ ਦੇ ਪ੍ਰਤੱਖ ਦਰਸ਼ਨ,
ਮਿਲ ਜਾਵੇਗਾ ਨਿਰਮਲ ਆਤਮ-ਗਿਆਨ।
ਸੱਚ ਨਹੀਂ ਮੰਨੇਗਾ ਇਸ ਨੂੰ ਜੋ ਨਰ,
ਚੱਲਦਾ ਰਹੇਗਾ ਉਸ ਦਾ ਜੰਮਣ-ਮਰਨ, ਆਵਣ-ਜਾਣ।

ਗੁਰੂ ਖੇਚਰ ਕਰੇ ਬੇਨਤੀ, ਐ ਨਾਮਦੇਵ ਤਜ ਕੇ ਕ੍ਰੋਧ,
ਕਰ ਪੂਰਨ-ਪੁਰਖ ਦਾ ਧਿਆਨ।

*ਛੰਦੇ ਛੰਦੇ ਤੀਰਥਾ ਜਾਸੀ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 2*

ਆਪ ਸਮਝਾਉਂਦੇ ਹਨ ਕਿ ਤੀਰਥਾਂ ਦੀ ਯਾਤਰਾ ਨਾਲ ਅਗਿਆਨਤਾ ਦਾ ਨਾਸ਼ ਨਹੀਂ ਹੁੰਦਾ। ਧਿਆਨ, ਧਾਰਨਾ, ਮੁਦਰਾ, ਜਪ-ਤਪ, ਯਮ-ਨਿਯਮ ਆਦਿ ਸਾਧਨਾਂ ਦੁਆਰਾ ਸਰੀਰ ਨੂੰ ਕਸ਼ਟ ਦੇਣਾ ਵਿਅਰਥ ਹੈ। ਇਨ੍ਹਾਂ ਨਾਲ ਸੱਚਾ ਸੁੱਖ ਪ੍ਰਾਪਤ ਨਹੀਂ ਹੋ ਸਕਦਾ। ਪਰਮਾਤਮਾ ਨਾਲ ਮਿਲਾਪ ਕਰਨਾ ਚਾਹੁੰਦੇ ਹੋ ਤਾਂ ਧਿਆਨ ਨੂੰ ਅੰਤਰਮੁਖ ਕਰੋ। ਧਿਆਨ ਨੂੰ ਅੰਤਰਮੁਖ ਕਰਨ ਲਈ ਨਿਰਮਲ ਜੀਵਨ ਜ਼ਰੂਰੀ ਹੈ। ਪਰਾਏ ਧਨ ਵੱਲ ਧਿਆਨ ਨਾ ਜਾਣ ਦਿਓ ਅਤੇ ਪਰਾਈ ਇਸਤਰੀ ਨੂੰ ਮਾਤਾ ਦੇ ਸਮਾਨ ਸਮਝੋ। ਸਤਿਗੁਰੂ ਦੀ ਸੇਵਾ ਕਰੋ। ਗੁਰੂ ਤੋਂ ਆਤਮ-ਗਿਆਨ ਪ੍ਰਾਪਤ ਹੋਵੇਗਾ ਅਤੇ ਉਹ ਭਰਮਾਂ ਦਾ ਨਾਸ਼ ਕਰੇਗਾ। ਗੁਰੂ ਦੇ ਉਪਦੇਸ਼ ਅਨੁਸਾਰ ਧਿਆਨ ਨੂੰ ਅੰਤਰਮੁਖ ਕਰ ਲਵੋਗੇ ਤਾਂ ਅੰਦਰ ਪ੍ਰਕਾਸ਼ ਪ੍ਰਗਟ ਹੋ ਜਾਵੇਗਾ, ਸ਼ਬਦ ਦੀ ਧੁਨੀ ਗੂੰਜਦੀ ਸੁਣਾਈ ਦੇਵੇਗੀ ਅਤੇ ਪਰਮੇਸ਼ਰ ਦੇ ਦਰਸ਼ਨ ਹੋ ਜਾਣਗੇ। ਹੇ ਨਾਮਦੇਵ! ਵਿਸ਼ੇ-ਵਿਕਾਰਾਂ ਦਾ ਤਿਆਗ ਕਰ ਕੇ, ਪਰਮੇਸ਼ਰ ਦੇ ਧਿਆਨ ਵਿਚ ਲੀਨ ਹੋ ਜਾਵੋ।

ਸਤਿਗੁਰੂ ਤੋਂ ਦੀਖਿਆ ਅਤੇ ਨਾਮ ਦੇ ਅਭਿਆਸ ਦੀ ਜੁਗਤੀ ਪ੍ਰਾਪਤ ਹੋ ਜਾਣ ਤੋਂ ਬਾਅਦ ਨਾਮਦੇਵ ਦੇ ਜੀਵਨ ਵਿਚ ਇਨਕਲਾਬ ਆ ਗਿਆ। ਆਪ ਦਾ ਹਿਰਦਾ ਸਤਿਗੁਰੂ ਪ੍ਰਤੀ ਪ੍ਰੇਮ ਅਤੇ ਸ਼ਰਧਾ ਨਾਲ ਭਰ ਗਿਆ। ਹਿਰਦੇ ਵਿਚ ਸਤਿਗੁਰੂ ਦੇ ਅਨੂਠੇ ਉਪਕਾਰ ਦਾ ਭਾਵ ਪ੍ਰਬਲ ਹੋ ਗਿਆ। ਆਪ ਨੇ ਆਪਣੀਆਂ ਕਈ ਰਚਨਾਵਾਂ ਵਿਚ ਸਤਿਗੁਰੂ ਦੇ ਪ੍ਰਤੀ ਸ਼ਰਧਾ ਦਾ ਭਾਵ ਪ੍ਰਗਟ ਕੀਤਾ ਹੈ। ਆਪ ਲਿਖਦੇ ਹਨ:

ਸਤਿਗੁਰੂ ਨੇ ਦਿੱਤਾ ਹੈ ਮੰਤਰ, ਰੱਖਿਆ-ਭਰਿਆ ਹੱਥ ਰੱਖਿਆ ਸਿਰ ਉੱਪਰ।
ਨਾਮੇ ਨੇ ਕੀਤਾ ਤਨ-ਮਨ ਅਰਪਣ, ਸਤਿਗੁਰੂ ਦੇ ਚਰਨਾਂ ਉੱਪਰ।
ਗੁਰੂ ਵਿਸ਼ੋਬਾ ਪ੍ਰੇਮ ਦਾ ਅਖੁੱਟ ਭੰਡਾਰ,
ਹੁਣ ਤੂੰ ਹੋਰ ਕੀ ਚਾਹੁੰਦਾ, ਪੂਰਨ ਗਿਆਨ ਦੀ ਬਖ਼ਸ਼ਸ਼ ਕਰ ਦਿੱਤੀ ਤੇਰੇ ਉੱਪਰ।
ਦੇ ਕੇ ਨਾਮ ਦਾ ਗੂੜ੍ਹ ਗਿਆਨ, ਭਵ-ਸਾਗਰ ਦੇ ਤੋੜੇ ਬੰਧਨ।
ਗਿਆਨ ਹੀ ਗੁਰੂ ਹੈ, ਖੇਚਰ ਨੇ ਨਾਮੇ ਨੂੰ ਇਹ ਗੱਲ ਸਮਝਾਈ,
ਗੁਰੂ ਦੇ ਗਿਆਨ ਨਾਲ ਹੀ ਨਾਮੇ ਨੇ ਅਗੰਮ-ਅਗੋਚਰ ਦੀ ਗਤ ਪਾਈ।

*ਸ਼੍ਰਵਣੀਂ ਸਾਂਗਿਤਲੀ ਮਾਤ ਮਸਤਕੀਂ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1359*

ਹੇ ਮੇਰੀ ਮਾਤਾ ਖੇਚਰ,
ਮਿਲੀ ਪ੍ਰਭੂ ਦੀ ਅਖੰਡ ਛਾਂ, ਤੈਨੂੰ ਮਿਲ ਕੇ।
ਟੁੱਟ ਗਏ ਜਨਮ-ਮਰਨ ਦੇ ਬੰਧਨ,
ਨੱਠ ਗਏ ਸਾਰੇ ਦੇ ਸਾਰੇ ਡਰ,
ਮੁਕਤੀ ਅਤੇ ਸੰਸਾਰ ਦੀ ਚਿੰਤਾ,
ਉੱਡ ਗਈ ਹੈ ਲਾ ਕੇ ਪਰ।
ਪ੍ਰਾਪਤ ਹੋਇਆ ਪੂਰਨ ਸਾਧਨ,
ਲੱਗੀ ਸਮਾਧੀ, ਪਾਇਆ ਪੂਰਨ ਸਾਧਨ, ਪੂਰਨ ਗਿਆਨ,
ਗੁਰੂ ਦੇ ਚਰਨ ਕਦੇ ਨਾ ਛੱਡਾਂ, ਨਾਮਾ ਇਨ੍ਹਾਂ ਤੋਂ ਕੁਰਬਾਨ।

*ਕ੍ਰਿਪੇਚੀ ਸਾਉਲੀ ਅਖੰਡ ਲਾਧਲੀ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1370*

ਆਪ ਕਹਿੰਦੇ ਹਨ ਕਿ ਮੇਰੇ ਸਤਿਗੁਰੂ ਵਿਸ਼ੋਭਾਖੇਚਰ ਪ੍ਰੇਮ ਦਾ ਭੰਡਾਰ ਹਨ। ਉਨ੍ਹਾਂ ਨੇ ਮੇਰੇ ਮੱਥੇ ਉੱਤੇ ਆਪਣਾ ਹੱਥ ਰੱਖ ਕੇ ਅਤੇ ਗੁਰ-ਮੰਤਰ ਦੀ ਦਾਤ ਦੇ ਕੇ, ਮੇਰਾ ਆਵਾਗਵਣ ਦੇ ਬੰਧਨਾਂ ਤੋਂ ਛੁਟਕਾਰਾ ਕਰ ਦਿੱਤਾ। ਆਪ ਨੇ ਸਤਿਗੁਰੂ ਨੂੰ ਮਾਤਾ ਕਹਿ ਕੇ ਪੁਕਾਰਿਆ ਹੈ। ਆਪ ਕਹਿੰਦੇ ਹਨ ਕਿ ਜਦ ਮੈਨੂੰ ਸਤਿਗੁਰੂ ਦੀ ਸਦਾ ਕਾਇਮ ਰਹਿਣ ਵਾਲੀ ਛਾਂ ਮਿਲੀ ਤਾਂ ਮੇਰੇ ਜੰਮਣ-ਮਰਨ ਦੇ ਬੰਧਨ ਕੱਟੇ ਗਏ। ਉਸ ਤੋਂ ਬਾਅਦ ਮੈਨੂੰ ਮੁਕਤੀ ਦੀ ਵੀ ਚਾਹ ਨਹੀਂ ਰਹੀ। ਮੇਰਾ ਬਾਹਰ ਭਟਕਣਾ ਸਮਾਪਤ ਹੋ ਗਿਆ। ਮੇਰੀ ਸਮਾਧੀ ਲੱਗ ਗਈ ਅਤੇ ਮੈਨੂੰ ਅੰਦਰ ਸਭ ਕੁਝ ਦਿਖਾਈ ਦੇਣ ਲੱਗ ਪਿਆ। ਮੈਂ ਅਜਿਹਾ ਅਮੋਲਕ ਵਰਦਾਨ ਬਖ਼ਸ਼ਣ ਵਾਲੇ ਗੁਰੂ ਵਿਸ਼ੋਭਾਖੇਚਰ ਦੇ ਚਰਨਾਂ ਨੂੰ ਕਦੇ ਨਹੀਂ ਵਿਸਾਰ ਸਕਦਾ, ਕਿਉਂਕਿ ਮੈਨੂੰ ਸਭ ਕੁਝ ਉਨ੍ਹਾਂ ਤੋਂ ਹੀ ਪ੍ਰਾਪਤ ਹੋਇਆ ਹੈ।

ਸੰਤ ਨਾਮਦੇਵ ਜੀ ਨੇ ਪਰਮੇਸ਼ਰ-ਪ੍ਰਾਪਤੀ ਲਈ ਗ੍ਰਿਹਸਤ ਦੇ ਤਿਆਗ ਨੂੰ ਜ਼ਰੂਰੀ ਨਹੀਂ ਮੰਨਿਆ। ਆਪ ਨੇ ਖ਼ੁਦ ਵੀ ਗ੍ਰਿਹਸਤੀ ਵਾਲਾ ਜੀਵਨ ਬਤੀਤ ਕੀਤਾ ਅਤੇ ਆਪਣੇ ਅਨੁਯਾਈਆਂ ਨੂੰ ਵੀ ਹੱਕ-ਹਲਾਲ ਦੀ ਕਮਾਈ ਦੁਆਰਾ ਪਰਿਵਾਰ ਦੀ ਪਾਲਣਾ ਕਰਦੇ ਹੋਏ ਪਰਮਾਰਥ ਕਮਾਉਣ ਦਾ ਉਪਦੇਸ਼ ਦਿੱਤਾ।

ਨਾਮਦੇਵ ਜੀ ਨੇ ਉਪਦੇਸ਼ ਦਿੱਤਾ ਕਿ ਪ੍ਰਭੂ-ਪ੍ਰਾਪਤੀ ਦਾ ਸੰਬੰਧ ਮਨ ਅਤੇ ਆਤਮਾ ਨਾਲ ਹੈ ਅਤੇ ਤਿਆਗ ਦਾ ਸੰਬੰਧ ਵੀ ਮਨ-ਆਤਮਾ ਨਾਲ ਹੈ, ਸਰੀਰ ਨਾਲ ਨਹੀਂ। ਆਪ ਨੇ ਸਮਝਾਇਆ ਕਿ ਮਨੁੱਖ ਹੱਥਾਂ-ਪੈਰਾਂ ਨਾਲ ਸੰਸਾਰ ਦੇ ਕਾਰ-ਵਿਹਾਰ ਕਰਦਾ ਹੋਇਆ ਵੀ ਆਪਣਾ ਧਿਆਨ ਸਦਾ ਪ੍ਰਭੂ ਵਿਚ ਰੱਖ ਸਕਦਾ ਹੈ। ਆਪ ਦਾ ਪਦ ਹੈ:

ਰਾਂਗਨਿ ਰਾਂਗਉ ਸੀਵਨਿ ਸੀਵਉ ॥ ਰਾਮ ਨਾਮ ਬਿਨੁ ਘਰੀਅ ਨ ਜੀਵਉ ॥
ਭਗਤਿ ਕਰਉ ਹਰਿ ਕੇ ਗੁਨ ਗਾਵਉ ॥ ਆਠ ਪਹਰ ਅਪਨਾ ਖਸਮੁ ਧਿਆਵਉ ॥
ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥

—ਆਦਿ ਗ੍ਰੰਥ, ਪੰ. 485

ਆਪ ਕਹਿੰਦੇ ਹਨ: ਕੱਪੜਿਆਂ ਦੀ ਰੰਗਾਈ ਅਤੇ ਸਿਲਾਈ ਕਰਦੇ ਹੋਏ ਵੀ ਮੇਰਾ ਮਨ ਰਾਮ-ਨਾਮ ਵਿਚ ਲੱਗਾ ਰਹਿੰਦਾ ਹੈ। ਮੇਰਾ ਧਿਆਨ ਸਦਾ ਹਿਰਦੇ ਅੰਦਰ ਵੱਸ ਰਹੇ ਪਤੀ-ਪਰਮੇਸ਼ਰ ਵਿਚ ਰਹਿੰਦਾ ਹੈ। ਪ੍ਰਭੂ ਦਾ ਨਾਮ ਜਪਦੇ ਸਮੇਂ ਮੈਨੂੰ ਆਪਣੀ ਲੋਹੇ ਦੀ ਸੂਈ ਸੋਨੇ ਸਮਾਨ ਅਤੇ ਕਪਾਹ ਦਾ ਧਾਗਾ ਚਾਂਦੀ ਸਮਾਨ ਪ੍ਰਤੀਤ ਹੁੰਦਾ। ਮੈਨੂੰ ਇਉਂ ਮਹਿਸੂਸ ਹੁੰਦਾ ਹੈ ਕਿ ਇਸ ਸੂਈ-ਧਾਗੇ ਨੇ ਮੇਰਾ ਚਿੱਤ ਪਰਮੇਸ਼ਰ ਨਾਲ ਸਿਉਂ ਦਿੱਤਾ ਹੈ।

'ਸ੍ਰੀ ਆਦਿ ਗ੍ਰੰਥ' ਦੀ ਬਾਣੀ ਵਿਚ ਇਕ ਸੁੰਦਰ ਪ੍ਰਸੰਗ ਆਉਂਦਾ ਹੈ। ਨਾਮਦੇਵ ਨੂੰ ਛੀਂਬੇ ਦਾ ਕੰਮ ਕਰਦੇ ਹੋਏ ਦੇਖ ਕੇ ਤ੍ਰਿਲੋਚਨ ਨੇ ਵਿਅੰਗ ਕੀਤਾ ਕਿ ਤੂੰ ਤਾਂ ਮਾਇਆ ਦੇ ਮੋਹ ਵਿਚ ਫਸਿਆ ਹੋਇਆ ਹੈਂ, ਤੂੰ ਸਾਰਾ ਦਿਨ ਕੱਪੜੇ ਰੰਗਣ ਆਦਿ ਦਾ ਕੰਮ ਕਰਦਾ ਰਹਿੰਦਾ ਹੈਂ ਅਤੇ ਪਰਮਾਤਮਾ ਦੀ ਭਗਤੀ ਵੱਲ ਧਿਆਨ ਨਹੀਂ ਦਿੰਦਾ:

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥[8]

—ਆਦਿ ਗ੍ਰੰਥ, ਪੰ. 1375

ਨਾਮਦੇਵ ਜੀ ਨੇ ਜਵਾਬ ਦਿੱਤਾ ਕਿ ਭਗਤੀ ਦਾ ਸੰਬੰਧ ਮਨ ਅਤੇ ਆਤਮਾ ਨਾਲ ਹੈ, ਸਰੀਰ ਨਾਲ ਨਹੀਂ। ਜਦੋਂ ਮੇਰੇ ਹੱਥ-ਪੈਰ ਸੰਸਾਰਿਕ ਕਾਰਜਾਂ ਵਿਚ ਲੱਗੇ ਹੁੰਦੇ ਹਨ ਤਾਂ ਮੇਰਾ ਮਨ ਪ੍ਰਭੂ ਦੀ ਭਗਤੀ ਵਿਚ ਲੱਗਾ ਹੁੰਦਾ ਹੈ:

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥

—ਆਦਿ ਗ੍ਰੰਥ, ਪੰ. 1375

ਨਾਮਦੇਵ ਜੀ ਨੇ 'ਸੁਕ੍ਰਿਤ' ਭਾਵ ਨੇਕ-ਕਮਾਈ ਦੁਆਰਾ ਗੁਜ਼ਾਰਾ ਕਰਨ ਨੂੰ ਬਹੁਤ ਮਹੱਤਵ ਦਿੱਤਾ ਹੈ। ਅਜਿਹੀ ਨੇਕ-ਕਮਾਈ ਦੀ ਮਹਿਮਾ ਬਿਆਨ ਕਰਦੇ ਹੋਏ ਆਪ ਕਹਿੰਦੇ ਹਨ ਕਿ ਇਸ ਨਾਲ ਬੁੱਧੀ ਨਿਰਮਲ ਹੁੰਦੀ ਹੈ, ਗੁਰੂ ਦੇ ਉਪਦੇਸ਼ ਦੀ

ਪਾਲਣਾ ਵਿਚ ਸਹਾਇਤਾ ਮਿਲਦੀ ਹੈ ਅਤੇ ਨਾਮ ਦੇ ਅਭਿਆਸ ਦੁਆਰਾ ਜੀਵ ਪ੍ਰਭੂ ਨਾਲ ਮਿਲਾਪ ਕਰਨ ਵਿਚ ਸਫਲ ਹੋ ਜਾਂਦਾ ਹੈ:

ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥

—ਆਦਿ ਗ੍ਰੰਥ, ਪੰ. 718

ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋਣ ਤੋਂ ਪਹਿਲੋਂ ਨਾਮਦੇਵ ਜੀ ਪੰਡਰਪੁਰ ਵਿਚ ਸਥਿਤ ਮੰਦਰ ਵਿਚ ਵਿਠੱਲ ਦੀ ਮੂਰਤੀ ਦੀ ਪੂਜਾ ਕਰਦੇ ਸਨ। ਆਪ ਦਾ ਤੀਰਥ-ਵਰਤ, ਪਵਿੱਤਰ ਨਦੀਆਂ ਦੇ ਇਸ਼ਨਾਨ ਆਦਿ ਵਿਚ ਭਰੋਸਾ ਸੀ। ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋ ਜਾਣ ਤੇ ਆਪ ਨੂੰ ਇਹ ਸਭ ਕਾਰਜ ਵਿਅਰਥ ਪ੍ਰਤੀਤ ਹੋਣ ਲੱਗ ਪਏ। ਆਪ ਆਪਣੇ ਇਕ ਪਦ ਵਿਚ ਲਿਖਦੇ ਹਨ:

ਪੱਥਰ ਦੀ ਗੂੰਗੀ ਮੂਰਤੀ, ਜਿਹੜੀ ਨਹੀਂ ਕਦੇ ਬੋਲਦੀ,
ਕਿੱਦਾਂ ਕਰੇਗੀ ਭਗਤੀ ਪ੍ਰਵਾਨ?
ਨਿਰਜਿੰਦ ਪੱਥਰ ਦੀ ਮੂਰਤੀ,
ਨਹੀਂ ਕਰ ਸਕਦੀ ਸਰਬ-ਵਿਆਪੀ ਹਰੀ ਦੀ ਬਰਾਬਰੀ।
ਪੂਰੀ ਕਰ ਸਕਦੀ ਜੇ ਇੱਛਾ ਮੂਰਤੀ,
ਠੋਕਰ ਲਗਿਆਂ ਉਹ ਕਿਉਂ ਟੁੱਟਦੀ?
ਪੱਥਰਾਂ ਦੀ ਜੋ ਕਰਦਾ ਪੂਜਾ,
ਅਗਿਆਨਤਾ ਵੱਸ ਆਪਣਾ ਸਰਵਸ ਖੋ ਬਹਿੰਦਾ।
ਕੋਈ ਕਹੇ ਭਗਤ ਨੂੰ: ਬੋਲਦੀ ਹੈ ਪੱਥਰ ਦੀ ਮੂਰਤ,
ਕਹਿੰਦਾ-ਸੁਣਦਾ ਜਾਣੋਂ ਦੋਨੋਂ ਮੂਰਖ।
ਜੋ ਆਪਣੇ ਨੂੰ ਕਹਿੰਦੇ ਭਗਤ, ਕਰਦੇ ਮੂਰਤੀ ਦਾ ਗੁਣਗਾਣ,
ਐਸੇ ਨਰ ਨੂੰ ਅਧਮ ਤੂੰ ਜਾਣ, ਉਹਦੀ ਗੱਲ ਵੱਲ ਦੇ ਨਾ ਧਿਆਨ।
ਪੱਥਰ ਦੀ ਮੂਰਤ ਨੂੰ ਮੰਨ ਕੇ ਭਗਵਾਨ,
ਸਾਲਾਂ ਭਰ ਤੂੰ ਉਸ ਨੂੰ ਅਰਾਧਿਆ,
ਕੀ ਦੇਵੇਗੀ ਤੈਨੂੰ ਉਹ ਇਸ ਦਾ ਫਲ,
ਹਿਰਦੇ ਵਿਚ ਨਾ ਕਦੇ ਵਿਚਾਰਿਆ।
ਤੀਰਥ ਉੱਤੇ ਹੁੰਦੇ ਪਾਣੀ ਅਤੇ ਪੱਥਰ,

ਭਗਵਾਨ ਦਾ ਉਹ ਨਹੀਂ ਹੁੰਦਾ ਘਰ।
ਬਾਰਾਸ਼ੀ ਪਿੰਡ ਵਿਚ ਦਿੱਤਾ ਗਿਆਨ,
ਪ੍ਰਭੂ ਤੋਂ ਖ਼ਾਲੀ ਨਹੀਂ ਕੋਈ ਵੀ ਸਥਾਨ।
ਗੁਰੂ ਖੇਚਰ ਨੇ ਕੀਤਾ ਉਪਕਾਰ ਮੇਰੇ ਉੱਪਰ,
ਪ੍ਰਭੂ ਦੇ ਦਰਸ਼ਨ ਕਰਵਾ ਦਿੱਤੇ ਅੰਦਰ।

*ਪਾਸ਼ਾਣਚਾ ਦੇਵ ਬੋਲੇਚਿ ਨਾ ਕਧੀਂ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 1369*

ਆਪ ਕਹਿੰਦੇ ਹਨ ਕਿ ਅਗਿਆਨੀ ਲੋਕ ਪੱਥਰ ਦੀ ਮੂਰਤ ਨੂੰ ਪਰਮੇਸ਼ਰ ਸਮਝ ਲੈਂਦੇ ਹਨ। ਜਿਹੜੀ ਮੂਰਤ ਨਾ ਬੋਲਦੀ ਹੈ, ਨਾ ਹੀ ਕੁਝ ਮਹਿਸੂਸ ਕਰ ਸਕਦੀ ਹੈ, ਉਹ ਲੋਕਾਂ ਦੇ ਦੁੱਖ ਕਿਵੇਂ ਦੂਰ ਕਰ ਸਕਦੀ ਹੈ? ਜੇ ਮੂਰਤੀ ਵਿਚ ਦੂਸਰਿਆਂ ਦੀਆਂ ਇੱਛਾਵਾਂ ਪੂਰੀਆਂ ਕਰਨ ਦੀ ਤਾਕਤ ਹੁੰਦੀ ਤਾਂ ਉਹ ਛੋਟੀ ਜਿਹੀ ਸੱਟ ਲੱਗਣ ਨਾਲ ਖ਼ੁਦ ਕਿਉਂ ਟੁੱਟ ਜਾਂਦੀ? ਤੀਰਥਾਂ ਉੱਤੇ ਪੱਥਰਾਂ ਅਤੇ ਪਾਣੀ ਤੋਂ ਸਿਵਾਇ ਕੁਝ ਨਹੀਂ ਹੈ। ਜਦੋਂ ਮੈਨੂੰ ਨਾਮ ਦਾ ਅੰਤਰਮੁਖ ਭੇਦ ਮਿਲਿਆ ਤਾਂ ਪਤਾ ਲੱਗਾ ਕਿ ਪ੍ਰਭੂ ਸਰਬ-ਵਿਆਪਕ ਹੈ। ਦੁਨੀਆ ਦੀ ਕੋਈ ਜਗ੍ਹਾ ਉਸ ਤੋਂ ਖ਼ਾਲੀ ਨਹੀਂ ਹੈ। ਸਰਬ-ਵਿਆਪੀ ਪ੍ਰਭੂ ਦਾ ਭੇਦ ਮੈਨੂੰ ਆਪਣੇ ਸਤਿਗੁਰੂ ਵਿਸ਼ੋਭਾ ਖੇਚਰ ਤੋਂ ਪ੍ਰਾਪਤ ਹੋਇਆ।

ਤੀਰਥਾਂ ਉੱਤੇ ਪੱਥਰ ਅਤੇ ਪਾਣੀ ਦੇ ਇਲਾਵਾ ਹੋਰ ਕੁਝ ਨਹੀਂ ਹੈ। ਮੈਨੂੰ ਜਦ ਨਾਮ ਦਾ ਅੰਤਰਮੁਖ ਭੇਦ ਮਿਲਿਆ ਤਾਂ ਪਤਾ ਲੱਗਾ ਕਿ ਪਰਮੇਸ਼ਰ ਸਰਬ-ਵਿਆਪਕ ਹੈ। ਸੰਸਾਰ ਵਿਚ ਕੋਈ ਵੀ ਜਗ੍ਹਾ ਪ੍ਰਭੂ ਤੋਂ ਖ਼ਾਲੀ ਨਹੀਂ ਹੈ। ਮੇਰੇ ਗੁਰੂ ਵਿਸ਼ੋਭਾ ਖੇਚਰ ਨੇ ਮੇਰੇ ਉੱਤੇ ਉਪਕਾਰ ਕਰ ਕੇ ਮੈਨੂੰ ਆਪਣੇ ਅੰਦਰ ਪ੍ਰਭੂ ਦੇ ਦਰਸ਼ਨ ਕਰਵਾ ਦਿੱਤੇ।

ਗੁਰੂ ਦੀ ਸ਼ਰਨ ਪ੍ਰਾਪਤ ਹੋਣ ਦੇ ਬਾਅਦ ਨਾਮਦੇਵ ਜੀ ਦੇ ਲਈ ਮੰਦਰਾਂ ਅਤੇ ਮੂਰਤੀਆਂ ਦਾ ਕੋਈ ਮਹੱਤਵ ਨਾ ਰਿਹਾ। ਉਨ੍ਹਾਂ ਨੂੰ ਆਪਣਾ ਸ਼ਰੀਰ ਸੱਚਾ ਮੰਦਰ ਦਿਖਾਈ ਦੇਣ ਲੱਗ ਪਿਆ ਅਤੇ ਪ੍ਰਭੂ ਜਾਂ ਵਿੱਠਲ ਦੇ ਦਰਸ਼ਨ ਵੀ ਅੰਦਰ ਹੀ ਹੋਣ ਲੱਗੇ। ਉਨ੍ਹਾਂ ਦੇ ਲਈ ਵਿੱਠਲ ਸ਼ਬਦ ਕੋਈ ਮੂਰਤੀ ਜਾਂ ਅਵਤਾਰ ਨਾ ਹੋ ਕੇ ਸਾਰੇ ਸੰਸਾਰ ਵਿਚ ਵਿਆਪਕ ਪਰਮਪਿਤਾ ਪਰਮੇਸ਼ਰ ਦਾ ਪ੍ਰਤੀਕ ਹੋ ਗਿਆ।

ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋ ਜਾਣ ਤੋਂ ਬਾਅਦ ਲਿਖੀਆਂ ਕਈ ਰਚਨਾਵਾਂ ਵਿਚ ਨਾਮਦੇਵ ਜੀ ਨੇ ਬੀਠਲ, ਵਿੱਠਲ, ਸ਼੍ਰੀ ਰੰਗ, ਰਾਮ, ਹਰੀ ਆਦਿ ਜੋ ਵੀ ਨਾਂ ਵਰਤੇ ਹਨ, ਸਭ ਪਰਮ-ਪਿਤਾ-ਪਰਮੇਸ਼ਰ ਵੱਲ ਇਸ਼ਾਰਾ ਕਰਦੇ ਹਨ। ਇਸੇ ਤਰ੍ਹਾਂ

ਗੁਰੂ ਨਾਨਕ, ਕਬੀਰ ਸਾਹਿਬ, ਦਾਦੂ ਸਾਹਿਬ, ਪਲਟੂ ਸਾਹਿਬ ਆਦਿ ਸੰਤਾਂ ਨੇ ਰਾਮ, ਹਰੀ, ਮੁਰਾਰੀ, ਗੋਬਿੰਦ ਆਦਿ ਨਾਂ ਸਰਬ-ਵਿਆਪੀ ਪ੍ਰਭੂ ਲਈ ਵਰਤੇ ਹਨ, ਕਿਸੇ ਅਵਤਾਰ ਜਾਂ ਮੂਰਤੀ ਲਈ ਨਹੀਂ। ਡਾ. ਨਿਕੋਲ ਮੇਕਨਿਕਾਲ ਆਪ ਦੀਆਂ ਰਚਨਾਵਾਂ ਵਿਚ ਦਿਖਾਈ ਦਿੰਦੇ ਇਸ ਸਪਸ਼ਟ ਪਰਿਵਰਤਨ ਬਾਰੇ ਲਿਖਦੇ ਹਨ:

ਨਾਮਦੇਵ ਦੇ ਜੀਵਨ ਬਾਰੇ ਇਕ ਦਿਲਚਸਪ ਗੱਲ ਉਨ੍ਹਾਂ ਦੇ ਧਾਰਮਿਕ ਵਿਚਾਰਾਂ ਵਿਚ ਹੋਏ ਪਰਿਵਰਤਨ ਅਤੇ ਵਿਕਾਸ ਦੀ ਹੈ, ਜੋ ਉਨ੍ਹਾਂ ਦੇ ਅਭੰਗਾਂ ਵਿਚ ਸਾਫ਼ ਦਿਖਾਈ ਦਿੰਦੀ ਹੈ। ਭਾਵੇਂ ਇਤਿਹਾਸਿਕ ਤੌਰ ਤੇ ਇਹ ਪਤਾ ਨਹੀਂ ਲੱਗ ਸਕਿਆ ਕਿ ਕਿਹੜਾ ਅਭੰਗ ਕਦੋਂ ਰਚਿਆ ਗਿਆ, ਪਰ ਇਨ੍ਹਾਂ ਅਭੰਗਾਂ ਵਿਚ ਇਹ ਪਰਿਵਰਤਨ ਅਤੇ ਵਿਕਾਸ ਸਾਫ਼ ਦਿਖਾਈ ਦਿੰਦਾ ਹੈ।[9]

ਅੰਦਰ ਪ੍ਰਭੂ ਦੇ ਦਰਸ਼ਨ ਹੋ ਜਾਣ ਤੋਂ ਬਾਅਦ ਨਾਮਦੇਵ ਨੂੰ ਹਰ ਜੀਵ ਦੇ ਵਿਚ ਉਸ ਦਾ ਪ੍ਰਕਾਸ਼ ਦਿਖਾਈ ਦੇਣ ਲੱਗ ਪਿਆ। ਕਿਹਾ ਜਾਂਦਾ ਹੈ ਕਿ ਇਕ ਵਾਰ ਯਾਤਰਾ ਸਮੇਂ ਆਪ ਨੇ ਇਕ ਬਿਰਛ ਹੇਠ ਬੈਠ ਕੇ ਪੋਟਲੀ 'ਚੋਂ ਕੁਝ ਰੋਟੀਆਂ ਕੱਢੀਆਂ। ਆਪ ਰੋਟੀਆਂ ਇਕ ਪਾਸੇ ਰੱਖ ਕੇ, ਉਨ੍ਹਾਂ ਨੂੰ ਚੋਪੜਨ ਲਈ ਕੁੱਜੀ ਵਿੱਚੋਂ ਘਿਉ ਕੱਢਣ ਲੱਗ ਪਏ। ਏਨੇ ਨੂੰ ਇਕ ਕੁੱਤਾ ਰੋਟੀਆਂ ਚੁੱਕ ਕੇ ਦੌੜ ਗਿਆ। ਘਿਉ ਦੀ ਕੁੱਜੀ ਹੱਥ ਵਿਚ ਲਈ ਨਾਮਦੇਵ ਜੀ ਇਹ ਕਹਿੰਦੇ ਹੋਏ ਉਹਦੇ ਪਿੱਛੇ ਭੱਜੇ: 'ਮੇਰੇ ਮਾਲਕ! ਰੁੱਖੀਆਂ ਰੋਟੀਆਂ ਨਾ ਖਾਓ, ਇਨ੍ਹਾਂ ਨੂੰ ਚੋਪੜ ਲੈਣ ਦਿਓ।' ਆਪ ਇਸ ਘਟਨਾ ਬਾਰੇ ਇਕ ਅਭੰਗ ਵਿਚ ਲਿਖਦੇ ਹਨ:

ਰੂਖੜੀ ਨ ਖਾਇਓ ਸਵਾਮੀ ਰੂਖੜੀ ਨ ਖਾਇਓ॥
ਹਾਥ ਹਮਾਰੀ ਘਿਰਤ ਕਟੋਰੀ, ਅਪਨੀ ਬਾਂਟਾ ਲੇ ਜਾਇਓ॥
ਦੌੜੇ-ਦੌੜੇ ਜਾਤ ਸਵਾਮੀ ਰੋਟਨੀਆਂ ਮੁਖ ਮਾਹੀਂ॥
ਹਮ ਤੋ ਦੌੜੇ ਪਹੁੰਚ ਨ ਸਾਕੇ, ਮੇਲ ਲੇਹੁ ਗੋਸਾਈ॥

—ਸ਼੍ਰੀ ਨਾਮਦੇਵ ਗਾਥਾ, ਅਭੰਗ 2334

ਨਾਮਦੇਵ ਜੀ ਨੂੰ ਨਾ ਸਿਰਫ਼ ਪ੍ਰਭੂ ਸਰਬ-ਵਿਆਪੀ ਦਿਖਾਈ ਦੇਣ ਲੱਗ ਪਿਆ ਸਗੋਂ ਇਉਂ ਪ੍ਰਤੀਤ ਹੋਣ ਲੱਗ ਪਿਆ ਕਿ ਪ੍ਰਭੂ ਉਨ੍ਹਾਂ ਵਿਚ ਸਮਾਇਆ ਹੋਇਆ ਹੈ ਅਤੇ ਉਹ ਪ੍ਰਭੂ ਵਿਚ ਸਮਾਏ ਹੋਏ ਹਨ। ਸ਼੍ਰੀ ਰਾਨਾਡੇ ਇਸ ਬਾਰੇ ਲਿਖਦੇ ਹਨ:

(ਨਾਮਦੇਵ ਜੀ ਨੂੰ) ਪਰਮਾਤਮਾ ਦਾ ਪੂਰਨ ਅਨੁਭਵ ਪ੍ਰਾਪਤ ਹੋ ਗਿਆ। ਉਨ੍ਹਾਂ ਨੂੰ 'ਸੋਹੰ' ਵਾਲੀ ਅਵਸਥਾ ਪ੍ਰਾਪਤ ਹੋ ਗਈ, ਜਿਸ ਦਾ ਅਰਥ ਹੈ ਕਿ ਮੇਰੇ ਵਿਚ ਪਰਮੇਸ਼ਰ ਹੈ ਅਤੇ ਮੈਂ ਹੀ ਪਰਮੇਸ਼ਰ ਹਾਂ।'[10]

ਸੰਤ ਨਾਮਦੇਵ ਜੀ ਦਾ ਜਨਮ ਮਹਾਂਰਾਸ਼ਟਰ ਵਿਚ ਹੋਇਆ ਸੀ ਪਰ ਪ੍ਰਭੂ ਦੀ ਭਗਤੀ ਕਾਰਨ ਆਪ ਦੀ ਪ੍ਰਸਿੱਧੀ ਸਾਰੇ ਭਾਰਤ ਵਿਚ ਫੈਲ ਗਈ। ਆਪ ਨੇ ਆਪਣੀ ਰੂਹਾਨੀ ਯਾਤਰਾ ਸਰਗੁਣ-ਭਗਤੀ ਤੋਂ ਸ਼ੁਰੂ ਕੀਤੀ ਸੀ ਪਰ ਛੇਤੀ ਹੀ ਨਿਰਗੁਣ-ਭਗਤੀ ਵੱਲ ਅੱਗੇ ਵਧ ਗਏ। ਆਪ ਨੂੰ ਦੋਹਾਂ ਤਰ੍ਹਾਂ ਦੀ ਭਗਤੀ ਦੀ ਵਡਿਆਈ ਪ੍ਰਾਪਤ ਹੈ।

ਆਪ ਦਾ ਆਪਣੇ ਸਮੇਂ ਦੇ ਭਗਤ ਗਿਆਨਦੇਵ ਨਾਲ ਡੂੰਘਾ ਪ੍ਰੇਮ ਸੀ। ਇਕ ਵਾਰ ਗਿਆਨਦੇਵ ਜੀ ਤੀਰਥਾਂ ਦੀ ਲੰਮੀ ਯਾਤਰਾ ਉੱਤੇ ਨਾਮਦੇਵ ਜੀ ਨੂੰ ਨਾਲ ਲਿਜਾਣਾ ਚਾਹੁੰਦੇ ਸਨ। ਪਹਿਲੋਂ ਤਾਂ ਨਾਮਦੇਵ ਜੀ ਨੇ ਨਾਂਹ ਕਰ ਦਿੱਤੀ, ਪਰ ਗਿਆਨਦੇਵ ਦੁਆਰਾ ਜ਼ੋਰ ਦਿੱਤੇ ਜਾਣ ਤੇ ਆਪ ਉਨ੍ਹਾਂ ਦੇ ਨਾਲ ਜਾਣਾ ਮੰਨ ਗਏ। ਇਸ ਯਾਤਰਾ ਦੇ ਦੌਰਾਨ ਉਨ੍ਹਾਂ ਨੂੰ ਰਾਜਸਥਾਨ ਦੇ ਰੇਗਿਸਥਾਨਾਂ ਵਿੱਚੋਂ ਲੰਘਣਾ ਪਿਆ, ਜਿੱਥੇ ਪਾਣੀ ਦੀ ਬਹੁਤ ਘਾਟ ਹੁੰਦੀ ਹੈ। ਬੀਕਾਨੇਰ ਸ਼ਹਿਰ ਤੋਂ ਲਗ-ਪਗ 40 ਕਿਲੋਮੀਟਰ ਕੋਲਾਯਤ[11] ਤੱਕ ਆਪ ਨੂੰ ਪਾਣੀ ਦੀ ਇਕ ਬੂੰਦ ਵੀ ਨਸੀਬ ਨਾ ਹੋਈ। ਸੂਰਜ ਅੱਗ ਵਰ੍ਹਾ ਰਿਹਾ ਸੀ ਅਤੇ ਸਰੀਰ ਨੂੰ ਤਪਸ਼ ਦੇਣ ਵਾਲੀ ਲੂ ਚੱਲ ਰਹੀ ਸੀ। ਦੋਵੇਂ ਮਿੱਤਰ ਤੇਹ ਨਾਲ ਬੇਹਾਲ ਸਨ। ਦੁਪਹਿਰ ਦੇ ਸਮੇਂ ਜਦ ਸੂਰਜ ਸਿਰ ਉੱਤੇ ਸੀ, ਉਨ੍ਹਾਂ ਨੂੰ ਅਚਾਨਕ ਇਕ ਖੂਹ ਦਿਖਾਈ ਦਿੱਤਾ। ਖੂਹ ਦੇ ਕੋਲ ਪਹੁੰਚਣ ਤੇ ਪਤਾ ਲੱਗਾ ਕਿ ਉਹਦਾ ਪਾਣੀ ਬਹੁਤ ਹੇਠਾਂ ਹੈ। ਉਨ੍ਹਾਂ ਕੋਲ ਖੂਹ ਵਿੱਚੋਂ ਪਾਣੀ ਕੱਢਣ ਦਾ ਕੋਈ ਸਾਧਨ ਨਹੀਂ ਸੀ। ਗਿਆਨ ਦੇਵ ਨੇ ਰਿੱਧੀਆਂ-ਸਿੱਧੀਆਂ ਵੱਸ ਵਿਚ ਕੀਤੀਆਂ ਹੋਈਆਂ ਸਨ। ਉਹ ਬਹੁਤ ਛੋਟਾ ਰੂਪ ਧਾਰ ਕੇ ਖੂਹ ਵਿਚ ਉੱਤਰ ਗਏ ਅਤੇ ਪਿਆਸ ਬੁਝਾ ਕੇ ਬਾਹਰ ਆ ਗਏ। ਨਾਮਦੇਵ ਜੀ ਖੂਹ ਦੇ ਕੋਲ ਖੜ੍ਹੇ ਸਨ ਅਤੇ ਉਨ੍ਹਾਂ ਦੀ ਪਿਆਸ ਨਾਲ ਜਾਨ ਨਿਕਲ ਰਹੀ ਸੀ। ਗਿਆਨ ਦੇਵ ਨੇ ਨਾਮਦੇਵ ਨੂੰ ਕਿਹਾ ਕਿ ਤੁਸੀਂ ਕਹੋ ਤਾਂ ਦੁਬਾਰਾ ਖੂਹ ਵਿਚ ਉੱਤਰ ਕੇ ਤੁਹਾਡੇ ਲਈ ਵੀ ਪਾਣੀ ਲੈ ਆਵਾਂ। ਨਾਮਦੇਵ ਜੀ ਨੂੰ ਇਹ ਗੱਲ ਪ੍ਰਵਾਨ ਨਹੀਂ ਸੀ। ਉਨ੍ਹਾਂ ਨੇ ਕਿਹਾ ਕਿ ਜੇ ਪ੍ਰਭੂ ਦੀ ਇੱਛਾ ਹੈ ਕਿ ਮੇਰੇ ਪਿਆਸ ਨਾਲ ਪ੍ਰਾਣ ਨਿਕਲ ਜਾਣ ਤਾਂ ਮੈਨੂੰ ਇਹੀ ਪ੍ਰਵਾਨ ਹੈ। ਮਾਲਕ ਦੀ ਮੌਜ ਹੋਈ:

ਖੂਹ ਉਪਰੋਂ ਗੜ-ਗੜ ਪਾਣੀ ਵਗਿਆ ਏਦਾਂ।
ਅਕਲਪਿਤ ਅਥਾਹ ਸਾਗਰ ਵਗ ਪਵੇ ਜੇਦਾਂ।

*ਤੰਵ ਨਿਜਭੁਵਨੀਂ ਸੁਖੇਂ ਪੰਡੀਨਾਥ*

*—ਸ੍ਰੀ ਨਾਮਦੇਵ ਗਾਥਾ, ਅਭੰਗ 921*

ਅਰਥਾਤ ਪਾਣੀ ਖੂਹ ਦੇ ਉਪਰੋਂ ਵਗਣਾ ਸ਼ੁਰੂ ਹੋ ਗਿਆ। ਇਸ ਘਟਨਾ ਤੋਂ ਪਤਾ ਲਗਦਾ ਹੈ ਕਿ ਨਾਮਦੇਵ ਜੀ ਰੂਹਾਨੀ ਤਾਕਤ ਨੂੰ ਦੁਨਿਆਵੀ ਕਾਰਜਾਂ ਲਈ ਵਰਤਣ ਦੇ ਵਿਰੁੱਧ ਸਨ।

ਇਨ੍ਹਾਂ ਯਾਤਰਾਵਾਂ ਤੋਂ ਬਾਅਦ ਗਿਆਨ ਦੇਵ ਨੇ ਐਲਾਨ ਕਰ ਦਿੱਤਾ ਕਿ ਮੇਰਾ ਸੰਸਾਰ ਵਿਚ ਆਉਣ ਦਾ ਕਾਰਜ ਪੂਰਾ ਹੋ ਗਿਆ ਹੈ। ਇਸ ਤੋਂ ਛੇਤੀ ਬਾਅਦ ਉਨ੍ਹਾਂ ਨੇ ਆਪਣੇ ਦੋਹਾਂ ਭਰਾਵਾਂ ਨਵ੍ਰਿਤੀਨਾਥ ਤੇ ਸੋਮਦੇਵ ਅਤੇ ਭੈਣ ਮੁਕਤਾ ਬਾਈ ਸਮੇਤ ਥੋੜ੍ਹੇ-ਥੋੜ੍ਹੇ ਸਮੇਂ ਬਾਅਦ ਸਰੀਰ ਤਿਆਗ ਦਿੱਤਾ। ਉਸ ਸਮੇਂ ਉਨ੍ਹਾਂ ਸਭ ਦੀ ਉਮਰ 20 ਤੋਂ 30 ਸਾਲ ਦੇ ਵਿਚਕਾਰ ਸੀ।[12] ਇਨ੍ਹਾਂ ਸਭ ਘਟਨਾਵਾਂ ਦਾ ਨਾਮਦੇਵ ਜੀ ਦੇ ਜੀਵਨ ਉੱਤੇ ਬਹੁਤ ਡੂੰਘਾ ਪ੍ਰਭਾਵ ਪਿਆ। ਇਸ ਬਾਰੇ ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ ਵੀ ਉਲੇਖ ਕੀਤਾ ਹੈ।

## ਨਿੱਜੀ ਜੀਵਨ ਬਾਰੇ ਰਚਨਾਵਾਂ

ਸੰਤ ਨਾਮਦੇਵ ਜੀ ਦੇ ਜੀਵਨ ਨਾਲ ਕੁਝ ਅਸਚਰਜ ਭਰੀਆਂ ਘਟਨਾਵਾਂ ਜੁੜੀਆਂ ਹੋਈਆਂ ਹਨ, ਜਿਨ੍ਹਾਂ ਦਾ ਉਨ੍ਹਾਂ ਨੇ ਆਪਣੀ ਬਾਣੀ ਵਿਚ ਉਲੇਖ ਕੀਤਾ ਹੈ।

### *ਭਗਤ ਜਨਾਂ ਕਉ ਦੇਹੁਰਾ ਫਿਰੈ*

ਸਭ ਨੂੰ ਪਤਾ ਹੈ ਕਿ ਜਾਤੀ ਪ੍ਰਥਾ ਦਾ ਅਰੰਭ ਕੰਮ ਦੇ ਆਧਾਰ ਤੇ ਹੋਇਆ ਸੀ। ਇਸ ਦੇ ਅਨੁਸਾਰ ਵਿੱਦਿਆ ਦੇਣ ਵਾਲੇ ਲੋਕਾਂ ਨੂੰ ਬ੍ਰਾਹਮਣ, ਸੈਨਿਕਾਂ ਨੂੰ ਖੱਤਰੀ, ਵਪਾਰੀਆਂ ਨੂੰ ਵੈਸ਼ ਅਤੇ ਕਈ ਪ੍ਰਕਾਰ ਦੀਆਂ ਦੂਜੀ ਸੇਵਾ ਵਿਚ ਲੱਗੇ ਲੋਕਾਂ ਨੂੰ ਸ਼ੂਦਰ ਕਿਹਾ ਜਾਂਦਾ ਸੀ। ਕਿੱਤੇ ਦੇ ਬਦਲਣ ਨਾਲ ਜਾਤੀ ਬਦਲ ਜਾਂਦੀ ਸੀ। ਵਿਅਕਤੀ ਦੀ ਜਾਤੀ ਜਨਮ ਨਹੀਂ, ਕਰਮ ਦੇ ਆਧਾਰ ਤੇ ਨਿਸਚਿਤ ਕੀਤੀ ਜਾਂਦੀ ਸੀ। ਸ਼ੂਦਰ, ਬ੍ਰਾਹਮਣ ਜਾਂ ਖੱਤਰੀ ਬਣ ਸਕਦਾ ਸੀ ਅਤੇ ਬ੍ਰਾਹਮਣ ਜਾਂ ਖੱਤਰੀ ਵੈਸ਼ ਜਾਂ ਸ਼ੂਦਰ ਬਣ ਸਕਦਾ ਸੀ। ਧਰਮ-ਗ੍ਰੰਥਾਂ ਵਿਚ ਵੀ ਵਿਅਕਤੀ ਦੀ ਵਡਿਆਈ ਕਰਮ ਅਤੇ ਭਗਤੀ ਉੱਤੇ ਆਧਾਰਿਤ ਕੀਤੀ ਗਈ ਹੈ, ਜਨਮ ਅਤੇ ਜਾਤੀ ਉੱਤੇ ਨਹੀਂ। ਬਦਕਿਸਮਤੀ ਹੀ ਸਮਝੋ ਕਿ ਸਮੇਂ ਦੇ ਬਦਲਣ ਨਾਲ ਜਾਤੀ-ਪ੍ਰਥਾ ਦਾ ਰੂਪ ਵਿਗੜ ਗਿਆ। ਇਸ ਨੂੰ ਕਰਮ ਦੀ ਥਾਂ, ਜਨਮ ਨਾਲ ਜੋੜ ਦਿੱਤਾ ਗਿਆ। ਨਤੀਜੇ ਦੇ ਤੌਰ ਤੇ ਨੀਵੀਆਂ ਸਮਝੀਆਂ ਜਾਂਦੀਆਂ ਜਾਤਾਂ ਦੇ ਲੋਕਾਂ ਨੂੰ ਘ੍ਰਿਣਾ ਦੀ ਦ੍ਰਿਸ਼ਟੀ ਨਾਲ ਦੇਖਿਆ ਜਾਣ ਲੱਗ ਪਿਆ। ਉਨ੍ਹਾਂ

ਤੋਂ ਵਿੱਦਿਆ-ਪ੍ਰਾਪਤੀ ਦਾ ਹੱਕ ਖੋਹ ਲਿਆ ਗਿਆ। ਉਨ੍ਹਾਂ ਦੇ ਧਰਮ-ਸਥਾਨਾਂ ਵਿਚ ਦਾਖ਼ਲ ਹੋਣ ਅਤੇ ਧਰਮ-ਗ੍ਰੰਥਾਂ ਦਾ ਪਾਠ-ਵਿਚਾਰ ਕਰਨ ਉੱਤੇ ਪਾਬੰਦੀ ਲਾ ਦਿੱਤੀ ਗਈ। ਸੰਤ ਨਾਮਦੇਵ ਜੀ ਦੇ ਸਮੇਂ ਵੀ ਜਾਤ-ਪਾਤ ਦੇ ਆਧਾਰ ਤੇ ਭੇਦ-ਭਾਵ ਕੀਤਾ ਜਾਂਦਾ ਸੀ ਅਤੇ ਅਗਿਆਨੀ ਲੋਕ ਉਨ੍ਹਾਂ ਨੂੰ ਧਰਮ-ਸਥਾਨਾਂ ਵਿਚ ਨਹੀਂ ਸਨ ਜਾਣ ਦਿੰਦੇ। ਸੰਤ ਨਾਮਦੇਵ ਜੀ ਇਸ ਪਰਥਾਇ ਆਪਣੇ ਜੀਵਨ ਦੀ ਇਕ ਘਟਨਾ ਬਿਆਨ ਕਰਦੇ ਹਨ:

ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥

—ਆਦਿ ਗ੍ਰੰਥ, ਪੰ. 1164

ਆਪ ਕਹਿੰਦੇ ਹਨ: ਹੇ ਪ੍ਰਭੂ! ਮੈਂ ਹੱਸਦਾ-ਖੇਡਦਾ ਤੇਰੇ ਦਵਾਰੇ ਆਇਆ ਸੀ। ਬ੍ਰਾਹਮਣਾਂ ਨੇ ਮੈਨੂੰ ਇਹ ਕਹਿ ਕੇ ਮੰਦਰ ਦੇ ਸਾਹਮਣਿਉਂ ਜ਼ਬਰਦਸਤੀ ਉਠਾ ਦਿੱਤਾ ਕਿ ਮੇਰਾ ਸੰਬੰਧ ਛੀਂਬਿਆਂ ਦੀ ਨੀਵੀਂ ਜਾਤੀ ਨਾਲ ਹੈ। ਮੈਂ ਆਪਣਾ ਕੰਬਲ ਲੈ ਕੇ ਮੰਦਰ ਦੇ ਪਿਛਵਾੜੇ ਬੈਠ ਗਿਆ। ਹੇ ਪ੍ਰਭੂ! ਤੁਸਾਂ ਨੀਵੀਂ ਜਾਤ ਦੇ ਵਿਰੋਧੀ ਪੰਡਤਾਂ ਨੂੰ ਸਬਕ ਸਿਖਾਉਣ ਲਈ ਅਜਿਹੀ ਲੀਲ੍ਹਾ ਵਰਤਾਈ ਕਿ ਜਿਉਂ-ਜਿਉਂ ਮੈਂ ਆਪ ਦਾ ਜਸ ਗਾਉਂਦਾ ਗਿਆ, ਮੰਦਰ ਘੁੰਮਦਾ ਗਿਆ। ਮੰਦਰ ਦਾ ਮੂੰਹ ਮੇਰੇ ਵੱਲ ਹੋ ਗਿਆ। ਇਸ ਤਰ੍ਹਾਂ ਤੁਸੀਂ ਮੇਰੀ ਭਗਤੀ ਦੀ ਲਾਜ ਰੱਖ ਲਈ।

ਨਾਮਦੇਵ ਜੀ ਦੇ ਉਪਰੋਕਤ ਸ਼ਬਦ ਤੋਂ ਸਿਖਿਆ ਮਿਲਦੀ ਹੈ ਕਿ ਪ੍ਰਭੂ ਨੇ ਅਖਾਉਤੀ ਉੱਚੀ ਜਾਤੀ ਦੇ ਲੋਕਾਂ ਨੂੰ ਛੱਡ ਕੇ ਆਪਣੇ ਸੱਚੇ ਭਗਤ ਨਾਮਦੇਵ ਨੂੰ ਮਾਣ ਬਖ਼ਸ਼ਿਆ। ਸੰਤ ਨਾਮਦੇਵ ਜੀ ਸਾਨੂੰ ਅਗਿਆਨੀ ਜੀਵਾਂ ਨੂੰ ਸਮਝਾਉਣਾ ਚਾਹੁੰਦੇ ਹਨ ਕਿ ਪ੍ਰਭੂ ਨੂੰ ਭਗਤੀ ਪਿਆਰੀ ਹੈ, ਜਾਤ-ਪਾਤ ਨਹੀਂ। ਪ੍ਰਭੂ ਲਈ ਬ੍ਰਾਹਮਣ ਵੱਡਾ ਨਹੀਂ ਅਤੇ ਕੱਪੜੇ ਰੰਗਣ ਵਾਲਾ ਛੀਂਬਾ ਛੋਟਾ ਨਹੀਂ। ਪ੍ਰਭੂ ਲਈ ਉਹੀ ਵੱਡਾ ਹੈ, ਜੋ ਭਗਤੀ, ਪ੍ਰੇਮ ਅਤੇ ਨਿਮਰਤਾ ਵਿਚ ਵੱਡਾ ਹੈ।

'ਸ੍ਰੀ ਆਦਿ ਗ੍ਰੰਥ' ਵਿਚ ਸੰਤ ਨਾਮਦੇਵ ਜੀ ਦਾ ਇਹ ਸ਼ਬਦ ਪ੍ਰਾਪਤ ਹੈ: 'ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਦੇਖਉ ਰਾਮ ਤੁਮ੍ਹਾਰੇ ਕਾਮਾ॥' (ਆਦਿ ਗ੍ਰੰਥ, ਪੰ. 1165)। ਆਪ ਇਸ ਸ਼ਬਦ ਵਿਚ ਵਿਸਤਾਰ-ਪੂਰਵਕ ਸਮਝਾਉਂਦੇ ਹਨ ਕਿ ਉਸ ਸਮੇਂ ਦੇ ਸੁਲਤਾਨ ਨੇ ਆਪ ਦੀ ਪਰੀਖਿਆ ਲੈਣ ਲਈ ਮਰੀ ਹੋਈ ਗਊ ਨੂੰ ਜ਼ਿੰਦਾ

ਕਰਨ ਲਈ ਕਿਹਾ। ਸੰਤ ਨਾਮਦੇਵ ਜੀ ਇਸ ਤਰ੍ਹਾਂ ਦੀਆਂ ਕਰਾਮਾਤਾਂ ਦੇ ਵਿਰੁੱਧ ਸਨ। ਆਪ ਨੇ ਸੁਲਤਾਨ ਨੂੰ ਕਿਹਾ ਕਿ ਕਿਸੇ ਵੀ ਮਰੀ ਹੋਈ ਗਊ ਨੂੰ ਜੀਵਿਤ ਕਰ ਸਕਨਾ ਸੰਭਵ ਨਹੀਂ ਹੈ, ਪਰ ਪ੍ਰਭੂ ਦੀ ਦਇਆ ਨਾਲ ਮ੍ਰਿਤਕ ਗਊ ਜ਼ਿੰਦਾ ਹੋ ਗਈ। ਸੰਤ ਨਾਮਦੇਵ ਜੀ ਸ਼ਬਦ ਦੇ ਅੰਤ ਵਿਚ ਕਹਿੰਦੇ ਹਨ: 'ਨਾਮੇ ਕੀ ਕੀਰਤਿ ਰਹੀ ਸੰਸਾਰਿ॥ ਭਗਤ ਜਨਾਂ ਲੇ ਉਧਰਿਆ ਪਾਰਿ॥' (ਆਦਿ ਗ੍ਰੰਥ, ਪੰ. 1166) ਆਪ ਸਮਝਾਉਣਾ ਚਾਹੁੰਦੇ ਹਨ ਕਿ ਪ੍ਰਭੂ ਦੇ ਢੰਗ ਨਿਰਾਲੇ ਹਨ। ਉਹ ਆਪਣੇ ਭਗਤਾਂ ਦੀ ਲਾਜ ਰੱਖਣ ਲਈ ਕੁਝ ਵੀ ਕਰ ਸਕਦਾ ਹੈ। ਆਪ ਕਹਿੰਦੇ ਹਨ ਕਿ ਪ੍ਰਭੂ ਦੀ ਕਿਰਪਾ ਨਾਲ ਨਾਮਦੇਵ ਦਾ ਜਸ ਸਾਰੇ ਸੰਸਾਰ ਵਿਚ ਫੈਲ ਗਿਆ ਅਤੇ ਉਹ ਆਪਣੇ ਭਗਤਾਂ ਸਹਿਤ ਭਵ-ਸਾਗਰ ਤੋਂ ਪਾਰ ਹੋ ਗਿਆ।

ਦੂਸਰੀ ਘਟਨਾ ਦਾ ਉਲੇਖ ਆਪਣੀ ਬਾਣੀ ਵਿਚ ਸੰਤ ਨਾਮਦੇਵ ਜੀ ਇਸ ਤਰ੍ਹਾਂ ਕਰਦੇ ਹਨ:

ਪਾਡ ਪੜੋਸਣਿ, ਪੂਛਿਲੇ ਨਾਮਾ, ਕਾਪਹਿ ਛਾਨਿ ਛਵਾਈ ਹੋ॥
ਤੋਪਹਿ ਦੂਗਨੀ ਮਜੂਰੀ ਦੇਹਉ ਮੋਕਉ ਬੇਢੀ ਦੇਹੁ ਬਤਾਈ ਹੋ।
ਰੀ ਬਾਈ, ਵੇਢਾ ਦੇਨੁ ਨ ਜਾਈ॥ ਦੇਖੁ ਬੇਢੀ ਰਹਿਉ ਸਮਾਈ॥
ਹਮਾਰੈ ਬੇਢੀ ਪ੍ਰਾਨ ਅਧਾਰਾ॥
ਬੇਢੀ ਪ੍ਰੀਤਿ ਮਜੂਰੀ ਮਾਂਗੇ ਜਉ ਕੋਉ ਛਾਨਿ ਛਵਾਵੈ ਹੋ॥
ਲੋਗ ਕੁਟੁੰਬ ਸਮਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ॥
ਐਸੋ ਬੇਢ ਬਰਨਿ ਨ ਸਾਕਉ ਸਭ ਅੰਤਰ ਸਭ ਠਾਈਂ ਹੋ॥
ਗੂੰਗੇ ਮਹਾ ਅਮ੍ਰਿਤਰਸ ਚਾਖਿਆ ਪੂਛੇ ਕਹਨੁ ਨ ਜਾਈ ਹੋ॥
ਬੇਢਾ ਕੇ ਗੁਨ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ॥
ਨਾਮੇਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ॥

—ਸ਼੍ਰੀ ਨਾਮਦੇਵ ਗਾਥਾ, ਅਭੰਗ 2259

'ਨੂਤਨ ਭਗਤ ਮਾਲ' ਵਿਚ ਕਿਹਾ ਗਿਆ ਹੈ ਕਿ ਇਕ ਦਿਨ ਅਚਾਨਕ ਨਾਮਦੇਵ ਜੀ ਦੇ ਘਰ ਅੱਗ ਲੱਗ ਗਈ। ਜਿਹੜੀਆਂ ਚੀਜ਼ਾਂ ਲਪੇਟ ਵਿਚ ਨਹੀਂ ਸੀ ਆਈਆਂ ਆਪ ਨੇ ਉਹ ਵੀ ਅੱਗ ਵਿਚ ਪਾਉਣੀਆਂ ਸ਼ੁਰੂ ਕਰ ਦਿੱਤੀਆਂ। ਆਪ ਨੇ ਭਗਵਾਨ ਅੱਗੇ ਬੇਨਤੀ ਕੀਤੀ: ਇਨ੍ਹਾਂ ਦੀ ਭੇਟ ਵੀ ਪ੍ਰਵਾਨ ਕਰ ਲਵੋ। ਭਗਵਾਨ ਨੇ ਹੱਸ ਕੇ ਪੁਛਿਆ: ਕੀ ਤੂੰ ਅੱਗ ਵਿਚ ਵੀ ਮੈਨੂੰ ਦੇਖਦਾ ਹੈਂ ? ਨਾਮਦੇਵ ਜੀ ਨੇ ਜਵਾਬ ਦਿੱਤਾ: ਇਹ ਘਰ ਆਪਦਾ ਹੈ। ਆਪ ਤੋਂ ਬਿਨਾਂ ਦੂਸਰਾ ਕੌਣ

ਇਸ ਨਾਲ ਅੰਗ ਛੁਹਾ ਸਕਦਾ ਹੈ? ਭਗਵਾਨ ਨੇ ਖ਼ੁਸ਼ ਹੋ ਕੇ ਇਕ ਨਵਾਂ ਛੱਪਰ ਬਣਵਾ ਦਿੱਤਾ।[13]

ਉਪਰੋਕਤ ਸ਼ਬਦ ਵਿਚ ਨਾਮਦੇਵ ਜੀ ਕਹਿੰਦੇ ਹਨ ਕਿ ਉਨ੍ਹਾਂ ਦੇ ਖ਼ੂਬਸੂਰਤ ਛੱਪਰ ਨੂੰ ਦੇਖ ਕੇ ਇਕ ਪੜੋਸਣ ਪੁੱਛਣ ਲੱਗ ਪਈ ਕਿ ਤੁਸੀਂ ਏਨਾ ਸੋਹਣਾ ਛੱਪਰ ਕਿਹੜੇ ਕਾਰੀਗਰ ਤੋਂ ਬਣਵਾਇਆ ਹੈ? ਉਸ ਨੇ ਕਿਹਾ ਤੁਸੀਂ ਮੈਨੂੰ ਉਸ ਕਾਰੀਗਰ ਦਾ ਨਾਂ ਪਤਾ ਦੱਸ ਦਿਉ। ਉਹ ਮੇਰਾ ਛੱਪਰ ਬਣਾ ਦੇਵੇ ਤਾਂ ਉਹਨੂੰ ਤੁਹਾਡੇ ਤੋਂ ਦੂਣੀ ਮਜ਼ਦੂਰੀ ਦੇਣ ਲਈ ਤਿਆਰ ਹਾਂ। ਨਾਮਦੇਵ ਜੀ ਦਾ ਛੱਪਰ ਪ੍ਰਭੂ ਦੀ ਕਿਰਪਾ ਨਾਲ ਬਣਿਆ ਸੀ। ਇਸ ਲਈ ਆਪ ਨਿਮਰਤਾ-ਪੂਰਵਕ ਪੜੋਸਣ ਨੂੰ ਕਹਿੰਦੇ ਹਨ: ਹੇ ਭੈਣੇਂ! ਉਸ ਕਾਰੀਗਰ ਨੂੰ ਇਸ ਤਰ੍ਹਾਂ ਨਹੀਂ ਸਦਿਆ ਜਾ ਸਕਦਾ। ਉਹ ਕਾਰੀਗਰ ਹਰ ਇਕ ਦੇ ਅੰਦਰ ਸਮਾਇਆ ਹੋਇਆ ਹੈ ਅਤੇ ਸਭ ਦੇ ਜੀਵਨ ਦਾ ਆਧਾਰ ਹੈ।

ਆਪ ਕਹਿੰਦੇ ਹਨ ਕਿ ਜੇ ਕੋਈ ਉਸ ਕਾਰੀਗਰ ਤੋਂ ਆਪਣਾ ਛੱਪਰ ਬਣਵਾਉਣਾ ਚਾਹੇ ਤਾਂ ਉਸ ਨੂੰ ਪ੍ਰੇਮ ਦੀ ਮਜ਼ਦੂਰੀ ਦੇਣੀ ਪਵੇਗੀ। ਜੋ ਕੋਈ ਉਹਦੇ ਪ੍ਰੇਮ ਦੇ ਬਦਲੇ ਸਭ ਸਕੇ-ਸੰਬੰਧੀਆਂ ਦੇ ਮੋਹ ਤੋਂ ਮੁਕਤ ਹੋ ਜਾਂਦਾ ਹੈ, ਤਾਂ ਉਹ ਕਾਰੀਗਰ ਆਪਣੇ-ਆਪ ਹੀ ਉਹਦੇ ਕੋਲ ਪਹੁੰਚ ਜਾਂਦਾ ਹੈ। ਆਪ ਕਹਿੰਦੇ ਹਨ: ਉਸ ਕਾਰੀਗਰ ਦੀ ਵਡਿਆਈ ਬਿਆਨ ਕਰ ਸਕਣਾ ਮੁਸ਼ਕਿਲ ਹੈ। ਉਹ ਸਰਬ-ਵਿਆਪਕ ਹੈ ਅਤੇ ਹਰ ਇਕ ਦੇ ਅੰਦਰ ਬਿਰਾਜਮਾਨ ਹੈ। ਜਿਸ ਤਰ੍ਹਾਂ ਕੋਈ ਗੂੰਗਾ ਅੰਮ੍ਰਿਤ ਪੀ ਕੇ ਉਹਦਾ ਸਵਾਦ ਨਹੀਂ ਦੱਸ ਸਕਦਾ, ਉਸੇ ਤਰ੍ਹਾਂ ਉਸ ਸਰਬ-ਵਿਆਪੀ ਅਤੇ ਅੰਤਰਜਾਮੀ ਪ੍ਰਭੂ-ਰੂਪੀ ਕਾਰੀਗਰ ਦੀ ਵਡਿਆਈ ਬਿਆਨ ਕਰ ਸਕਣਾ ਅਸੰਭਵ ਹੈ।

ਨਾਮਦੇਵ ਜੀ ਕਹਿੰਦੇ ਹਨ: ਮੇਰੀਏ ਭੈਣੇ! ਉਸ ਕਾਰੀਗਰ ਦੀ ਕਿਵੇਂ ਵਡਿਆਈ ਬਿਆਨ ਕਰਾਂ, ਜਿਸ ਨੇ ਸਮੁੰਦਰ ਉੱਤੇ ਪੁੱਲ ਬਣਾ ਦਿੱਤਾ, ਧ੍ਰੂ ਭਗਤ ਨੂੰ ਅਸਮਾਨ ਵਿਚ ਨਿਹਚਲ ਸਥਾਨ ਬਖ਼ਸ਼ ਦਿੱਤਾ ਅਤੇ ਰਾਮ ਦੇ ਰੂਪ ਵਿਚ ਰਾਵਣ ਨੂੰ ਮਾਰ ਕੇ, ਲੰਕਾ ਦਾ ਰਾਜ ਵਿਭੀਸ਼ਣ ਨੂੰ ਬਖ਼ਸ਼ ਦਿੱਤਾ!

ਇਸ ਅਭੰਗ ਤੋਂ ਇਹ ਭਾਵ ਵੀ ਲਿਆ ਜਾ ਸਕਦਾ ਹੈ ਕਿ ਜੋ ਆਪਣਾ ਸਭ ਕੁਝ ਪ੍ਰਭੂ ਉੱਤੇ ਨਿਉਛਾਵਰ ਕਰ ਦਿੰਦਾ ਹੈ, ਪ੍ਰਭੂ ਵੀ ਉਸ ਦਾ ਬਣ ਜਾਂਦਾ ਹੈ ਅਤੇ ਜੋ ਕੁਝ ਪ੍ਰਭੂ ਦਾ ਹੈ, ਉਹ ਸਭ ਕੁਝ ਉਸ ਦਾ ਬਣ ਜਾਂਦਾ ਹੈ।

ਉਪਰੋਕਤ ਦੋਵੇਂ ਘਟਨਾਵਾਂ ਵਿਚ ਕਰਾਮਾਤੀ ਰੰਗ ਦਿਖਾਈ ਦੇਵੇਗਾ, ਪਰ ਅਸਲ ਵਿਚ ਇਨ੍ਹਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਪ੍ਰਭੂ ਨੂੰ ਆਪਣੇ ਭਗਤ

ਪਿਆਰੇ ਹੁੰਦੇ ਹਨ। ਉਨ੍ਹਾਂ ਨੂੰ ਆਪਣੀ ਸਹਾਇਤਾ ਲਈ ਭਗਵਾਨ ਅੱਗੇ ਕੋਈ ਬੇਨਤੀ-ਪ੍ਰਾਰਥਨਾ ਨਹੀਂ ਕਰਨੀ ਪੈਂਦੀ। ਉਹ ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਪ੍ਰਭੂ, ਖ਼ੁਦ ਹੀ ਆਪਣੇ ਭਗਤਾਂ ਦੀ ਰੱਖਿਆ ਅਤੇ ਸਹਾਇਤਾ ਲਈ ਕੁਝ ਵੀ ਕਰਨ ਲਈ ਤਤਪਰ ਰਹਿੰਦਾ ਹੈ। ਭਾਈ ਗੁਰਦਾਸ ਜੀ ਦੀ ਬਾਣੀ ਹੈ:

ਕੰਮ ਕਿਤੇ ਪਿਉ ਚਲਿਆ ਨਾਮਦੇਵ ਨੂੰ ਆਖ ਸਿਧਾਯਾ॥
ਠਾਕੁਰ ਦੀ ਸੇਵਾ ਕਰੀਂ ਦੁਧਿ ਪੀਆਵਣੁ ਕਹਿ ਸਮਝਾਯਾ॥
ਨਾਮਦੇਉ ਇਸ਼ਨਾਨੁ ਕਰਿ ਕਪਲ ਗਾਇ ਦੁਹਿਕੈ ਲੈ ਆਯਾ॥
ਠਾਕੁਰ ਨੋ ਨਾਵਾਲ ਕੈ ਚਰਣੋਦਕੁ ਲੈ ਤਿਲਕ ਚੜ੍ਹਾਯਾ॥
ਹਥ ਜੋੜ ਬਿਨਤੀ ਕਰੈ ਦੂਧ ਪੀਅਹੁ ਜੀ ਗੋਬਿੰਦ ਰਾਯਾ॥
ਨਿਹਚਉ ਕਰਿ ਆਰਾਧਿਆ ਹੋਇ ਦਿਆਲੁ ਦਰਸੁ ਦਿਖਲਾਯਾ॥
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੂਧ ਪਿਆਯਾ॥
ਗਾਇ ਮੂਈ ਜੀਵਾਲੀਓਨੁ ਨਾਮਦੇਉ ਦਾ ਛਪਰ ਛਾਯਾ॥
ਫੇਰਿ ਦੇਹੁਰਾ ਰਾਖਿਓਨੁ ਚਾਰਿ ਵਰਨ ਲੈ ਪੈਰੀਂ ਪਾਯਾ॥
ਭਗਤ ਜਨਾ ਦਾ ਕਰੇ ਕਰਾਯਾ॥

—ਵਾਰਾਂ ਭਾਈ ਗੁਰਦਾਸ, 10:11

ਆਪ ਨਾਮਦੇਵ ਜੀ ਦੇ ਜੀਵਨ ਨਾਲ ਜੁੜੀਆਂ ਅਚੰਭੇ-ਭਰੀਆਂ ਘਟਨਾਵਾਂ ਦਾ ਉਲੇਖ ਕਰਦੇ ਹੋਏ ਕਹਿੰਦੇ ਹਨ: ਭਗਤ ਜਨਾਂ ਦਾ ਕਰੇ ਕਰਾਯਾ। ਅਰਥਾਤ, ਉਹ ਪ੍ਰਭੂ ਆਪਣੇ ਭਗਤਾਂ ਦੀ ਲਾਜ ਰੱਖਣ ਲਈ ਕੁਝ ਵੀ ਕਰ ਸਕਦਾ ਹੈ। ਸੰਤ ਨਾਮਦੇਵ ਜੀ ਨੇ ਖ਼ੁਦ ਵੀ ਉੱਪਰ ਇਸ਼ਾਰਾ ਕੀਤਾ ਹੈ: 'ਮੇਰਾ ਕੀਆ ਕਛੂ ਨ ਹੋਇ॥ ਕਰਿ ਹੈ ਰਾਮੁ ਹੋਇ ਹੈ ਸੋਇ॥' (ਆਦਿ ਗ੍ਰੰਥ, ਪੰ. 1165)

ਚੌਥੀ ਘਟਨਾ ਇਸ ਤਰ੍ਹਾਂ ਹੈ। ਕਿਹਾ ਜਾਂਦਾ ਹੈ ਕਿ ਇਕ ਦਿਨ ਜਦ ਨਾਮਦੇਵ ਜੀ ਭਗਤੀ ਵਿਚ ਮਗਨ ਸਨ ਤਾਂ ਇਕ ਮੁਸਲਮਾਨ ਮਸਤ ਕਲੰਦਰ ਨੇ ਉਨ੍ਹਾਂ ਦੇ ਹੱਥਾਂ ਵਿੱਚੋਂ ਖੜਤਾਲਾਂ ਖੋਹ ਲਈਆਂ। ਆਪ ਉਸ ਕਲੰਦਰ ਨੂੰ ਪ੍ਰਭੂ ਦਾ ਰੂਪ ਮੰਨਦੇ ਹਨ:

ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥
ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ॥[14]
ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ॥
ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ॥[15]

ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ॥[16]
ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥
ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ॥
ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ॥

—ਆਦਿ ਗ੍ਰੰਥ, ਪੰ. 1167

ਆਪ ਕਹਿੰਦੇ ਹਨ: ਹੇ ਕਲੰਦਰ ਦਾ ਰੂਪ ਧਾਰ ਕੇ ਆਏ ਕੇਸ਼ਵ (ਪ੍ਰਭੂ)! ਤੁਸੀਂ ਅਜਿਹੇ ਮੁਸਲਮਾਨ ਦਾ ਰੂਪ ਧਾਰ ਕੇ ਆਏ ਹੋ, ਜਿਸ ਨੇ ਸਿਰ ਉੱਤੇ ਅਸਮਾਨ ਦੀ ਟੋਪੀ ਪਾਈ ਹੋਈ ਹੈ ਅਤੇ ਪੈਰਾਂ ਵਿਚ ਸੱਤ ਪਤਾਲਾਂ ਦੀ ਜੁੱਤੀ ਪਾਈ ਹੋਈ ਹੈ। ਹੇ ਗੋਪਾਲ! ਤੂੰ ਇਸ ਤਰ੍ਹਾਂ ਦਾ ਭੇਖ ਬਣਾਇਆ ਹੋਇਆ ਹੈ ਕਿ ਇਹ ਚਮੜੇ ਦਾ ਸਰੀਰ ਤੇਰਾ ਮੰਦਰ ਹੈ। 56 ਕਰੋੜ ਬੱਦਲ ਤੇਰਾ ਚੋਲਾ ਹਨ। ਤੇਰੀ ਅਠਾਰਾਂ ਭਾਰ ਦੀ ਮੂੰਗਲੀ ਹੈ—ਸਾਰੀ ਬਨਸਪਤੀ ਤੇਰੀ ਮੂੰਗਲੀ ਸਮਾਨ ਹੈ। ਸਾਰਾ ਸੰਸਾਰ ਤੇਰਾ ਥਾਲ ਹੈ। ਸਰੀਰ ਤੇਰੀ ਮਸਜਦ ਹੈ, ਜਿਸ ਵਿਚ ਮਨ-ਰੂਪੀ ਮੌਲਾਣਾ ਨਮਾਜ਼ ਪੜ੍ਹ ਕੇ ਪ੍ਰਸੰਨ ਹੋ ਰਿਹਾ ਹੈ। ਬੀਬੀ ਕਉਲਾਂ ਅਰਥਾਤ ਮਾਇਆ ਤੇਰੇ ਨਾਲ ਵਿਆਹੀ ਹੋਈ ਹੈ। ਉਸ ਵਿਚ ਨਿਰਾਕਾਰ ਪ੍ਰਭੂ ਨੂੰ ਸਾਕਾਰ ਰੂਪ ਵਿਚ ਪ੍ਰਗਟ ਦਿਖਾ ਸਕਣ ਦੀ ਸਮਰੱਥਾ ਹੈ। ਮੈਂ ਤੁਹਾਡੀ ਭਗਤੀ ਕਰਦਾ ਹੋਇਆ ਖੜਤਾਲਾਂ ਵਜਾ ਰਿਹਾ ਸੀ। ਤੁਸੀਂ ਉਹ ਖੜਤਾਲਾਂ ਖੋਹ ਲਈਆਂ ਹਨ। ਹੁਣ ਮੈਂ ਕਿਸ ਦੇ ਅੱਗੇ ਫ਼ਰਿਆਦ ਕਰਾਂ? ਨਾਮਦੇਵ ਜੀ ਕਹਿੰਦੇ ਹਨ: ਮੇਰਾ ਪ੍ਰਭੂ ਅੰਤਰਜਾਮੀ ਹੈ ਅਤੇ ਹਰ ਥਾਂ, ਹਰ ਰੂਪ ਵਿੱਚ ਮੌਜੂਦ ਹੈ। ਉਹਦਾ ਕੋਈ ਖ਼ਾਸ ਥਾਂ-ਟਿਕਾਣਾ ਨਹੀਂ ਹੈ, ਪਰ ਉਹ ਹਰ ਥਾਂ ਵਿੱਚ ਵਿਆਪਕ ਹੈ।

ਸੰਤ ਨਾਮਦੇਵ ਜੀ ਨੇ ਇਸ ਸ਼ਬਦ ਵਿਚ ਹਿੰਦੀ ਅਤੇ ਫ਼ਾਰਸੀ ਦੀ ਮਿਲੀ ਹੋਈ ਸ਼ਬਦਾਵਲੀ ਦੁਆਰਾ ਪ੍ਰਭੂ ਦਾ ਗੁਣਗਾਣ ਕੀਤਾ ਹੈ। ਆਪ ਪ੍ਰਭੂ ਨੂੰ ਕੇਸ਼ਵ, ਗੋਪਾਲ ਅਤੇ ਨਿਰੰਕਾਰ ਵੀ ਕਹਿੰਦੇ ਹਨ ਅਤੇ ਮੁਸਲਮਾਨ ਦੇ ਭੇਖ ਵਿਚ ਪ੍ਰਗਟ ਹੋਣ ਵਾਲਾ ਕਲੰਦਰ ਅਤੇ ਅਬਦਾਲੀ ਵੀ ਕਹਿੰਦੇ ਹਨ। ਆਪ ਮਨੁੱਖਾ-ਸਰੀਰ ਨੂੰ ਚਮੜੇ ਦਾ ਬਣਿਆ ਹੋਇਆ ਮੰਦਰ ਵੀ ਕਹਿੰਦੇ ਹਨ ਅਤੇ ਅਜਿਹੀ ਮਸਜਦ ਵੀ ਕਹਿੰਦੇ ਹਨ ਜਿਸ ਦੇ ਅੰਦਰ ਮਨ-ਰੂਪੀ ਮੁੱਲਾਂ ਨਮਾਜ਼ ਗੁਜ਼ਾਰ ਰਿਹਾ ਹੈ। ਆਪ ਸ਼ਬਦ ਦੇ ਅੰਤ ਵਿਚ ਕਹਿੰਦੇ ਹਨ: 'ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ।' ਆਪ ਸਮਝਾਉਂਦੇ ਹਨ ਕਿ ਪ੍ਰਭੂ ਸਰਬ-ਵਿਆਪਕ ਹੈ। ਉਹਦਾ ਘਟ-ਘਟ ਵਿੱਚ ਨਿਵਾਸ ਹੈ। ਹਿੰਦੂਆਂ, ਮੁਸਲਮਾਨਾਂ, ਇਸਾਈਆਂ ਆਦਿ ਸਭ ਦੇ ਅੰਦਰ ਉਸ ਇਕ ਪ੍ਰਭੂ ਦਾ

ਪ੍ਰਕਾਸ਼ ਸਮਾਇਆ ਹੋਇਆ ਹੈ। ਇਸ ਲਈ ਹਰ ਤਰ੍ਹਾਂ ਦੇ ਬਾਹਰਮੁਖੀ ਭੇਦ-ਭਾਵ ਇਕ ਪਾਸੇ ਰੱਖ ਕੇ ਸੰਸਾਰ ਦੇ ਸਭ ਜੀਵਾਂ ਨੂੰ ਪ੍ਰਭੂ ਦਾ ਰੂਪ ਮੰਨਣਾ ਚਾਹੀਦਾ ਹੈ ਅਤੇ ਹਰ ਤਰ੍ਹਾਂ ਦੀ ਬਾਹਰਮੁਖੀ ਭਟਕਣਾ ਤਿਆਗ ਕੇ ਮਨ ਨੂੰ ਅੰਦਰ ਪ੍ਰਭੂ ਵਿਚ ਲੀਨ ਕਰਨਾ ਚਾਹੀਦਾ ਹੈ।

## ਤੁਲਾਦਾਨ

'ਨੂਤਨ ਭਗਤ ਮਾਲ' ਵਿਚ ਇਸ ਤਰ੍ਹਾਂ ਦੀ ਇਕ ਹੋਰ ਘਟਨਾ ਵੀ ਦਿੱਤੀ ਗਈ ਹੈ। ਕਹਿੰਦੇ ਹਨ ਕਿ ਪੰਡਰਪੁਰ ਦੇ ਇਕ ਸ਼ਾਹੂਕਾਰ ਨੇ ਤੁਲਾਦਾਨ ਕੀਤਾ। ਉਹਨੇ ਸਾਰੇ ਪਿੰਡ ਵਿਚ ਖੁੱਲ੍ਹੇ-ਹੱਥੀਂ ਸੋਨਾ ਵੰਡਿਆ। ਕਿਸੇ ਦੇ ਕਹਿਣ ਤੇ ਉਹਨੇ ਨਾਮਦੇਵ ਜੀ ਨੂੰ ਦੋ ਵਾਰ ਸੱਦਾ ਭੇਜਿਆ। ਨਾਮਦੇਵ ਜੀ ਨੇ ਦੋਵੇਂ ਵਾਰ ਕਹਿ ਦਿੱਤਾ ਕਿ ਸਾਨੂੰ ਪੈਸੇ ਜਾਂ ਸੋਨੇ ਆਦਿ ਦੀ ਕੋਈ ਲੋੜ ਨਹੀਂ। ਜਦ ਤੀਜੀ ਵਾਰ ਮੁੜ ਸੱਦਾ ਭੇਜਿਆ ਗਿਆ ਤਾਂ ਨਾਮਦੇਵ ਜੀ ਉਹਦੇ ਘਰ ਪਹੁੰਚ ਗਏ। ਸ਼ਾਹੂਕਾਰ ਨੇ ਕਿਹਾ ਕਿ ਥੋੜ੍ਹਾ-ਬਹੁਤ ਸੋਨਾ ਤੁਸੀਂ ਵੀ ਪ੍ਰਵਾਨ ਕਰ ਲਵੋ। ਨਾਮਦੇਵ ਜੀ ਨੇ ਤੁਲਸੀ ਦੇ ਇਕ ਪੱਤੇ ਉੱਤੇ ਪ੍ਰਭੂ ਦਾ ਨਾਂ ਲਿਖ ਕੇ ਸ਼ਾਹੂਕਾਰ ਨੂੰ ਕਿਹਾ ਕਿ ਇਸ ਦੇ ਬਰਾਬਰ ਸੋਨਾ ਤੋਲ ਦਿਓ। ਸ਼ਾਹੂਕਾਰ ਨੇ ਕਿਹਾ ਕਿ ਏਨੇ ਸੋਨੇ ਦਾ ਕੀ ਹੈ। ਜਦ ਉਹਨੇ ਤੋਲਣਾ ਸ਼ੁਰੂ ਕੀਤਾ ਤਾਂ ਸਿਰਫ਼ ਘਰ ਦਾ ਸਾਰਾ ਸੋਨਾ ਹੀ ਨਹੀਂ, ਸਗੋਂ ਦੂਸਰੇ ਲੋਕਾਂ ਤੋਂ ਮੰਗ ਕੇ ਲਿਆਂਦਾ ਸੋਨਾ ਪਾਉਣ ਨਾਲ ਵੀ ਤੱਕੜੀ ਦਾ ਤੁਲਸੀ ਦੇ ਪੱਤੇ ਵਾਲਾ ਪਾਸਾ ਜ਼ਮੀਨ ਨਾਲ ਲੱਗਾ ਰਿਹਾ। ਸ਼ਾਹੂਕਾਰ ਬਹੁਤ ਸ਼ਰਮਿੰਦਾ ਹੋਇਆ ਅਤੇ ਉਹਦਾ ਪੈਸੇ ਦਾ ਹੰਕਾਰ ਟੁੱਟ ਗਿਆ।

ਨਾਮਦੇਵ ਜੀ ਨੇ ਕਿਹਾ ਕਿ ਤੁਸੀਂ ਸਾਰੀ ਉਮਰ ਵਿਚ ਕੀਤੇ ਪੁੰਨਾਂ ਦਾ ਸੰਕਲਪ ਕਰ ਦਿਓ। ਸ਼ਾਹੂਕਾਰ ਨੇ ਉਹ ਸੰਕਲਪ ਵੀ ਕਰ ਦਿੱਤਾ। ਇਸ ਦੇ ਬਾਵਜੂਦ ਤੱਕੜੀ ਦਾ ਤੁਲਸੀ ਦੇ ਪੱਤੇ ਵਾਲਾ ਪੱਲੜਾ ਜ਼ਮੀਨ ਨਾਲ ਲੱਗਾ ਰਿਹਾ। ਸ਼ਾਹੂਕਾਰ ਨੇ ਕਿਹਾ: ਮੇਰੇ ਕੋਲ ਜੋ ਕੁਝ ਹੈ, ਲੈ ਜਾਵੋ। ਨਾਮਦੇਵ ਜੀ ਨੇ ਕਿਹਾ: ਭਲਿਆ ਲੋਕਾ! ਇਹ ਧਨ ਸਾਡੇ ਕਿਸੇ ਕੰਮ ਨਹੀਂ, ਸਾਨੂੰ ਤਾਂ ਭਗਤੀ ਦਾ ਧਨ ਚਾਹੀਦਾ ਹੈ।

ਨਾਮਦੇਵ ਜੀ ਉਸ ਅਗਿਆਨੀ ਨੂੰ ਸਮਝਾਉਣਾ ਚਾਹੁੰਦੇ ਸਨ ਕਿ ਪੁੰਨ-ਦਾਨ ਪ੍ਰਭੂ-ਭਗਤੀ ਦਾ ਸਾਧਨ ਨਹੀਂ ਹੈ। ਪੁੰਨ-ਦਾਨ ਤਾਂ ਪ੍ਰਭੂ ਦਾ ਸ਼ੁਕਰਾਨਾ ਕਰਨ ਦਾ ਤੁੱਛ ਜਿਹਾ ਸਾਧਨ ਹੈ। ਪਰਮੇਸ਼ਰ ਦਾ ਬਖ਼ਸ਼ਿਆ ਧਨ, ਉਹਦੇ ਜੀਵਾਂ ਨਾਲ ਵੰਡ ਕੇ ਖਾਣ ਨਾਲ ਮਨ ਵਿਚ ਨਿਮਰਤਾ ਪੈਦਾ ਹੁੰਦੀ ਹੈ, ਮਨ ਵਿੱਚੋਂ ਧਨ

ਦਾ ਮੋਹ ਦੂਰ ਹੁੰਦਾ ਹੈ ਅਤੇ ਧਨ ਦੇ ਸਦ-ਉਪਯੋਗ ਨਾਲ ਪਰਮਾਰਥੀ ਬਿਰਤੀ ਬਲਵਾਨ ਹੁੰਦੀ ਹੈ, ਪਰ ਦਾਨ-ਪੁੰਨ ਨੂੰ ਪ੍ਰਭੂ ਦੀ ਭਗਤੀ ਸਮਝ ਲੈਣਾ ਭਾਰੀ ਅਗਿਆਨਤਾ ਹੈ।

## ਉੱਤਰ ਭਾਰਤ ਦੀ ਯਾਤਰਾ

ਨਾਮਦੇਵ ਜੀ ਦੀ ਜੀਵਨੀ ਲਿਖਣ ਲਈ ਚਤੁਰਵੇਦੀ ਜੀ ਨੇ ਹਿੰਦੀ, ਮਰਾਠੀ ਅਤੇ ਅੰਗ੍ਰੇਜ਼ੀ ਵਿਚ ਪ੍ਰਾਪਤ ਲਗ-ਪਗ ਸਭ ਪੁਸਤਕਾਂ ਦਾ ਅਧਿਐਨ ਕੀਤਾ ਹੈ। ਆਪ ਲਿਖਦੇ ਹਨ:

'ਤੀਰਥ-ਯਾਤਰਾ ਤੋਂ ਵਾਪਸ ਆਉਣ ਦੇ ਕੁਝ ਦਿਨ ਬਾਅਦ ਸੰਤ ਗਿਆਨੇਸ਼ਵਰ ਜੀ ਦਾ ਦੇਹਾਂਤ ਹੋ ਗਿਆ ਅਤੇ ਉਸ ਸਮੇਂ ਤੋਂ ਹੀ ਸੰਤ ਨਾਮਦੇਵ ਜੀ ਦਾ ਮਨ ਦੱਖਣ ਵਿਚ ਰਹਿਣ ਤੋਂ ਉਚਾਟ ਹੋ ਗਿਆ। ਇਸ ਲਈ ਆਪ ਥੋੜ੍ਹੀ ਦੇਰ ਹੋਰ ਉਥੇ ਰਹਿਣ ਤੋਂ ਬਾਅਦ, ਦੂਸਰੀ ਦੇਸ਼-ਯਾਤਰਾ ਲਈ ਪੰਜਾਬ ਵਿਚ ਆ ਗਏ ਅਤੇ ਏਥੇ ਕਈ ਥਾਵਾਂ ਦੀ ਯਾਤਰਾ ਕਰਦੇ ਰਹੇ।'[17]

ਕਿਹਾ ਜਾਂਦਾ ਹੈ ਕਿ ਉਸ ਵਕਤ ਤੱਕ ਆਪ ਦੀ ਉਮਰ ਲਗ-ਪਗ 50 ਸਾਲ ਹੋ ਚੁੱਕੀ ਸੀ ਅਤੇ ਆਪ ਦਾ ਸੰਤਾਨ, ਪਤਨੀ ਆਦਿ ਵਿਚ ਮੋਹ ਨਹੀਂ ਸੀ ਰਿਹਾ। ਮੈਕਾਲਫ਼ ਦਾ ਮੱਤ ਹੈ ਕਿ ਉਸ ਸਮੇਂ ਸੰਤ ਨਾਮਦੇਵ ਜੀ ਦੀ ਉਮਰ 55 ਸਾਲ ਸੀ। ਇਨ੍ਹਾਂ ਯਾਤਰਾਵਾਂ ਦੇ ਪਿੱਛੇ ਅਸਲ ਮੰਤਵ ਦੇਸ਼ ਦੇ ਕੋਨੇ-ਕੋਨੇ ਵਿਚ ਸੰਤਾਂ ਦਾ ਸੰਦੇਸ਼ ਪਹੁੰਚਾਉਣਾ ਸੀ। ਇਕ ਤਰ੍ਹਾਂ ਆਪ ਦਾ ਅਸਲ ਕਾਰਜ ਸ਼ੁਰੂ ਹੋਣ ਲੱਗਾ ਸੀ। ਆਪ ਦੀਆਂ ਯਾਤਰਾਵਾਂ ਬਾਰੇ ਪੂਰੇ ਅਤੇ ਸਪਸ਼ਟ ਵਰਨਨ ਨਹੀਂ ਮਿਲਦੇ ਪਰ ਇਹ ਮੰਨਿਆ ਜਾਂਦਾ ਹੈ ਕਿ ਆਪ 25 ਸਾਲ ਤੋਂ ਵੱਧ ਭਾਰਤ ਦੇ ਵੱਖ-ਵੱਖ ਭਾਗਾਂ ਵਿਚ ਪੈਦਲ ਘੁੰਮਦੇ ਰਹੇ।

ਵਿਦਵਾਨਾਂ ਦਾ ਮਤ ਹੈ ਕਿ ਮਹਾਰਾਸ਼ਟਰ ਦੀ ਯਾਤਰਾ ਤੋਂ ਬਾਅਦ ਨਾਮਦੇਵ ਜੀ ਦੇ 53 ਸਾਲ ਤੱਕ ਦੇ ਜੀਵਨ ਬਾਰੇ ਕੋਈ ਜਾਣਕਾਰੀ ਨਹੀਂ ਮਿਲਦੀ। ਆਪ ਦੇ ਦੋ ਭਗਤਾਂ ਗੋਦਾ ਅਤੇ ਵਿੱਠਾ ਨੇ ਲਿਖਿਆ ਹੈ: 'ਨਾਮਾ ਪੰਡਰਪੁਰ ਛੱਡ ਗਏ' ਅਤੇ 'ਉਨ੍ਹਾਂ ਨੇ ਸਾਨੂੰ ਅਨਾਥ ਕਰ ਦਿੱਤਾ।'[18]

ਆਪਣੀਆਂ ਯਾਤਰਾਵਾਂ ਵਿਚ ਨਾਮਦੇਵ ਜੀ ਗੁਜਰਾਤ, ਕਾਠੀਆਵਾੜ, ਮੱਧ-ਪ੍ਰਦੇਸ਼, ਰਾਜਸਥਾਨ, ਉੱਤਰ-ਪ੍ਰਦੇਸ਼, ਬਿਹਾਰ ਅਤੇ ਪੰਜਾਬ ਵਿਚ ਘੁੰਮਦੇ ਰਹੇ। ਇਨ੍ਹਾਂ ਪ੍ਰਦੇਸ਼ਾਂ ਵਿਚ ਅਨੇਕ ਅਜਿਹੇ ਸਥਾਨ ਹਨ ਜਿਨ੍ਹਾਂ ਦੀਆਂ ਲੋਕ-

ਕਥਾਵਾਂ ਨਾਲ ਨਾਮਦੇਵ ਜੀ ਦਾ ਨਾਂ ਜੁੜਿਆ ਹੋਇਆ ਹੈ। ਇਸੇ ਤਰ੍ਹਾਂ ਇਨ੍ਹਾਂ ਪ੍ਰਦੇਸ਼ਾਂ ਵਿਚ ਕਈ ਲੋਕ-ਸਮੂਹ ਆਪਣੇ ਆਪ ਨੂੰ ਨਾਮਦੇਵ ਜੀ ਦੇ ਅਨੁਯਾਈ ਮੰਨਦੇ ਹਨ।

ਇਨ੍ਹਾਂ ਯਾਤਰਾਵਾਂ ਵਿਚ ਸੰਤ ਨਾਮਦੇਵ ਜੀ ਨੇ ਲੋਕਾਂ ਨੂੰ ਸਮਝਾਇਆ ਕਿ ਜਾਤ-ਪਾਤ ਦਾ ਭੇਦ-ਭਾਵ ਅਤੇ ਅਨੇਕ ਤਰ੍ਹਾਂ ਦੇ ਕਰਮ-ਕਾਂਡ ਮਨੁੱਖ ਦੇ ਬਣਾਏ ਹੋਏ ਹਨ। ਇਹ ਸਭ ਨਿਰਮਲ ਰਹਿਣੀ ਅਤੇ ਨਾਮ ਦੀ ਕਮਾਈ ਦੀ ਥਾਂ ਨਹੀਂ ਲੈ ਸਕਦੇ। ਆਪ ਨੇ ਲੋਕਾਂ ਨੂੰ ਸਮਝਾਇਆ ਕਿ ਭਗਤੀ ਦੇ ਬਾਹਰਮੁਖੀ ਸਾਧਨ ਨਾ ਤਾਂ ਆਵਾਗਵਣ ਦੇ ਬੰਧਨਾਂ ਨੂੰ ਤੋੜ ਸਕਦੇ ਹਨ ਅਤੇ ਨਾ ਹੀ ਜੀਵਾਤਮਾ ਨੂੰ ਪਰਮਾਤਮਾ ਨਾਲ ਮਿਲਾ ਸਕਦੇ ਹਨ। ਆਪ ਨੇ ਆਪਣੇ ਉਪਦੇਸ਼ ਦੁਆਰਾ ਬਾਅਦ ਵਿਚ ਆਉਣ ਵਾਲੇ ਨਿਰਗੁਣਵਾਦੀ ਸੰਤਾਂ—ਕਬੀਰ ਸਾਹਿਬ, ਗੁਰੂ ਰਵਿਦਾਸ, ਗੁਰੂ ਨਾਨਕ ਆਦਿ ਲਈ ਰਾਹ ਪੱਧਰੀ ਕਰ ਦਿੱਤੀ।

ਉੱਤਰ ਭਾਰਤ ਵਿਚ ਨਾਮਦੇਵ ਜੀ ਲਗ-ਪਗ 25 ਸਾਲ ਤੱਕ ਰਹੇ। ਅੰਤ ਵਿਚ ਆਪ ਪੰਜਾਬ ਦੇ ਗੁਰਦਾਸ ਪੁਰ ਜ਼ਿਲ੍ਹੇ ਦੀ ਇਕ ਬੇਅਬਾਦ ਥਾਂ ਉੱਤੇ ਜਾ ਪਹੁੰਚੇ। ਸਮੇਂ ਦੇ ਬੀਤਣ ਨਾਲ ਆਪ ਦੇ ਪ੍ਰਸ਼ੰਸਕ ਅਤੇ ਭਗਤ ਏਥੇ ਆ ਕੇ ਵੱਸਣੇ ਸ਼ੁਰੂ ਹੋ ਗਏ। ਇਸ ਪਿੰਡ ਦਾ ਨਾਂ ਘੁਮਾਣ ਹੈ। ਨਾਮਦੇਵ ਜੀ ਏਥੇ 18 ਸਾਲ ਤੱਕ ਪਰਮੇਸ਼ਰ ਦਾ ਧਿਆਨ ਅਤੇ ਭਜਨ-ਸਿਮਰਨ ਕਰਦੇ ਹੋਏ ਸ਼ਬਦ-ਮਾਰਗ ਦਾ ਉਪਦੇਸ਼ ਦਿੰਦੇ ਰਹੇ। ਆਪ ਨੇ 1350 ਈ. ਵਿਚ ਪੰਜ-ਭੂਤਕ ਸਰੀਰ ਦਾ ਤਿਆਗ ਕਰ ਦਿੱਤਾ।

## ਦੇਹਾਂਤ

ਨਾਮਦੇਵ ਜੀ ਨੇ 1350 ਈ. ਵਿਚ ਸਰੀਰ ਤਿਆਗ ਦਿੱਤਾ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਆਪ ਨੇ ਆਪਣੇ ਜੀਵਨ ਦੇ ਆਖ਼ਰੀ 18 ਸਾਲ ਘੁਮਾਣ ਵਿਖੇ ਬਿਤਾਏ ਅਤੇ ਏਥੇ ਹੀ ਚੋਲਾ ਤਿਆਗਿਆ। ਕੁਝ ਵਿਦਵਾਨਾਂ ਦੀ ਮਾਣਤਾ ਹੈ ਕਿ ਆਪ 80 ਸਾਲ ਦੀ ਉਮਰ ਵਿਚ ਪੰਡਰਪੁਰ ਵਾਪਸ ਚਲੇ ਗਏ ਅਤੇ ਵਿਠੋਬਾ ਦੇ ਮੰਦਰ ਦੇ ਨੇੜੇ ਸਰੀਰ ਤਿਆਗਿਆ। ਇਨ੍ਹਾਂ ਦੋਹਾਂ ਵਿਚਾਰਾਂ ਦੇ ਹੱਕ ਵਿਚ ਠੋਸ ਇਤਿਹਾਸਿਕ ਪ੍ਰਮਾਣ ਪ੍ਰਾਪਤ ਨਹੀਂ ਹਨ।[19] ਮਹੱਤਵ ਇਸ ਗੱਲ ਦਾ ਨਹੀਂ ਕਿ ਆਪ ਨੇ ਸਰੀਰ ਘੁਮਾਣ ਵਿਖੇ ਤਿਆਗਿਆ ਜਾਂ ਪੰਡਰਪੁਰ ਵਿਖੇ। ਅਸਲ ਮਹੱਤਵ ਤਾਂ ਆਪ ਦੇ ਸੰਦੇਸ਼ ਅਤੇ ਉਪਦੇਸ਼ ਦਾ ਹੈ। ਇਹ ਗੱਲ ਬਿਲਕੁਲ

ਸਪਸ਼ਟ ਹੈ ਕਿ ਆਪ ਨੇ ਮਹਾਂਰਾਸ਼ਟਰ ਤੋਂ ਪੰਜਾਬ ਤੱਕ ਆਪਣਾ ਉਪਦੇਸ਼ ਪਹੁੰਚਾਇਆ। ਉਨ੍ਹਾਂ ਦਿਨਾਂ ਵਿਚ, ਜਦ ਕਿ ਆਵਾਜਾਈ ਦੇ ਸਾਧਨਾਂ ਦਾ ਅਭਾਵ ਸੀ, ਆਪ ਦਾ ਲੋਕਾਂ ਦੇ ਉੱਧਾਰ ਲਈ ਦੇਸ ਦੇ ਕੋਨੇ-ਕੋਨੇ ਵਿਚ ਪਹੁੰਚਣਾ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਆਪ ਦੇ ਅੰਦਰ ਪਰਉਪਕਾਰ ਦਾ ਭਾਵ ਭਰਪੂਰ ਸੀ।

ਸੰਤ ਨਾਮਦੇਵ ਜੀ ਦੇ ਸਮੇਂ ਭਾਰਤ ਬਹੁਤ ਬੁਰੀ ਤਰ੍ਹਾਂ ਜਾਤਾਂ-ਪਾਤਾਂ ਅਤੇ ਬਾਹਰਮੁਖੀ ਕਰਮ-ਕਾਂਡਾਂ ਦੇ ਬੰਧਨਾਂ ਵਿਚ ਜਕੜਿਆ ਹੋਇਆ ਸੀ। ਸੰਤ ਨਾਮਦੇਵ ਜੀ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਹਰ ਜਾਤੀ ਅਤੇ ਸੰਪਰਦਾਇ ਦੇ ਲੋਕ ਬਿਨਾਂ ਕਿਸੇ ਭੇਦ-ਭਾਵ ਦੇ ਸਮਾਨ ਰੂਪ ਵਿਚ ਪ੍ਰਭੂ-ਭਗਤੀ ਦੇ ਅਧਿਕਾਰੀ ਹਨ। ਆਪ ਨੇ ਸਿਰਫ਼ ਨੀਵੀਂਆਂ ਸਮਝੀਆਂ ਜਾਣ ਵਾਲੀਆਂ ਜਾਤਾਂ ਨੂੰ ਹੀ ਨਹੀਂ, ਇਸਤਰੀਆਂ ਨੂੰ ਵੀ ਪੂਰਾ ਮਾਣ-ਸਤਿਕਾਰ ਦਿੱਤਾ। ਆਪ ਦੇ ਦਰਬਾਰ ਵਿਚ ਸਭ ਲੋਕਾਂ ਨੂੰ ਧਰਮ, ਜਾਤੀ, ਔਰਤ-ਮਰਦ, ਅਮੀਰ-ਗ਼ਰੀਬ, ਅਨਪੜ੍ਹ-ਵਿਦਵਾਨ ਆਦਿ ਦੇ ਭੇਦ-ਭਾਵ ਤੋਂ ਬਿਨਾਂ, ਪੂਰਨ ਪ੍ਰੇਮ ਅਤੇ ਸਤਿਕਾਰ ਦੀ ਦ੍ਰਿਸ਼ਟੀ ਨਾਲ ਦੇਖਿਆ ਜਾਂਦਾ ਸੀ। ਆਪ ਨੇ ਲੋਕਾਂ ਨੂੰ ਹਰ ਤਰ੍ਹਾਂ ਦੇ ਬਾਹਰਮੁਖੀ ਅਡੰਬਰਾਂ ਤੋਂ ਮੁਕਤ ਕਰ ਕੇ, ਪਰਮੇਸ਼ਰ ਦੀ ਅੰਤਰਮੁਖ ਭਗਤੀ ਵੱਲ ਪ੍ਰੇਰਿਤ ਕੀਤਾ। ਆਪ ਦੇ ਯਤਨਾਂ ਨਾਲ ਲੋਕ ਅਨੇਕ ਦੇਵੀ-ਦੇਵਤਿਆਂ ਦੀ ਪੂਜਾ ਅਤੇ ਭਗਤੀ ਦੀ ਬਜਾਏ ਇਕ ਪਾਰਬ੍ਰਹਮ-ਪਰਮੇਸ਼ਰ ਦੀ ਭਗਤੀ ਵੱਲ ਪ੍ਰੇਰਿਤ ਹੋਏ। ਗੁਰੂ ਅਮਰ ਦਾਸ ਜੀ ਆਪ ਦੀ ਉਸਤਤ ਕਰਦੇ ਹੋਏ ਫ਼ਰਮਾਉਂਦੇ ਹਨ:

> ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥
> ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥[20]
> ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥
>
> —ਆਦਿ ਗ੍ਰੰਥ, ਪੰ. 67

ਆਪ ਕਹਿੰਦੇ ਹਨ: ਕੱਪੜੇ ਰੰਗਣ ਵਾਲਾ ਨਾਮਦੇਵ ਕੱਪੜੇ ਬੁਣਨ ਵਾਲਾ ਕਬੀਰ, ਸਤਿਗੁਰੂ ਦੀ ਕਿਰਪਾ ਅਤੇ ਨਾਮ ਦੀ ਕਮਾਈ ਦੁਆਰਾ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤ ਹੋ ਗਏ। ਉਨ੍ਹਾਂ ਨੂੰ ਅਮਰ-ਪਦ ਪ੍ਰਾਪਤ ਹੋ ਗਿਆ। ਉਹ ਪ੍ਰਭੂ ਵਿਚ ਸਮਾ ਕੇ, ਉਹਦਾ ਰੂਪ ਬਣ ਗਏ। ਇਸ ਮਾਤਲੋਕ ਦੇ ਨਰ-ਨਾਰੀ ਹੀ ਨਹੀਂ, ਦੇਵ-ਲੋਕ ਦੇ ਵਾਸੀ ਵੀ ਉਨ੍ਹਾਂ ਦੇ ਗੁਣ ਗਾਉਂਦੇ ਹਨ।

## ਬਾਣੀ

ਸੰਤ ਨਾਮਦੇਵ ਜੀ ਨੂੰ ਮਹਾਂਰਾਸ਼ਟਰ ਵਿਚ ਭਗਤੀ ਪਰੰਪਰਾ ਦੇ ਮੋਢੀ ਅਤੇ ਨਿਰਗੁਣਵਾਦੀ ਭਗਤੀ ਦੇ ਪੂਰਨ ਸੰਤ-ਕਵੀ ਮੰਨਿਆ ਜਾਂਦਾ ਹੈ। ਆਪ ਨੇ ਕਬੀਰ ਸਾਹਿਬ, ਗੁਰੂ ਰਵਿਦਾਸ, ਗੁਰੂ ਨਾਨਕ ਆਦਿ ਨਿਰਗੁਣਵਾਦੀ ਸੰਤਾਂ ਤੋਂ ਪਹਿਲੋਂ ਬਾਣੀ ਦੀ ਰਚਨਾ ਕੀਤੀ। ਇਸ ਬਾਣੀ ਦੀ ਪ੍ਰਸਿੱਧੀ ਦੂਰ-ਦੂਰ ਤੱਕ ਫੈਲ ਚੁੱਕੀ ਸੀ। ਇਹਨੂੰ ਬਹੁਤ ਪ੍ਰੇਮ ਅਤੇ ਸ਼ਰਧਾ ਨਾਲ ਗਾਇਆ ਅਤੇ ਸੁਣਿਆ ਜਾਂਦਾ ਸੀ।

ਸੰਤ ਨਾਮਦੇਵ ਜੀ ਨੇ ਬਹੁਤੀ ਬਾਣੀ ਮਰਾਠੀ ਵਿਚ ਰਚੀ ਹੈ। ਇਸ ਦੇ ਨਾਲ ਹੀ ਆਪ ਦੀ ਬਹੁਤ ਸਾਰੀ ਬਾਣੀ ਹਿੰਦੀ ਅਤੇ ਸਾਧ-ਭਾਸ਼ਾ[21] ਵਿਚ ਵੀ ਪ੍ਰਾਪਤ ਹੈ। ਆਪ ਦੀ ਬਾਣੀ ਦੇ ਭਾਵ ਡੂੰਘੇ ਹਨ। ਆਪ ਦੀ ਬਾਣੀ ਬਹੁਤ ਸਰਲ ਅਤੇ ਮਿੱਠੀ ਹੈ। ਸਦੀਆਂ ਬੀਤ ਜਾਣ ਤੇ ਵੀ ਲੋਕਾਂ ਉੱਤੇ ਆਪ ਦੇ ਉਪਦੇਸ਼ ਦਾ ਪ੍ਰਭਾਵ ਕਾਇਮ ਹੈ। ਆਪ ਦੁਆਰਾ ਹਿੰਦੀ ਅਤੇ ਸਾਧ ਭਾਸ਼ਾ ਵਿਚ ਰਚੀ ਗਈ ਬਾਣੀ ਦਾ ਪੰਜਾਬ ਸਮੇਤ ਉੱਤਰੀ-ਭਾਰਤ ਦੀ ਜਨਤਾ ਉੱਤੇ ਵਿਸ਼ੇਸ਼ ਪ੍ਰਭਾਵ ਹੈ। ਇਸ ਬਾਣੀ ਦੁਆਰਾ ਨਾਮਦੇਵ ਜੀ ਨੇ ਉੱਤਰੀ ਭਾਰਤ ਵਿਚ ਨਵੇਂ ਵਿਚਾਰਾਂ ਦੀ ਲੋ ਲਾ ਦਿੱਤੀ। ਆਪ ਦੇ ਗੀਤ ਛੋਟੇ ਪਰ ਕਲਾਤਮਿਕ ਹਨ। ਆਪ ਦੀ ਬਾਣੀ ਦੇ ਸਰਲ, ਸੁਖੈਣ ਸ਼ਬਦਾਂ ਵਿਚ ਗੂੜ੍ਹੇ ਅਰਥ ਛੁਪੇ ਹੋਏ ਹਨ। ਆਪ ਨੇ ਖੜੀ-ਬੋਲੀ ਵਿਚ ਰਚੇ ਪਦਾਂ ਦੀ ਵੱਖ-ਵੱਖ ਰਾਗਾਂ ਅਨੁਸਾਰ ਰਚਨਾ ਕੀਤੀ ਹੈ।

ਸੰਤ ਨਾਮਦੇਵ ਜੀ ਨੇ ਇਕ ਪਾਸੇ ਆਮ ਲੋਕਾਂ ਵਿਚ ਜਾਗ੍ਰਤੀ ਲਿਆਉਣ ਲਈ ਮਰਾਠੀ ਭਾਸ਼ਾ ਦੀ ਵਰਤੋਂ ਕੀਤੀ ਅਤੇ ਦੂਜੇ ਪਾਸੇ ਉੱਤਰੀ ਭਾਰਤ ਦੀ ਜਨਤਾ ਲਈ ਹਿੰਦੀ ਅਤੇ ਪੰਜਾਬੀ ਮਿਸ਼ਰਤ ਸਾਧ-ਭਾਸ਼ਾ ਨੂੰ ਆਪਣੀ ਬਾਣੀ ਦਾ ਮਾਧਿਅਮ ਬਣਾਇਆ। ਉਹ ਮਰਾਠੀ ਵਿਚ ਅਭੰਗਾਂ ਦੀ ਰਚਨਾ ਕਰਨ ਵਾਲੇ ਪਹਿਲੇ ਕਵੀ ਹਨ। ਉਸ ਤੋਂ ਬਾਅਦ ਇਹ ਕਾਵਿ-ਰੂਪ ਮਰਾਠੀ ਕਵੀਆਂ ਵਿਚ ਬਹੁਤ ਹਰਮਨ-ਪਿਆਰਾ ਹੋ ਗਿਆ। ਮਰਾਠੀ ਵਿਚ ਆਪ ਦੇ 2500 ਤੋਂ ਵੱਧ ਅਭੰਗ ਪ੍ਰਾਪਤ ਹਨ। 'ਅਭੰਗ' ਭਜਨਾਂ ਵਾਂਗ ਗਾਏ ਜਾਣ ਵਾਲੇ ਧਾਰਮਿਕ ਗੀਤ ਹਨ। ਹਿੰਦੀ ਅਤੇ ਬ੍ਰਜ ਭਾਸ਼ਾ ਵਿਚ ਆਪ ਦੇ 234 ਦੇ ਲਗ-ਪਗ ਪਦ ਪ੍ਰਾਪਤ ਹਨ। ਆਪ ਦੀਆਂ ਬਹੁਤੀਆਂ ਹਿੰਦੀ ਰਚਨਾਵਾਂ ਵਿਚ ਮਰਾਠੀ ਰਚਨਾਵਾਂ ਵਾਲੇ ਹੀ ਭਾਵ ਪ੍ਰਗਟ ਕੀਤੇ ਗਏ ਹਨ।

ਸੰਤ ਨਾਮਦੇਵ ਜੀ ਦੀ ਬਾਣੀ ਸੰਕੇਤਮਈ ਹੈ। ਇਸ ਵਿਚ ਪਰਮਾਰਥ ਦੇ ਗੂੜ੍ਹ ਅਤੇ ਰਹੱਸਮਈ ਭਾਵਾਂ ਨੂੰ ਉਪਮਾਵਾਂ, ਅਲੰਕਾਰਾਂ, ਰੂਪਕਾਂ ਅਤੇ ਚਿੰਨ੍ਹਾਂ ਦੁਆਰਾ

ਪ੍ਰਗਟ ਕਰਨ ਦਾ ਯਤਨ ਕੀਤਾ ਗਿਆ ਹੈ। ਇਸ ਬਾਣੀ ਵਿਚ ਉੱਚਤਮ ਕਾਵਿ-ਗੁਣਾਂ ਨੂੰ ਰਾਗ ਅਤੇ ਸੁਰ ਨਾਲ ਜੋੜਿਆ ਗਿਆ ਹੈ, ਜਿਸ ਨਾਲ ਇਸ ਦੀ ਕਲਾਤਮਿਕ ਪੱਧਰ ਬਹੁਤ ਉੱਚੀ ਹੋ ਗਈ ਹੈ। ਸਰਬੋਤਮ ਭਾਵਾਂ ਨੂੰ ਸੁੰਦਰ ਸ਼ੈਲੀ ਵਿਚ ਪ੍ਰਗਟ ਕਰਨ ਦੀ ਦ੍ਰਿਸ਼ਟੀ ਤੋਂ ਇਸ ਬਾਣੀ ਦਾ ਕਾਵਿ-ਜਗਤ ਵਿਚ ਵਿਸ਼ੇਸ਼ ਸਥਾਨ ਹੈ। ਇਹ ਸਾਰੀ ਬਾਣੀ ਗਾਈ ਜਾਣ ਵਾਲੀ ਹੈ। ਸਧਾਰਨ ਤੋਂ ਸਧਾਰਨ ਵਿਅਕਤੀ ਵੀ ਇਸ ਨੂੰ ਗਾ ਕੇ ਇਸ ਦਾ ਅਨੰਦ ਮਾਣ ਸਕਦਾ ਹੈ। ਸੰਗੀਤਕਾਰ ਇਸ ਨੂੰ ਸਨਾਤਨੀ ਰਾਗਾਂ ਅਨੁਸਾਰ ਗਾ ਕੇ, ਅਨੰਦ ਮਾਣ ਸਕਦੇ ਹਨ। ਜਿਸ ਦ੍ਰਿਸ਼ਟੀ ਨਾਲ ਵੀ ਦੇਖਿਆ ਜਾਵੇ, ਇਸ ਬਾਣੀ ਦੀ ਸੰਸਾਰ ਦੇ ਸਰਬੋਤਮ ਸਾਹਿਤ ਵਿਚ ਗਿਣਤੀ ਕੀਤੀ ਜਾ ਸਕਦੀ ਹੈ।

ਦੂਸਰੇ ਸੰਤਾਂ ਵਾਂਗ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਪਰਮਾਤਮਾ, ਮਨੁੱਖ-ਜਨਮ, ਸਤਿਗੁਰੂ, ਸਤਿਸੰਗ, ਨਾਮ, ਸੰਸਾਰ ਦੀ ਨਾਸ਼ਵਾਨਤਾ, ਕਰਮ ਅਤੇ ਫਲ, ਪ੍ਰੇਮਾ-ਭਗਤੀ, ਮਨ ਦੇ ਵਿਕਾਰ, ਨਿਰਮਲ ਰਹਿਣੀ ਆਦਿ ਵਿਸ਼ਿਆਂ ਉੱਤੇ ਸੁੰਦਰ ਢੰਗ ਨਾਲ ਪ੍ਰਕਾਸ਼ ਪਾਇਆ ਹੈ। ਇਨ੍ਹਾਂ ਵਿਸ਼ਿਆਂ ਨਾਲ ਸੰਬੰਧਿਤ ਚੋਣਵੇਂ ਅਭੰਗ ਅਤੇ ਸ਼ਬਦ ਅੱਗੇ ਦਿੱਤੇ ਜਾ ਰਹੇ ਹਨ। ਏਥੇ ਇਹ ਗੱਲ ਜਾਣ ਲੈਣਾ ਜ਼ਰੂਰੀ ਹੈ ਕਿ ਹਰ ਸ਼ਬਦ ਅਤੇ ਅਭੰਗ ਵਿਚ ਪਰਮਾਰਥ ਦੇ ਕਈ ਵਿਸ਼ਿਆਂ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਇਸ ਲਈ ਇਨ੍ਹਾਂ ਨੂੰ ਕਿਸੇ ਇਕ ਵਿਸ਼ੇ ਤੱਕ ਸੀਮਿਤ ਰੱਖਣਾ ਮੁਸ਼ਕਲ ਹੈ। ਫਿਰ ਵੀ ਵੱਖ-ਵੱਖ ਵਿਸ਼ਿਆਂ ਨੂੰ ਮੁੱਖ ਰੱਖਦੇ ਹੋਏ ਇਨ੍ਹਾਂ ਦੀ ਵਿਸ਼ਿਆਂ ਅਨੁਸਾਰ ਵੰਡ ਕਰਨ ਦਾ ਯਤਨ ਕੀਤਾ ਗਿਆ ਹੈ। ਪਾਠਕਾਂ ਦੀ ਸਹੂਲਤ ਲਈ ਪੁਸਤਕ ਦੇ ਅੰਤ ਵਿਚ ਇਨ੍ਹਾਂ ਅਭੰਗਾਂ ਅਤੇ ਸ਼ਬਦਾਂ ਦੀ ਇਕ ਸ਼ਬਦ ਅਨੁਕ੍ਰਮਣਿਕਾ ਵੀ ਸ਼ਾਮਲ ਕੀਤੀ ਗਈ ਹੈ ਤਾਂ ਜੋ ਵੱਖ-ਵੱਖ ਅਭੰਗਾਂ ਨੂੰ ਪੁਸਤਕ ਵਿੱਚੋਂ ਆਸਾਨੀ ਨਾਲ ਢੂੰਡਿਆ ਜਾ ਸਕੇ। ਏਥੇ ਮੰਤਵ ਬਾਣੀ ਦੇ ਕਾਵਿਕ ਗੁਣਾਂ ਦਾ ਵਿਸ਼ਲੇਸ਼ਣ ਕਰਨਾ ਨਹੀਂ ਹੈ। ਮੰਤਵ, ਇਸ ਬਾਣੀ ਵਿਚ ਛੁਪੇ ਅਮੋਲਕ ਪਰਮਾਰਥੀ ਸੰਦੇਸ਼ ਨੂੰ ਉਜਾਗਰ ਕਰਨਾ ਹੈ ਤਾਂ ਜੋ ਉਸ ਤੋਂ ਵੱਧ ਤੋਂ ਵੱਧ ਲਾਭ ਉਠਾਇਆ ਜਾ ਸਕੇ।

# ਸੰਦੇਸ਼

ਸੰਸਾਰ ਦੇ ਸਭ ਸੰਤ-ਮਹਾਤਮਾਂ ਮਨੁੱਖਾ ਜਾਤੀ ਨੂੰ ਸਦਾ ਇੱਕੋ ਉਪਦੇਸ਼ ਅਤੇ ਸੰਦੇਸ਼ ਦਿੰਦੇ ਆਏ ਹਨ। ਸੰਤਾਂ ਦੀ ਭਾਸ਼ਾ ਵੱਖ-ਵੱਖ ਹੋ ਸਕਦੀ ਹੈ, ਵਰਨਨ ਵੱਖ-ਵੱਖ ਹੋ ਸਕਦਾ ਹੈ, ਪਰ ਉਨ੍ਹਾਂ ਦਾ ਉਪਦੇਸ਼ ਵੱਖਰਾ ਨਹੀਂ ਹੋ ਸਕਦਾ। ਉਪਦੇਸ਼ ਦੀ ਇਸ ਸਮਾਨਤਾ ਦੇ ਕਾਰਨ ਹੀ 'ਆਦਿ ਗ੍ਰੰਥ' ਦੀ ਸੰਪਾਦਨਾ ਸਮੇਂ ਸੰਤ ਨਾਮਦੇਵ ਜੀ ਦੀ ਬਾਨੀ 'ਆਦਿ ਗ੍ਰੰਥ' ਵਿਚ ਸ਼ਾਮਲ ਕੀਤੀ ਗਈ।

ਸੰਤ ਨਾਮਦੇਵ ਜੀ ਜੀਵਾਤਮਾ ਨੂੰ ਸੰਸਾਰ ਅਤੇ ਸਰੀਰ ਦੀ ਅਸਲੀਅਤ ਪ੍ਰਤੀ ਸਾਵਧਾਨ ਕਰਦੇ ਹਨ। ਆਪ ਉਸ ਨੂੰ ਸੰਸਾਰ ਵਿਚ ਕਾਰਜਸ਼ੀਲ ਕਰਮ ਅਤੇ ਫਲ ਦੇ ਨਿਯਮ ਜਾਂ ਚੁਰਾਸੀ ਦੀ ਦੁੱਖਦਾਈ ਭਟਕਨਾ ਦੇ ਬਾਰੇ ਚਿਤਾਵਨੀ ਦਿੰਦੇ ਹਨ। ਆਪ ਮਨੁੱਖ ਨੂੰ ਜੀਵਨ ਦੇ ਪਰਮਾਰਥੀ ਉਦੇਸ਼ ਪ੍ਰਤੀ ਸਚੇਤ ਕਰਦੇ ਹਨ। ਆਪ ਜੀਵ ਨੂੰ ਸੰਸਾਰ ਦੇ ਮੋਹ, ਵਿਸ਼ੇ-ਵਿਕਾਰਾਂ, ਇੰਦਰੀਆਂ ਦੇ ਭੋਗਾਂ, ਮਾਇਆਵੀ ਇੱਛਾਵਾਂ-ਤ੍ਰਿਸ਼ਨਾਵਾਂ ਤੋਂ ਉੱਪਰ ਉੱਠ ਕੇ ਪ੍ਰਭੂ ਦੇ ਪ੍ਰੇਮ ਦੁਆਰਾ, ਉਸ ਨਾਲ ਮਿਲਾਪ ਕਰਨ ਦੀ ਪ੍ਰੇਰਨਾ ਦਿੰਦੇ ਹਨ। ਆਪ ਸੰਸਾਰ ਵਿਚ ਪ੍ਰਚਲਿਤ ਅਨੇਕ ਪ੍ਰਕਾਰ ਦੇ ਕਰਮਕਾਂਡਾਂ ਅਤੇ ਭਗਤੀ ਦੇ ਬਾਹਰਮੁਖੀ ਸਾਧਨਾਂ ਬਾਰੇ ਸਚੇਤ ਕਰਦੇ ਹੋਏ, ਪਰਮੇਸ਼ਰ ਦੀ ਭਗਤੀ ਦੇ ਸੱਚੇ ਅੰਤਰਮੁਖ ਸਾਧਨ ਉੱਤੇ ਪ੍ਰਕਾਸ਼ ਪਾਉਂਦੇ ਹਨ, ਤਾਂ ਜੋ ਜੀਵਾਤਮਾ ਇਸ ਉੱਤੇ ਚੱਲ ਕੇ, ਮਨੁੱਖ-ਜਨਮ ਦੇ ਅਮੋਲਕ ਅਵਸਰ ਨੂੰ ਸਫਲ ਬਣਾ ਲਏ।

## ਸੰਸਾਰ ਅਤੇ ਸਰੀਰ ਦੀ ਨਾਸ਼ਵਾਨਤਾ

ਬਾਪ ਮੰਝਾ ਸਮਝਿ ਨ ਪਰਈ। ਸਾਂਚੋ ਢਾਰਿ ਅਵਰ ਕਛੁ ਭਰਈ ॥[1]
ਪਾਨੀ ਕਾ ਚਿਤਰ ਪਵਨ ਕਾ ਥੰਭਾ। ਕੌਨ ਉਪਾਇ ਰਚਿਓ ਆਰੰਭਾ॥
ਈਹਾਂ ਕਾ ਉਪਜਿਆ ਈਹਾਂ ਬਿਲਾਨਾ। ਬੋਲਨਹਾਰਾ ਏ ਕਹਾਂ ਸਮਾਨਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 42

ਹੇ ਪਿਤਾ ਪ੍ਰਭੂ! ਮੈਨੂੰ ਇਸ ਗੱਲ ਦੀ ਸਮਝ ਨਹੀਂ ਲਗਦੀ ਕਿ ਲੋਕ ਪ੍ਰਭੂ-ਰੂਪੀ ਸੱਚ ਨੂੰ ਛੱਡ ਕੇ ਨਾਸ਼ਵਾਨ ਸੰਸਾਰ ਅਤੇ ਇਸ ਦੇ ਵਸਤਾਂ-ਪਦਾਰਥ ਇਕੱਠੇ ਕਰਨ ਵਿਚ ਕਿਉਂ ਲੱਗੇ ਹੋਏ ਹਨ? ਆਪ ਅਸਚਰਜਤਾ ਪ੍ਰਗਟ ਕਰਦੇ ਹਨ ਕਿ ਉਸ ਰਚਨਹਾਰ ਦੀ ਕਾਰੀਗਰੀ ਦਾ ਭੇਦ ਸਮਝ ਸਕਣਾ ਅਸੰਭਵ ਹੈ। ਪਾਣੀ ਦੇ ਚਿੱਤਰ ਅਤੇ ਹਵਾ ਦੇ ਆਸਰੇ ਖੜ੍ਹੇ ਥੰਮ ਜਿਹਾ ਇਹ ਸੰਸਾਰ, ਬਿਲਕੁਲ ਆਧਾਰ-ਰਹਿਤ ਹੋਣ ਦੇ ਬਾਵਜੂਦ ਸੱਚਾ ਹੋਣ ਦਾ ਭੁਲੇਖਾ ਪਾਉਂਦਾ ਹੈ। ਇਕ ਹੋਰ ਹੈਰਾਨੀ-ਭਰੀ ਗੱਲ ਇਹ ਹੈ ਕਿ ਸੰਸਾਰ ਵਿਚ ਜੋ ਕੁਝ ਪੈਦਾ ਹੁੰਦਾ ਹੈ, ਏਥੇ ਹੀ ਨਾਸ਼ ਹੋ ਜਾਂਦਾ ਹੈ, ਪਰ ਇਹ ਪਤਾ ਨਹੀਂ ਲਗਦਾ ਕਿ ਸਰੀਰ ਦੇ ਨਾਸ਼ ਹੋ ਜਾਣ ਤੇ ਆਤਮਾ ਕਿੱਥੇ ਚਲੀ ਜਾਂਦੀ ਹੈ?

ਸੰਤ ਨਾਮਦੇਵ ਜੀ ਦ੍ਰਿੜ੍ਹ ਕਰਵਾਉਣਾ ਚਾਹੁੰਦੇ ਹਨ ਕਿ ਜਿਸ ਸਰੀਰ ਅਤੇ ਸੰਸਾਰ ਨੂੰ ਅਸੀਂ ਆਪਣਾ ਅਤੇ ਅਸਲੀ ਸਮਝਦੇ ਹਾਂ, ਜਿਸ ਸੰਸਾਰ ਨੂੰ ਅਸੀਂ ਅੱਖਾਂ ਨਾਲ ਦੇਖਦੇ ਹਾਂ, ਉਸ ਨੂੰ ਭੋਗਦੇ ਹਾਂ, ਉਹ ਨਾਸ਼ਵਾਨ ਹੈ। ਸੰਸਾਰ ਵਿਚ ਸਬ ਕੁਝ ਪਰਿਵਰਤਨ-ਸ਼ੀਲ ਹੈ ਅਤੇ ਜੋ ਪਰਿਵਰਤਨ-ਸ਼ੀਲ ਹੈ, ਨਾਸ਼ਵਾਨ ਵੀ ਹੈ। ਇਸ ਸਰੀਰ ਨੂੰ ਹੀ ਦੇਖ ਲਓ ਜੋ ਬਚਪਨ ਤੋਂ ਜਵਾਨੀ, ਜਵਾਨੀ ਤੋਂ ਬੁਢਾਪੇ ਵਿਚ ਤਬਦੀਲ ਹੁੰਦਾ ਹੈ। ਇਹ ਸਰੀਰ ਦੀ ਪਰਿਵਰਤਨ-ਸ਼ੀਲ ਹੋਣ ਦੀ ਨਿਸ਼ਾਨੀ ਹੈ। ਗੱਲ ਇਥੇ ਹੀ ਖ਼ਤਮ ਨਹੀਂ ਹੋ ਜਾਂਦੀ, ਸਾਰਾ ਸੰਸਾਰ ਹੀ ਬਦਲਣਹਾਰ ਅਤੇ ਨਾਸ਼ਵਾਨ ਹੈ, ਪਰ ਅਸੀਂ ਪਰਿਵਰਤਨਸ਼ੀਲ ਅਤੇ ਨਾਸ਼ਵਾਨ ਸਰੀਰ ਅਤੇ ਸੰਸਾਰ ਨੂੰ ਸਥਾਈ ਸਮਝਣ ਦੇ ਭਰਮ ਦਾ ਸ਼ਿਕਾਰ ਹਾਂ। ਅਸੀਂ ਸੰਸਾਰ ਅਤੇ ਇਸ ਦੇ ਪਦਾਰਥਾਂ ਨੂੰ ਸੱਚਾ ਅਤੇ ਸਥਾਈ ਸਮਝ ਕੇ ਇਨ੍ਹਾਂ ਨੂੰ ਆਪਣਾ ਬਣਾਉਣ ਦਾ ਜਤਨ ਕਰਦੇ ਹਾਂ ਅਤੇ ਇਨ੍ਹਾਂ ਵਿੱਚੋਂ ਸੱਚੇ ਅਤੇ ਸਥਾਈ ਸੁਖ ਦੀ ਤਲਾਸ਼ ਕਰਨ ਦੀ ਕੋਸ਼ਸ਼ ਵੀ ਕਰਦੇ ਹਾਂ। ਸੰਤ ਨਾਮਦੇਵ ਜੀ ਕਹਿੰਦੇ ਹਨ:

> ਅਨੇਕ ਮਰ ਮਰ ਜਾਹਿੰਗੇ ਰੇ ਅਵਧੂ। ਏਕ ਰਾਮ ਨਾਮ ਤਤ ਰਹੈਲਾ॥[2]
> ਮੁਈਜ ਆਸਾ ਮੁਈਜ ਤ੍ਰਿਸ਼ਨਾ। ਮੁਈਜ ਮਨਸਾ ਸਾਈ ਲੋਭ ਹਮਾਰੀ ਬਹਣੀ ਮੁਈ।
> ਤਿਨਕਾ ਸੋਚ ਹਮ ਨਾਹੀ ਰੇ ਅਵਧੂ॥
> ਮਾਈ ਕਾ ਗੋਤ ਮਦ ਮਤਸਰ ਮੂਵਾ। ਬਾਪ ਕਾ ਗੋਤ ਅਹੰਕਾਰੇ।[3]
> ਕਾਮ ਕ੍ਰੋਧ ਭਾਈ ਭਤੀਜਾ ਮਰ ਗਯਾ। ਤਿਨ ਕਾ ਸੋਚ ਨਾਹੀ ਰੇ ਅਵਧੂ॥
> ਜਾਕੀ ਕਰਨੀ ਜੋਗੇਸ਼ਵਰ ਮੂਵਾ। ਤਾਸ ਘਰਨ ਮੈਂ ਜਾਊਂਗਾ।[4]
> ਨਾਮਦੇਵ ਸਤਗੁਰੂ ਸਾਹਿਤਾ। ਗੋਵਿੰਦ ਚਰਨ ਨਿਵਾਸਾ ਰੇ ਅਵਧੂ॥

—ਸੰਤ ਨਾਮਦੇਵ, ਪਦ 234

ਸੰਤ ਨਾਮਦੇਵ ਜੀ ਕਹਿੰਦੇ ਹਨ: ਹੇ ਭਗਤੋ! ਸੰਸਾਰ ਅਤੇ ਜੀਵਨ ਛਿਨ-ਭੰਗਰ ਹੈ। ਇਹ ਸੰਸਾਰ ਮਿਰਤ-ਮੰਡਲ ਹੈ। ਏਥੇ ਕੋਈ ਵੀ ਸਦਾ ਨਹੀਂ ਰਹਿ ਸਕਦਾ। ਰੋਜ਼ ਅਨੇਕ ਲੋਕ ਸੰਸਾਰ ਨੂੰ ਛੱਡ ਕੇ ਚਲੇ ਜਾ ਰਹੇ ਹਨ। ਅਮਰ ਪਦਾਰਥ ਜਾਂ ਸਾਰ-ਵਸਤੂ ਕੇਵਲ ਪ੍ਰਭੂ ਦਾ ਨਾਮ ਹੈ। ਸੰਸਾਰ ਦੇ ਸ਼ਕਲਾਂ-ਪਦਾਰਥ ਅਤੇ ਉਨ੍ਹਾਂ ਦੀ ਆਸ਼ਾ-ਤ੍ਰਿਸ਼ਨਾ ਕਰਨ ਵਾਲਾ ਵੀ ਇਥੇ ਸਦਾ ਨਹੀਂ ਰਹਿ ਸਕਦਾ। ਕੁਲ ਅਤੇ ਜਾਤੀ ਦਾ ਹੰਕਾਰ ਕਰਨ ਵਾਲਾ ਅਤੇ ਅਨੇਕ ਪ੍ਰਕਾਰ ਦੀ ਵਿਸ਼ੇ-ਵਾਸਨਾ ਵਿਚ ਲਿਪਤ ਲੋਕ ਵੀ ਇਥੇ ਸਦਾ ਨਹੀਂ ਰਹਿ ਸਕਣਗੇ, ਬਲਕਿ ਸਦਾ ਆਵਾਗਵਣ ਦੇ ਚੱਕਰ ਨਾਲ ਬੱਝੇ ਰਹਿਣਗੇ। ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਜੋਗੀ-ਜਨਾਂ ਦਾ ਉਦਾਹਰਨ ਸਾਹਮਣੇ ਰੱਖਦੇ ਹੋਏ, ਸੰਸਾਰ ਦੀ ਆਸ਼ਾ-ਤ੍ਰਿਸ਼ਨਾ ਦਾ ਮਾਰਗ ਛੱਡ ਕੇ ਸਤਿਗੁਰੂ ਦੁਆਰਾ ਦੱਸੇ ਗਏ ਪ੍ਰਭੂ-ਭਗਤੀ ਅਤੇ ਨਾਮ ਦੀ ਕਮਾਈ ਦੇ ਮਾਰਗ ਉੱਤੇ ਚੱਲ ਕੇ ਪ੍ਰਭੂ ਦੇ ਪਰਮ-ਧਾਮ ਪਹੁੰਚ ਜਾਵਾਂਗਾ। ਮੈਂ ਜਗਤ ਦੀ ਪ੍ਰੀਤ ਛੱਡ ਕੇ ਜਗਦੀਸ਼ ਦੇ ਚਰਨ-ਕਮਲਾਂ ਦੀ ਪ੍ਰੀਤ ਦੁਆਰਾ ਉਸ ਵਿਚ ਹੀ ਸਮਾ ਜਾਵਾਂਗਾ।

### *ਬਿਨਸਿ ਜਾਇ ਝੂਠੀ ਦੇਹੀ*

ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥[5]
ਹਮਰੋ ਕਰਤਾ ਰਾਮੁ ਸਨੇਹੀ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥[6]
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥[7]
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ॥

—ਆਦਿ ਗ੍ਰੰਥ, ਪੰ. 692-93

ਨਾਮਦੇਵ ਜੀ ਇਕ ਦੁਨੀਆਦਾਰ ਦੀ ਬਿਰਤੀ ਦਾ ਇਕ ਸੱਚੇ ਪਰਮਾਰਥੀ ਦੀ ਬਿਰਤੀ ਨਾਲ ਮੁਕਾਬਲਾ ਕਰਦੇ ਹਨ। ਆਪ ਮਾਰਕੰਡੇ ਰਿਸ਼ੀ ਦੀ ਉਦਾਹਰਨ ਦਿੰਦੇ ਹਨ, ਜਿਨ੍ਹਾਂ ਨੂੰ ਸਭ ਤੋਂ ਲੰਮੀ ਉਮਰ ਵਾਲਾ ਮਹਾਤਮਾ ਮੰਨਿਆ ਜਾਂਦਾ ਹੈ। ਪੁਰਾਣਾਂ ਵਿਚ ਕਿਹਾ ਗਿਆ ਹੈ ਕਿ ਆਪ ਦੀ ਉਮਰ ਹਜ਼ਾਰਾਂ ਸਾਲ ਦੀ ਸੀ।

ਇਸ ਦੇ ਬਾਵਜੂਦ ਆਪ ਨੇ ਆਪਣੇ ਰਹਿਣ ਲਈ ਝੌਂਪੜੀ ਵੀ ਨਹੀਂ ਸੀ ਬਣਾਈ। ਬਰਖਾ ਦੇ ਦਿਨਾਂ ਵਿਚ ਆਪ ਸਿਰ ਉੱਤੇ ਇਕ ਤੀਲ੍ਹਾ ਰੱਖ ਲੈਂਦੇ। ਜੇ ਕੋਈ ਸ਼ਰਧਾਲੂ ਝੌਂਪੜੀ ਬਣਾਉਣ ਲਈ ਬੇਨਤੀ ਕਰਦਾ ਤਾਂ ਆਪ ਜਵਾਬ ਦਿੰਦੇ ਕਿ ਕੁੱਲੀ ਤਾਂ ਹੀ ਬਣਾਈਏ ਜੇ ਏਥੇ ਸਦਾ ਰਹਿਣਾ ਹੋਵੇ। ਇਸ ਤੋਂ ਉਲਟ ਅਗਿਆਨੀ ਲੋਕ ਸੰਸਾਰ ਅਤੇ ਜੀਵਨ ਨੂੰ ਸਥਾਈ ਸਮਝ ਕੇ ਸਦਾ ਏਥੇ ਰਹਿਣ ਦੀ ਆਸ ਰੱਖਦੇ ਹਨ। ਉਹ ਡੂੰਘੀਆਂ ਨੀਹਾਂ ਖੁਦਵਾ ਕੇ ਉਹਦੇ ਉੱਤੇ ਆਲੀਸ਼ਾਨ ਮਹੱਲ ਉਸਾਰਦੇ ਹਨ ਤਾਕਿ ਅਨੰਤ ਕਾਲ ਤੱਕ ਅਨੰਦਪੂਰਵਕ ਉਸ ਵਿਚ ਰਹਿ ਸਕਣ। ਉਹ ਇਹ ਸਮਝਣ ਦਾ ਯਤਨ ਨਹੀਂ ਕਰਦੇ ਕਿ ਸਰੀਰ ਅਤੇ ਸੰਸਾਰ ਦੋਵੇਂ ਨਾਸ਼ਵਾਨ ਹਨ।

ਇਸੇ ਭਾਵ ਨੂੰ ਅੱਗੇ ਤੋਰਦੇ ਹੋਏ ਨਾਮਦੇਵ ਜੀ ਕਹਿੰਦੇ ਹਨ ਕਿ ਕੌਰਵ, ਜਿਨ੍ਹਾਂ ਦਾ ਦੁਰਯੋਧਨ ਵਰਗਾ ਬਲਵਾਨ ਭਰਾ ਸੀ ਅਤੇ ਜਿਨ੍ਹਾਂ ਦਾ ਛਤਰ 12 ਯੋਜਨ (48 ਕੋਹ) ਤੱਕ ਝੁਲਦਾ ਸੀ, ਅੰਤ ਸਮੇਂ, ਉਨ੍ਹਾਂ ਦੀਆਂ ਦੇਹਾਂ ਨੂੰ ਸੰਭਾਲਣ ਵਾਲਾ ਕੋਈ ਨਹੀਂ ਸੀ। ਉਨ੍ਹਾਂ ਦੀਆਂ ਦੇਹਾਂ ਚੀਲ੍ਹਾਂ ਦਾ ਖਾਜਾ ਬਣੀਆਂ। ਸੋਨੇ ਦੀ ਲੰਕਾਂ ਦਾ ਮਾਲਕ ਮਹਾਂਬਲੀ ਰਾਵਣ, ਜਿਸ ਦੇ ਬੂਹੇ ਉੱਤੇ ਬੇਸ਼ੁਮਾਰ ਹਾਥੀ ਬੱਝੇ ਰਹਿੰਦੇ ਸਨ, ਉਹਦਾ ਵੀ ਸਰਬ-ਨਾਸ਼ ਹੋ ਗਿਆ।

ਯਾਦਵ ਵੰਸ ਦੇ ਕੁਝ ਨੌਜਵਾਨਾਂ ਨੇ ਦੁਰਬਾਸਾ ਰਿਸ਼ੀ ਨਾਲ ਮਸ਼ਕਰੀ ਕੀਤੀ। ਰਿਸ਼ੀ ਨੇ ਉਨ੍ਹਾਂ ਨੂੰ ਸਰਾਪ ਦੇ ਦਿੱਤਾ, ਜਿਸ ਦੇ ਫ਼ਲਸਰੂਪ ਉਹ ਆਪਸ ਵਿਚ ਲੜ ਕੇ ਮਰ ਗਏ। ਇਸ ਲਈ ਕਿਸੇ ਵੀ ਚੀਜ਼ ਦਾ ਹੰਕਾਰ ਕਰਨਾ ਵਿਅਰਥ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਪ੍ਰਭੂ ਨੇ ਮੇਰੇ ਉੱਤੇ ਅਪਾਰ ਦਇਆ ਕਰ ਕੇ ਮੈਨੂੰ ਆਪਣੀ ਭਗਤੀ ਵਿਚ ਲਾ ਲਿਆ ਹੈ। ਆਪ ਸਮਝਾਉਣਾ ਚਾਹੁੰਦੇ ਹਨ ਕਿ ਨਾਸ਼ਵਾਨ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਵਿੱਚੋਂ ਕਦੇ ਕਿਸੇ ਨੂੰ ਸੱਚਾ ਸੁਖ ਪ੍ਰਾਪਤ ਨਹੀਂ ਹੋਇਆ। ਪਰਮੇਸ਼ਰ ਸੱਚ ਹੈ ਅਤੇ ਆਤਮਾ ਵੀ ਸੱਚ ਹੈ। ਇਸ ਲਈ ਨਾਸ਼ਵਾਨ ਸਰੀਰ ਅਤੇ ਸੰਸਾਰ ਦਾ ਮੋਹ ਤਿਆਗ ਕੇ ਆਤਮਾ ਨੂੰ ਪਰਮੇਸ਼ਰ ਨਾਲ ਜੋੜਨ ਦਾ ਯਤਨ ਕਰਨਾ ਚਾਹੀਦਾ ਹੈ।

ਸੰਤ ਨਾਮਦੇਵ ਜੀ ਇਸ ਸ੍ਰਿਸ਼ਟੀ ਨੂੰ ਜਾਦੂਗਰ ਦੀ ਖੇਡ ਕਹਿੰਦੇ ਹਨ। ਜਾਦੂਗਰ ਆਪਣੇ ਕਰਤਬ ਦਿਖਾ ਕੇ ਹਰ ਕਿਸੇ ਨੂੰ ਚਕ੍ਰਿਤ ਕਰ ਦਿੰਦਾ ਹੈ। ਜਦ ਉਹ ਥੈਲਾ ਚੁੱਕ ਕੇ ਚਲਿਆ ਜਾਂਦਾ ਹੈ ਤਾਂ ਪਤਾ ਲਗਦਾ ਹੈ ਕਿ ਉਹ ਸਭ ਅੱਖਾਂ ਦਾ ਧੋਖਾ ਸੀ। ਆਪ ਕਹਿੰਦੇ ਹਨ:

ਬਾਜੀ ਰਚੀ ਬਾਪ ਬਾਜੀ ਰਚੀ। ਮੈਂ ਬਲਿ ਤਾ ਕੀ ਜਿਨ ਸੂੰ ਬਚੀ॥[8]
ਬਾਜੀ ਜਾਮਨ ਬਾਜੀ ਮਰਨਾ। ਬਾਜੀ ਲਾਗਿ ਰਹਯੋ ਰੇ ਮਨਾ॥[9]

ਬਾਜੀ ਮਨ ਮੈਂ ਸੋਚਿ ਬਿਚਾਰੀ। ਆਪੈ ਸੁਰਤਿ ਆਪੈ ਸੁਤਰਧਾਰੀ॥[10]
ਨਾਮਦੇਵ ਕਹੈ ਤੇਰੀ ਸਰਨਾਂ। ਮੇਟਿ ਹਮਾਰੈ ਜਾਂਮਨ ਮਰਨਾ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 40

ਸੰਸਾਰ ਪਰਮਾਤਮਾ ਦੀ ਖੇਡ ਹੈ। ਸੰਸਾਰ ਦੇ ਸਭ ਲੋਕ ਇਸ ਨੂੰ ਸੱਚ ਸਮਝ ਕੇ ਇਸ ਵਿਚ ਖੋਏ ਹੋਏ ਹਨ। ਧੰਨ ਹੈ ਉਹ ਵਿਅਕਤੀ, ਜਿਸ ਨੂੰ ਇਸ ਖੇਡ ਦੀ ਅਸਲੀਅਤ ਦੀ ਸੋਝੀ ਹੋ ਗਈ ਹੈ। ਪ੍ਰਭੂ-ਰੂਪੀ ਬਾਜੀਗਰ ਨੇ ਸੰਸਾਰ ਵਿਚ ਆਉਣ-ਜਾਣ, ਜੰਮਣ-ਮਰਨ ਦਾ ਚੱਕਰ ਚਲਾਇਆ ਹੋਇਆ ਹੈ। ਜੀਵਾਤਮਾ ਅਤੇ ਮਨ ਦੋਵੇਂ ਉਹਦੇ ਖਿਡੌਣੇ ਹਨ। ਸਭ ਜੀਵ ਕਠਪੁਤਲੀਆਂ ਸਮਾਨ ਹਨ। ਉਹ ਪ੍ਰਭੂ ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਨਾਚ ਨਚਾਉਂਦਾ ਹੈ। ਆਪ ਕਹਿੰਦੇ ਹਨ: ਹੇ ਪ੍ਰਭੂ! ਮੈਂ ਤੇਰੀ ਸ਼ਰਨ ਵਿਚ ਆ ਗਿਆ ਹਾਂ। ਤੂੰ ਕਿਰਪਾ ਕਰ ਕੇ ਮੈਨੂੰ ਜੰਮਣ-ਮਰਨ ਦੀ ਖੇਡ ਤੋਂ ਮੁਕਤ ਕਰ ਦੇ। ਆਪ ਕਹਿੰਦੇ ਹਨ:

ਬੀਹੌਂ ਬੀਹੌਂ ਤੇਰੀ ਸਬਲ ਮਾਯਾ। ਆਗੈ ਇਨਿ ਅਨੇਕ ਭਰਮਾਯਾ॥[11]
ਮਾਯਾ ਅੰਤਰ ਬ੍ਰਹਮ ਨ ਦੀਸੈ। ਬ੍ਰਹਮ ਕੇ ਅੰਤਰ ਮਾਯਾ ਨਹੀਂ ਦੀਸੈ॥
ਭਣਤ ਨਾਮਦੇਵ ਆਪ ਬਿਧਾਂਨਾਂ। ਦਹੂ ਘੋੜਾਂ ਨ ਚੜਾਇ ਹੌ ਕਾਨਹਾ॥[12]

—ਸ਼੍ਰੀ ਨਾਮਦੇਵ ਗਾਥਾ, ਅਭੰਗ 2145

ਮਾਇਆ, ਪ੍ਰਭੂ ਦੀ ਜਾਦੂ-ਭਰੀ ਸ਼ਕਤੀ ਹੈ ਜੋ ਸੱਚ ਦੇ ਝੂਠ ਅਤੇ ਝੂਠ ਦੇ ਸੱਚ ਹੋਣ ਦਾ ਭਰਮ ਪੈਦਾ ਕਰਦੀ ਹੈ। ਬੱਦਲਾਂ ਦੇ ਕਾਰਨ ਸੂਰਜ ਦਿਖਾਈ ਨਹੀਂ ਦਿੰਦਾ। ਇਸੇ ਤਰ੍ਹਾਂ ਮਾਇਆ ਦੁਆਰਾ ਪੈਦਾ ਕੀਤੇ ਭਰਮ ਕਾਰਨ, ਪ੍ਰਭੂ ਦਿਖਾਈ ਨਹੀਂ ਦਿੰਦਾ ਅਤੇ ਨਾਸ਼ਵਾਨ ਸੰਸਾਰ ਸੱਚ ਪ੍ਰਤੀਤ ਹੁੰਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਸੰਸਾਰ ਦੇ ਸਭ ਲੋਕਾਂ ਨੂੰ ਪ੍ਰਭੂ ਦੀ ਸ਼ਕਤੀਸ਼ਾਲੀ ਮਾਇਆ ਨੇ ਘੇਰਿਆ ਹੋਇਆ ਹੈ। ਸੰਸਾਰ ਦੇ ਸਭ ਲੋਕ ਝੂਠੇ ਮਾਇਆਵੀ ਸੰਸਾਰ ਨੂੰ ਸੱਚਾ ਸਮਝਣ ਦੇ ਭਰਮ ਦਾ ਸ਼ਿਕਾਰ ਹਨ। ਮਾਇਆ ਦੇ ਅੰਧਕਾਰ ਵਿਚ ਖੋਏ ਜੀਵਾਂ ਨੂੰ ਇਸ ਗੱਲ ਦਾ ਗਿਆਨ ਨਹੀਂ ਕਿ ਮਾਇਆ ਦੀ ਰਚਨਾ ਵੀ ਉਸ ਕਰਤਾ ਨੇ ਕੀਤੀ ਹੈ। ਉਹਦੀ ਸਿਰਜੀ ਹੋਈ ਮਾਇਆ, ਉਹਦੇ ਹੁਕਮ ਅਨੁਸਾਰ ਆਪਣੀ ਖੇਡ ਖੇਡਦੀ ਹੈ। ਜਿਹੜੇ ਲੋਕ ਇਸ ਭਰਮ ਦਾ ਸ਼ਿਕਾਰ ਹਨ ਕਿ ਉਹ ਮਾਇਆਵੀ ਜਗਤ ਦੇ ਮੋਹ ਅਤੇ ਪ੍ਰਭੂ-ਭਗਤੀ ਦੋਹਾਂ ਵਿਚ ਸਮਾਨ-ਰੂਪ ਵਿਚ ਉਨਤੀ ਕਰ ਲੈਣਗੇ, ਉਹ ਦੋ ਘੋੜਿਆਂ ਉੱਤੇ ਸਵਾਰ ਹੋਣ ਦਾ ਯਤਨ ਕਰ ਰਹੇ ਹਨ। ਜਿਹੜਾ ਦੋ ਘੋੜਿਆਂ ਉੱਤੇ ਸਵਾਰ ਹੋਣਾ ਚਾਹੁੰਦਾ ਹੈ, ਮੂੰਹ-ਪਰਨੇ ਡਿਗ ਕੇ ਸੱਟ ਖਾਂਦਾ ਹੈ। ਇਕ ਸੂਫ਼ੀ ਦਰਵੇਸ਼ ਦਾ ਕਥਨ ਹੈ: 'ਹਰ ਚਿਹ ਖ਼੍ਵਾਹੀ

ਦੀਨ ਓ ਦੁਨੀਆ-ਏ ਦੂੰ, ਈਂ ਖ਼ਯਾਲ ਅਸਤੋ ਮੁਹਾਲ ਅਸਤੋ ਜਨੂੰ।' ਅਰਥਾਤ, ਜੇ ਕੋਈ ਇਹ ਸਮਝਦਾ ਹੈ ਕਿ ਦੀਨ ਅਤੇ ਦੁਨੀਆ, ਪ੍ਰਭੂ ਅਤੇ ਸੰਸਾਰ ਦੋਹਾਂ ਨੂੰ ਇੱਕੋ ਸਮੇਂ ਪ੍ਰਾਪਤ ਕਰ ਲਵੇਗਾ ਤਾਂ ਇਹ ਉਹਦਾ ਭਰਮ ਅਤੇ ਪਾਗ਼ਲਪਣ ਹੈ।

### *ਸੰਸਾਰ ਮਾਯਾ ਜਾਲ ਰੇ*

ਰੇ ਮਨ ਪੰਛੀਯਾ ਨ ਪਰਸਿ ਪਿੰਜਰੈ। ਸੰਸਾਰ ਮਾਯਾ ਜਾਲ ਰੇ।[13]
ਯੇਕ ਦਿਨ ਮੈਂ ਤੀਨ ਫੇਰਾ। ਤੋਹਿ ਸਦਾ ਝੰਪੈ ਕਾਲ ਰੇ॥[14]
ਧਨ ਜੋਬਨ ਰੂਪ ਦੇਖਿ ਕਰਿ। ਗਰਵਯੋ ਕਹਾ ਗੰਵਾਰ ਰੇ।
ਕੁੰਭ ਕਾਂਚੌ ਨੀਰ ਭਰੀਯੋ। ਬਿਨਸਤਾਂ ਨਹੀਂ ਬਾਰ ਰੇ॥[15]
ਅਮੀ ਕੁੰਦਨ ਕਪੂਰ ਭੋਜਨ। ਨਿਤ ਨਵਾ ਸਿੰਗਾਰ ਰੇ॥
ਹੰਸ ਕਾਂਵਡਿ ਛਾਡਿ ਚਾਲਯੌ। ਦੇਹ ਹਵੈ ਹੈ ਛਾਰ ਰੇ॥[16]
ਤੇ ਪਿਤਾ ਜਨਨੀ ਆਹਿ ਲਯਛਮੀ। ਪੂਤ ਸਬ ਪਰਿਵਾਰ ਰੇ।
ਅੰਤਿ ਊਭਾ ਮੇਲਿਹ ਕਰਿ। ਏਕਲੌ ਜਾਇ ਨਹੀਂ ਲਾਰ ਰੇ॥[17]
ਬਰਸ ਲਗਿ ਤੇਰੀ ਮਾਇ ਰੋਵੈ। ਬਹਨੜੀ ਛਹ ਮਾਸ ਰੇ।
ਅਸਤਰੀ ਰੋਵੈ ਦਸ ਦੇਹਾੜਾ। ਚਿਤ ਵੰਤੀ ਘਰ ਬਾਸ ਰੇ॥
ਭਨਤ ਨਾਂਮਦੇਵ ਸੁਨੂੰ ਹੋ ਤਿਲੋਚਨ। ਘਟਿਦਯਾ ਧ੍ਰਮ ਪਾਲਿ ਰੇ।[18]
ਪਾਹੁਨਾਂ ਦਿਨਚਯਾਰਿ ਕੇਰਾ। ਸੁਕ੍ਰਤ ਰਾਮ ਸੰਭਾਰਿ ਰੇ॥[19]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 75

ਸੰਤ ਨਾਮਦੇਵ ਜੀ ਕਹਿੰਦੇ ਹਨ: ਆਤਮਾ-ਰੂਪੀ ਪੰਛੀ ਸਰੀਰ-ਰੂਪੀ ਪਿੰਜਰੇ ਵਿਚ ਕੈਦ ਹੈ। ਇਹ ਸੰਸਾਰ ਮਾਇਆ ਦਾ ਜਾਲ ਹੈ। ਇਸ ਵਿਚ ਕੁਝ ਵੀ ਸੱਚਾ ਨਹੀਂ। ਕਾਲ ਜਾਂ ਮੌਤ ਦੀ ਨਜ਼ਰ ਸਦਾ ਜੀਵ ਉੱਤੇ ਟਿਕੀ ਰਹਿੰਦੀ ਹੈ। ਸਵੇਰੇ, ਦੁਪਹਿਰੇ, ਰਾਤ, ਮੌਤ ਕਿਸੇ ਵੀ ਸਮੇਂ ਝਪੱਟਾ ਮਾਰ ਸਕਦੀ ਹੈ। ਆਪ ਕਹਿੰਦੇ ਹਨ: ਐ ਮੂਰਖ! ਤੂੰ ਧਨ ਅਤੇ ਜਵਾਨੀ ਦਾ ਹੰਕਾਰ ਨਾ ਕਰ। ਇਹ ਕੱਚੇ ਘੜੇ ਵਾਂਗ ਕਿਸੇ ਵੇਲੇ ਵੀ ਟੋਟੇ-ਟੋਟੇ ਹੋ ਸਕਦੇ ਹਨ। ਜਿਸ ਸਰੀਰ ਦੀ ਪਾਲਣਾ ਲਈ ਤੂੰ ਸੁੰਦਰ ਭੋਜਨ ਖਾਂਦਾ ਹੈਂ ਅਤੇ ਜਿਸ ਦੀ ਸਜਾਵਟ ਲਈ ਰੋਜ਼ ਅਨੇਕ ਤਰ੍ਹਾਂ ਦੇ ਹਾਰ-ਸ਼ਿੰਗਾਰ ਕਰਦਾ ਹੈਂ, ਆਤਮਾ-ਰੂਪੀ ਪੰਛੀ ਦੇ ਉਡਾਰੀ ਮਾਰਦੇ ਹੀ ਮਿੱਟੀ ਦੀ ਢੇਰੀ ਬਣ ਕੇ ਰਹਿ ਜਾਂਦਾ ਹੈ। ਤੂੰ ਮਾਤਾ, ਪਿਤਾ, ਪਤਨੀ, ਪੁੱਤਰ, ਸਕੇ-ਸੰਬੰਧੀ, ਧਨ-ਦੌਲਤ ਆਦਿ ਦੇ ਮੋਹ ਵਿਚ ਫੁੱਲਿਆ ਨਹੀਂ ਸਮਾਉਂਦਾ। ਐ ਅਗਿਆਨੀ! ਇਨ੍ਹਾਂ ਵਿੱਚੋਂ ਅੰਤ ਸਮੇਂ ਕੋਈ ਵੀ ਤੇਰਾ ਸਾਥ ਨਹੀਂ ਦੇਵੇਗਾ। ਮੇਰੇ ਮਿੱਤਰ ਤ੍ਰਿਲੋਚਨ!

ਜੀਵਾਤਮਾ ਸੰਸਾਰ ਵਿਚ ਚਾਰ ਦਿਨ ਦੀ ਪ੍ਰਾਹੁਣੀ ਹੈ, ਇਹਨੂੰ ਇਸ ਭਰਮ ਦਾ ਸ਼ਿਕਾਰ ਨਹੀਂ ਹੋਣਾ ਚਾਹੀਦਾ ਕਿ ਜੀਵਨ ਸੱਚਾ ਜਾਂ ਸਦਾ ਰਹਿਣ ਵਾਲਾ ਹੈ। ਇਸ ਲਈ ਪ੍ਰਭੂ ਦੀ ਭਗਤੀ ਦੁਆਰਾ ਉਹਦੇ ਨਾਲ ਮਿਲਾਪ ਕਰਨ ਦਾ ਯਤਨ ਕਰਨਾ ਚਾਹੀਦਾ ਹੈ।

### *ਮੈਲਾ ਮਲਿਤਾ ਸਬ ਸੰਸਾਰ*

ਮੈਲਾ ਮਲਿਤਾ ਸਬ ਸੰਸਾਰ। ਹਰਿ ਨਿਰਮਲ ਜਾ ਕਉ ਅੰਤ ਨਾ ਪਾਰ॥[20]
ਮੈਲਾ ਬੀਜਗੂ ਮੈਲਾ ਖੇਤ। ਮਨ ਮੈਲਾ ਕਾਇਆ ਜਸ ਹੇਤ॥
ਮੈਲਾ ਮੋਤੀ ਮੈਲਾ ਹੀਰ। ਮੈਲਾ ਪਵਨ ਪਾਵਕ ਅਰੁ ਨੀਰ॥[21]
ਮੈਲਾ ਤੀਨ ਲੋਕ ਬ੍ਰਹਮਾਂਡ ਇਕਵੀਸ। ਮੈਲਾ ਨਿਸਿਬਾਸੁਰ ਦਿਨ ਤੀਸ॥
ਮੈਲਾ ਬ੍ਰਹਮਾ ਮੈਲਾ ਇੰਦੁ। ਸਹਸਕਲਾ ਮੈਲਾ ਰਵਿ ਚੰਦ॥[22]
ਸਬ ਜਗ ਮੈਲਾ ਆਨਹਿੰ ਭਾਈ। ਜਨ ਨਿਰਮਲ ਜਬ ਹਰਿ ਗੁਨ ਗਾਈ॥
ਮੈਲਾ ਪੁਨਿ ਅਰੁ ਮੈਲਾ ਪਾਪ। ਮੈਲਾ ਆਨਦੇਵ ਕਾ ਜਾਪ॥
ਮੈਲਾ ਤੀਰਥ ਮੈਲਾ ਦਾਨ। ਵ੍ਰਤ ਮੈਲਾ ਪੂਜਾ ਸਨਾਨ॥
ਮੈਲਾ ਸੁਰ ਮੈਲੀ ਸੁਰਸਰੀ। ਨਾਮਦੇਵ ਕਉ ਠਾਕੁਰ ਨਿਰਮਲ ਹਰੀ॥[23]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 121

ਨਾਮਦੇਵ ਜੀ ਕਹਿੰਦੇ ਹਨ: ਸਾਰਾ ਸੰਸਾਰ ਮੈਲਾ ਅਤੇ ਨਾਸ਼ਵਾਨ ਹੈ। ਸਿਰਫ਼ ਉਹ ਅਨੰਤ-ਅਪਾਰ ਪਰਮੇਸ਼ਰ ਨਿਰਮਲ ਅਤੇ ਅਮਰ-ਅਵਿਨਾਸ਼ੀ ਹੈ। ਖੇਤ ਵੀ ਮੈਲੇ ਹਨ, ਹੀਰੇ ਅਤੇ ਮੋਤੀ ਵੀ ਮੈਲੇ ਹਨ। ਪੌਣ, ਪਾਣੀ, ਅੱਗ ਆਦਿ ਵੀ ਕੂੜ ਹਨ। ਤਿੰਨੇ ਲੋਕ ਅਤੇ ਇੱਕੀ ਬ੍ਰਹਿਮੰਡ ਵੀ ਕੂੜ ਜਾਂ ਨਾਸ਼ਵਾਨ ਹਨ। ਮਹੀਨੇ ਅਤੇ ਦਿਨ-ਰਾਤ ਵੀ ਨਾਸ਼ਵਾਨ ਹਨ। ਇੰਦਰ ਅਤੇ ਬ੍ਰਹਮਾ ਵਰਗੇ ਦੇਵਤੇ ਵੀ ਕੂੜ ਹਨ। ਹਜ਼ਾਰਾਂ ਕਲਾਵਾਂ ਵਾਲੇ ਚੰਦ-ਸੂਰਜ ਵੀ ਕੂੜ ਹਨ। ਤਨੋਂ-ਮਨੋਂ ਪ੍ਰਭੂ-ਭਗਤੀ ਵਿਚ ਮਗਨ ਭਗਤਾਂ ਨੂੰ ਛੱਡ ਕੇ ਸਾਰਾ ਸੰਸਾਰ ਕੂੜ ਹੈ। ਪਾਪ ਹੀ ਨਹੀਂ, ਪੁੰਨ ਵੀ ਨਾਸ਼ਵਾਨ ਹਨ। ਇਕ ਪ੍ਰਭੂ ਤੋਂ ਸਿਵਾਏ ਕਿਸੇ ਦੂਜੇ ਦੀ ਪੂਜਾ ਵੀ ਕੂੜ ਹੈ। ਤੀਰਥ, ਵਰਤ, ਦਾਨ-ਪੁੰਨ, ਪੂਜਾ, ਇਸ਼ਨਾਨ ਆਦਿ ਸਭ ਕੂੜ ਹਨ। ਗੰਗਾ, ਗੋਦਾਵਰੀ ਵਰਗੇ ਤੀਰਥ ਹੀ ਨਹੀਂ, ਸਾਰੇ ਦੇਵੀ-ਦੇਵਤਾ ਵੀ ਕੂੜ ਹਨ। ਸਿਰਫ਼ ਇਕ ਅਵਿਨਾਸ਼ੀ ਪ੍ਰਭੂ ਨਿਰਮਲ ਹੈ।

ਸੰਤ ਨਾਮਦੇਵ ਜੀ ਸੰਸਾਰ ਦੀ ਅਸਲੀਅਤ ਉੱਤੇ ਕਈ ਪਹਿਲੂਆਂ ਤੋਂ ਪ੍ਰਕਾਸ਼ ਪਾਉਂਦੇ ਹਨ। ਆਪ ਕਹਿੰਦੇ ਹਨ ਕਿ ਪ੍ਰਭੂ ਦੀ ਅਸਚਰਜ-ਭਰੀ ਖੇਡ ਹੈ

ਕਿ ਜਿਹੜਾ ਸੰਸਾਰ ਅਸਲ ਵਿਚ ਪਰਿਵਰਤਨਸ਼ੀਲ ਅਤੇ ਨਾਸ਼ਵਾਨ ਹੈ, ਸਾਨੂੰ ਉਹ ਸੰਸਾਰ ਅਤੇ ਉਸ ਦੇ ਸ਼ਕਲਾਂ-ਪਦਾਰਥ ਸਥਾਈ ਪ੍ਰਤੀਤ ਹੁੰਦੇ ਹਨ, ਜਦ ਕਿ ਅਸਲ ਵਿਚ ਇਹ ਸਭ ਪਲ-ਪਲ ਬਦਲਦੇ ਰਹਿੰਦੇ ਹਨ ਅਤੇ ਸਮਾਂ ਪਾ ਕੇ ਨਾਸ਼ ਹੋ ਜਾਂਦੇ ਹਨ।

ਸਾਰਾ ਸੰਸਾਰ ਬਦਲਣਹਾਰ ਹੈ। ਸਾਧਾਰਨ ਵਸਤਾਂ ਅਤੇ ਮਨੁੱਖਾ-ਸਰੀਰ ਦੀ ਗੱਲ ਤਾਂ ਇਕ ਪਾਸੇ ਰਹੀ, ਧਰਤੀ, ਚੰਦ, ਸੂਰਜ, ਤਾਰੇ ਆਦਿ ਵੀ ਨਾਸ਼ਵਾਨ ਹਨ। ਕਿਸੇ ਚੀਜ਼ ਦੀ ਉਮਰ ਪਲ-ਦੋ-ਪਲ ਦੀ ਹੈ, ਕਿਸੇ ਦੀ ਘੰਟਾ-ਦੋ ਘੰਟੇ ਦੀ, ਕਿਸੇ ਦੀ ਕੁਝ ਦਿਨਾਂ ਜਾਂ ਸਾਲਾਂ ਦੀ ਅਤੇ ਕਿਸੇ ਦੀ ਹਜ਼ਾਰਾਂ-ਲੱਖਾਂ ਸਾਲ ਦੀ, ਪਰ ਕਾਲ ਅੰਤ ਵਿਚ ਹਰ ਚੀਜ਼ ਨੂੰ ਖਾ ਜਾਂਦਾ ਹੈ।

ਜਦ ਤੋਂ ਆਤਮਾ ਪ੍ਰਭੂ ਤੋਂ ਵਿੱਛੜ ਕੇ ਇਸ ਰਚਨਾ ਦਾ ਅੰਗ ਬਣੀ ਹੈ, ਇਹ ਸੱਚੇ ਸੁਖ ਦੀ ਤਲਾਸ਼ ਵਿਚ ਹੈ। ਇਹਨੂੰ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥ ਸੱਚੇ ਪ੍ਰਤੀਤ ਹੁੰਦੇ ਹਨ, ਇਸ ਲਈ ਇਹ ਇਨ੍ਹਾਂ ਵਿੱਚੋਂ ਸੁਖ ਦੀ ਖੋਜ ਕਰਦੀ ਹੈ। ਇਨਸਾਨ ਦੁਨੀਆ ਦੇ ਵੱਧ ਤੋਂ ਵੱਧ ਪਦਾਰਥ ਇਕੱਠੇ ਕਰ ਲੈਣੇ ਚਾਹੁੰਦਾ ਹੈ। ਉਹ ਪਰਿਵਾਰ ਵਿਚ ਵਾਧਾ ਕਰਦਾ ਹੈ। ਉਹ ਧਨ-ਦੌਲਤ, ਮਾਣ-ਵਡਿਆਈ ਆਦਿ ਵਿਚ ਵਾਧੇ ਲਈ ਸਿਰਤੋੜ ਕੋਸ਼ਸ਼ ਕਰਦਾ ਹੈ ਕਿਉਂਕਿ ਉਹ ਇਨ੍ਹਾਂ ਸਭ ਚੀਜ਼ਾਂ ਸੁਖ ਦਾ ਸਾਧਨ ਮੰਨਦਾ ਹੈ। ਹੁੰਦਾ ਕੀ ਹੈ ? ਵਕਤ ਆਉਣ ਤੇ ਸਭ ਵਸਤਾਂ-ਪਦਾਰਥ ਵੀ ਉਹਦਾ ਸਾਥ ਛੱਡ ਜਾਂਦੇ ਹਨ, ਸਾਥੀ ਵੀ ਸਾਥ ਛੱਡ ਜਾਂਦੇ ਹਨ, ਧਨ-ਦੌਲਤ, ਮਾਣ-ਵਡਿਆਈ ਆਦਿ ਦਾ ਵੀ ਸਾਥ ਛੁੱਟ ਜਾਂਦਾ ਹੈ।

ਦੁਨੀਆ ਨਾਲ ਮਨੁੱਖ ਦਾ ਜੋ ਵੀ ਸੰਬੰਧ ਹੈ, ਸਰੀਰ ਕਾਰਨ ਹੈ। ਨਾ ਸਾਡਾ ਸਰੀਰ ਸਾਡਾ ਸਾਥ ਦਿੰਦਾ ਹੈ, ਨਾ ਹੀ ਸਾਡੇ ਮਿੱਤਰ-ਸੰਬੰਧੀ। ਅਨੇਕ ਲੋਕ ਸਾਨੂੰ ਛੱਡ ਕੇ ਚਲੇ ਜਾਂਦੇ ਹਨ ਅਤੇ ਅਨੇਕ ਲੋਕਾਂ ਨੂੰ ਅਸੀਂ ਛੱਡ ਕੇ ਚਲੇ ਜਾਂਦੇ ਹਾਂ। ਨਾ ਸਾਡੇ ਤੋਂ ਪਹਿਲੋਂ ਆਏ ਲੋਕ ਏਥੋਂ ਕੁਝ ਨਾਲ ਲਿਜਾ ਸਕੇ, ਨਾ ਹੀ ਅਸੀਂ ਲਿਜਾ ਸਕਾਂਗੇ। ਤ੍ਰਾਸਦੀ ਇਹ ਹੈ ਕਿ ਅਸੀਂ ਸਰੀਰ, ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਦੇ ਮੋਹ ਵਿਚ ਫਸ ਕੇ ਜੋ-ਜੋ ਕਰਮ ਕਰਦੇ ਹਾਂ, ਉਹ ਸਾਨੂੰ ਆਵਾਗਵਣ ਦੇ ਦੁੱਖਦਾਈ ਗੇੜ ਨਾਲ ਬੰਨ੍ਹ ਦਿੰਦੇ ਹਨ। ਸਾਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਬਾਰ-ਬਾਰ ਇਸ ਮਾਤਲੋਕ ਵਿਚ ਜਨਮ ਲੈਣਾ ਪੈਂਦਾ ਹੈ। ਅਸੀਂ ਜਨਮ ਪਿੱਛੋਂ ਲੈਂਦੇ ਹਾਂ ਅਤੇ ਮੌਤ ਪਹਿਲੋਂ ਹੀ ਅੱਖਾਂ ਸਾਹਮਣੇ ਨੱਚਣਾ ਸ਼ੁਰੂ ਕਰ ਦਿੰਦੀ ਹੈ।[24]

ਅਸੀਂ ਸੰਸਾਰ ਨੂੰ ਅਸਲ ਸਮਝਦੇ ਹਾਂ, ਇਸ ਲਈ ਸਾਡੇ ਮਨ ਵਿਚ ਅਨੇਕ ਤਰ੍ਹਾਂ ਦੀਆਂ ਇੱਛਾਵਾਂ-ਤ੍ਰਿਸ਼ਨਾਵਾਂ ਘਰ ਕਰ ਜਾਂਦੀਆਂ ਹਨ। ਉਨ੍ਹਾਂ ਨੂੰ ਪੂਰਾ

ਕਰਨ ਲਈ ਪੂਰਾ ਸੰਘਰਸ਼ ਕਰਦੇ ਹਾਂ ਅਤੇ ਅਨੇਕ ਤਰ੍ਹਾਂ ਦੇ ਸੰਕਟਾਂ, ਕਸ਼ਟਾਂ ਵਿੱਚੋਂ ਗੁਜ਼ਰਦੇ ਹਾਂ। ਇਕ ਇੱਛਾ ਪੂਰੀ ਨਹੀਂ ਹੁੰਦੀ ਕਿ ਮਨ ਵਿਚ ਹੋਰ ਅਨੇਕ ਇੱਛਾਵਾਂ ਪੈਦਾ ਹੋ ਜਾਂਦੀਆਂ ਹਨ। ਸਾਰੀ ਜ਼ਿੰਦਗੀ ਭੱਜ-ਦੌੜ, ਪਰੇਸ਼ਾਨੀ ਅਤੇ ਬੇਚੈਨੀ ਵਿਚ ਬੀਤ ਜਾਂਦੀ ਹੈ। ਅੰਤ ਸਮੇਂ ਸਿਵਾਏ ਨਿਰਾਸ਼ਾ ਦੇ ਕੁਝ ਵੀ ਹੱਥ-ਪੱਲੇ ਨਹੀਂ ਪੈਂਦਾ।

ਇਸ ਲਈ ਸੰਤ ਨਾਮਦੇਵ ਜੀ ਮਨੁੱਖ ਨੂੰ ਬਾਰ-ਬਾਰ ਸੰਸਾਰ ਦੀ ਅਸਲੀਅਤ ਸਮਝਣ ਦੀ ਪ੍ਰੇਰਣਾ ਦਿੰਦੇ ਹਨ। ਆਪ ਉਪਦੇਸ਼ ਦਿੰਦੇ ਹਨ ਕਿ ਜਦ ਤੱਕ ਮਨੁੱਖ ਨਾਸ਼ਵਾਨ ਮਾਇਆਵੀ ਸੰਸਾਰ ਨੂੰ ਸੱਚ ਸਮਝਣ ਦੀ ਅਗਿਆਨਤਾ ਦਾ ਸ਼ਿਕਾਰ ਰਹੇਗਾ, ਉਹ ਸਦਾ ਕਰਮ ਤੇ ਫਲ ਅਤੇ ਆਵਾਗਵਣ ਦੇ ਚੱਕਰ ਨਾਲ ਬੱਝਾ ਰਹੇਗਾ।

## ਕਰਮ ਅਤੇ ਫਲ

ਅਕੁਲ ਪੁਰਖ ਇਕੁ ਚਲਿਤੁ ਉਪਾਇਆ॥[25]
ਘਟਿ ਘਟਿ ਅੰਤਰਿ ਬ੍ਰਹਮੁ ਲੁਕਾਇਆ॥
ਜੀਅ ਕੀ ਜੋਤਿ ਨ ਜਾਨੈ ਕੋਈ॥ ਤੈ ਮੈ ਕੀਆ ਸੁ ਮਾਲੂਮੁ ਹੋਈ॥[26]
ਜਿਉ ਪ੍ਰਗਾਸਿਆ ਮਾਟੀ ਕੁੰਭੇਉ॥ ਆਪ ਹੀ ਕਰਤਾ ਬੀਠੁਲੁ ਦੇਉ॥
ਜੀਅ ਕਾ ਬੰਧਨੁ ਕਰਮੁ ਬਿਆਪੈ॥ ਜੋ ਕਿਛੁ ਕੀਆ ਸੁ ਆਪੈ ਆਪੈ॥[27]
ਪ੍ਰਣਵਤਿ ਨਾਮਦੇਉ ਇਹੁ ਜੀਉ ਚਿਤਵੈ ਸੁ ਲਹੈ॥ ਅਮਰੁ ਹੋਇ ਸਦ ਆਕੁਲ ਰਹੈ॥[28]

—ਆਦਿ ਗ੍ਰੰਥ, ਪੰ. 1351

ਨਾਮਦੇਵ ਜੀ ਕਹਿੰਦੇ ਹਨ ਕਿ ਉਸ ਪ੍ਰਭੂ ਨੇ ਅਜਬ ਲੀਲ੍ਹਾ ਰਚੀ ਹੋਈ ਹੈ। ਬਾਹਰੋਂ ਦੇਖਣ ਨੂੰ ਸਭ ਜੀਵ ਵੱਖ-ਵੱਖ ਦਿਖਾਈ ਦਿੰਦੇ ਹਨ, ਪਰ ਅਸਲ ਵਿਚ ਹਰ ਘਟ ਵਿਚ ਇਕ ਪ੍ਰਭੂ ਲੁਕਿਆ ਬੈਠਾ ਹੈ। ਲੋਕਾਂ ਦੀ ਨਜ਼ਰ ਸਰੀਰ ਤੱਕ ਜਾਂਦੀ ਹੈ, ਅੰਦਰ ਬੈਠੀ ਆਤਮਾ ਨੂੰ ਕੋਈ ਨਹੀਂ ਦੇਖਦਾ। ਆਤਮਾ, ਪਰਮਾਤਮਾ ਦਾ ਰੂਪ ਹੈ। ਜਿਸ ਤਰ੍ਹਾਂ ਘੁਮਿਆਰ ਅਨੇਕ ਤਰ੍ਹਾਂ ਦੇ ਭਾਂਡੇ ਘੜਦਾ ਹੈ, ਉਸੇ ਤਰ੍ਹਾਂ ਪ੍ਰਭੂ ਅਨੇਕ ਰੰਗ-ਰੂਪਾਂ ਵਾਲੇ ਜੀਵ ਸਿਰਜਦਾ ਹੈ। ਪ੍ਰਭੂ ਨੇ ਜੀਵ ਨੂੰ ਕਰਮ ਅਤੇ ਫਲ ਦੀ ਡੋਰ ਨਾਲ ਬੰਨ੍ਹਿਆਂ ਹੋਇਆ ਹੈ। ਸਿਰਜਣਹਾਰ ਵੀ ਇਕ ਹੈ, ਹਰ ਜੀਵ ਦੇ ਅੰਦਰ ਬੈਠੀ ਆਤਮਾ ਵੀ ਇਕ ਹੈ। ਰੰਗਾਂ-ਰੂਪਾਂ ਦੀ ਭਿੰਨਤਾ ਦਾ ਕਾਰਨ ਹਰ ਜੀਵ ਦੁਆਰਾ ਕੀਤੇ ਕਰਮ ਹਨ। ਜੀਵ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਮਜਬੂਰ ਹੈ। ਆਪ ਕਹਿੰਦੇ ਹਨ ਕਿ ਮੈਂ ਉਸ ਜੀਵ ਤੋਂ ਬਲਿਹਾਰ ਜਾਂਦਾ ਹਾਂ ਜੋ

ਸਦਾ ਅਕਾਲਪੁਰਖ ਦੇ ਧਿਆਨ ਵਿਚ ਰਹਿੰਦਾ ਹੈ ਕਿਉਂਕਿ ਉਹ ਆਵਾਗਵਣ ਦਾ ਜਾਲ ਤੋੜ ਕੇ ਅਮਰ ਹੋ ਜਾਂਦਾ ਹੈ।

ਜੀਵ ਦੀ ਆਸ਼ਾ-ਤ੍ਰਿਸ਼ਨਾ ਕਰਮ ਨੂੰ ਜਨਮ ਦਿੰਦੀ ਹੈ ਅਤੇ ਕਰਮ ਫਲ ਨੂੰ ਜਨਮ ਦਿੰਦਾ ਹੈ। ਕਿਸੇ ਚੀਜ਼ ਦੀ ਪ੍ਰਾਪਤੀ ਦੀ ਜਿੰਨੀ ਪ੍ਰਬਲ ਇੱਛਾ ਹੁੰਦੀ ਹੈ ਜਾਂ ਜਿੰਨਾ ਵੱਧ ਕਿਸੇ ਚੀਜ਼ ਵੱਲ ਧਿਆਨ ਜਾਂਦਾ ਹੈ, ਉਹ ਓਨੀ ਵੱਧ ਤ੍ਰਾਕਤ ਨਾਲ ਉਸ ਵੱਲ ਖਿੱਚਿਆ ਜਾਂਦਾ ਹੈ। ਮਾਇਆਵੀ ਇੱਛਾਵਾਂ ਜੀਵ ਨੂੰ ਮਾਇਆਵੀ ਜਗਤ ਨਾਲ ਬੰਨ੍ਹ ਕੇ ਰੱਖਦੀਆਂ ਹਨ। ਜਿਸ ਦੇ ਹਿਰਦੇ ਵਿਚ ਪ੍ਰਭੂ-ਪ੍ਰਾਪਤੀ ਦੀ ਪ੍ਰਬਲ ਇੱਛਾ ਪੈਦਾ ਹੋ ਜਾਂਦੀ ਹੈ ਅਤੇ ਜੋ ਕੋਈ ਉਸ ਇੱਛਾ ਦੀ ਪੂਰਤੀ ਲਈ ਤਨੋਂ-ਮਨੋਂ ਪ੍ਰਭੂ ਦੇ ਨਾਮ ਦੀ ਕਮਾਈ ਕਰਦਾ ਹੈ, ਉਹ ਕਰਮਾਂ ਦਾ ਜਾਲ ਤੋੜ ਕੇ ਪ੍ਰਭੂ ਵਿਚ ਸਮਾ ਜਾਂਦਾ ਹੈ।

ਮਨੁੱਖ ਜੋ ਵੀ ਭੈੜੇ-ਖੋਟੇ ਕਰਮ ਕਰਦਾ ਹੈ, ਇਸ ਭਰਮ ਅਧੀਨ ਕਰਦਾ ਹੈ ਕਿ ਨਾ ਕੋਈ ਉਹਨੂੰ ਕਰਮ ਕਰਦੇ ਨੂੰ ਦੇਖ ਰਿਹਾ ਹੈ ਅਤੇ ਨਾ ਹੀ ਉਹਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪਵੇਗਾ। ਅਸਲੀਅਤ ਇਸ ਤੋਂ ਬਿਲਕੁਲ ਉਲਟ ਹੈ। ਸੰਤ ਨਾਮਦੇਵ ਜੀ ਅਗਿਆਨੀ ਜੀਵ ਨੂੰ ਚਿਤਾਵਨੀ ਦਿੰਦੇ ਹਨ ਕਿ ਕਰਮ ਅਤੇ ਫਲ ਦਾ ਨਿਯਮ ਅਟੱਲ ਹੈ।[29] ਜੀਵਾਤਮਾ ਜਿਹੋ ਜਿਹੇ ਕਰਮਾਂ ਦਾ ਬੀਜ ਬੀਜਦਾ ਹੈ, ਉਹੋ ਜਿਹਾ ਉਹਨੂੰ ਫਲ ਕੱਟਣਾ ਪੈਂਦਾ ਹੈ। ਪੁਨਰ-ਜਨਮ ਜਾਂ ਆਵਾਗਵਣ ਦਾ ਨਿਯਮ ਵੀ ਕਰਮ ਅਤੇ ਫਲ ਦੇ ਸਿਧਾਂਤ ਦਾ ਹੀ ਮਹੱਤਵਪੂਰਨ ਅੰਗ ਹੈ। ਇਨਸਾਨ ਇਕ ਜਨਮ ਵਿਚ ਕੀਤੇ ਸਾਰੇ ਕਰਮਾਂ ਦਾ ਫਲ ਉਸੇ ਜਨਮ ਵਿਚ ਨਹੀਂ ਭੋਗ ਸਕਦਾ। ਕੋਈ ਹਤਿਆਰਾ ਕਿਸੇ ਦੀ ਹੱਤਿਆ ਕਰ ਦਿੰਦਾ ਹੈ। ਮਾਰਿਆ ਗਿਆ ਵਿਅਕਤੀ, ਉਸੇ ਵੇਲੇ ਉੱਠ ਕੇ ਹਤਿਆਰੇ ਤੋਂ ਬਦਲਾ ਨਹੀਂ ਲੈ ਸਕਦਾ। ਇਸ ਤਰ੍ਹਾਂ ਅਨੇਕ ਅਣਭੋਗੇ ਕਰਮ ਇਕੱਠੇ ਹੁੰਦੇ ਜਾਂਦੇ ਹਨ, ਜਿਨ੍ਹਾਂ ਦਾ ਫਲ ਭੋਗਣ ਲਈ ਜੀਵ ਸਦਾ ਆਵਾਗਵਣ ਦੇ ਚੱਕਰ ਨਾਲ ਬੱਝਾ ਰਹਿੰਦਾ ਹੈ। ਪੂਰਬਲੇ ਜਨਮਾਂ ਦੇ ਕਰਮਾਂ ਵਿੱਚੋਂ ਵਰਤਮਾਨ ਜਨਮ ਵਿਚ ਭੋਗਣ ਲਈ ਦਿੱਤੇ ਗਏ ਕਰਮਾਂ ਨੂੰ ਪ੍ਰਾਲਬਧ ਕਿਹਾ ਜਾਂਦਾ ਹੈ। ਇਨ੍ਹਾਂ ਕਰਮਾਂ ਨੂੰ ਭੋਗਦੇ ਹੋਏ ਜੀਵ ਜਿਹੜੇ ਨਵੇਂ ਕਰਮ ਕਰਦਾ ਹੈ, ਕਿਰਿਆਮਾਨ ਕਰਮ ਕਹਾਉਂਦੇ ਹਨ। ਜਨਮਾਂ-ਜਨਮਾਂ ਦੇ ਅਣਭੋਗੇ ਕਰਮਾਂ ਦੇ ਭੰਡਾਰ ਨੂੰ ਸੰਚਿਤ ਕਰਮ ਕਿਹਾ ਜਾਂਦਾ ਹੈ। ਕਰਮ ਅਤੇ ਫਲ ਦਾ ਜਾਲ ਮਾਤਲੋਕ ਤੋਂ ਲੈ ਕੇ ਨਰਕਾਂ-ਸੁਰਗਾਂ ਤੱਕ ਅਤੇ ਮਨੁੱਖ ਤੋਂ ਲੈ ਕੇ ਦੇਵੀ-ਦੇਵਤਿਆਂ ਤੱਕ ਫੈਲਿਆ ਹੋਇਆ ਹੈ। ਕੀਤੇ ਹੋਏ ਕਰਮਾਂ ਕਾਰਨ ਹੀ ਬਾਰ-ਬਾਰ ਜਨਮ ਲੈਣਾ ਪੈਂਦਾ ਹੈ ਅਤੇ ਕੀਤੇ ਹੋਏ ਕਰਮਾਂ ਦੇ ਭੁਗਤਾਨ ਲਈ ਹੀ ਨਰਕਾਂ ਅਤੇ ਸੁਰਗਾਂ ਵਿਚ ਜਾਣਾ ਪੈਂਦਾ ਹੈ।

ਕਰਮਾਂ ਨੂੰ ਆਮ ਤੌਰ ਤੇ ਪੁੰਨਾਂ ਅਤੇ ਪਾਪਾਂ ਵਿਚ ਵੰਡਿਆ ਜਾਂਦਾ ਹੈ। ਮਨ, ਬਚਨ ਅਤੇ ਕਰਮ ਦੁਆਰਾ ਕਿਸੇ ਨੂੰ ਸੁਖ ਦੇਣਾ ਜਾਂ ਲਾਭ ਪੁਚਾਉਣਾ ਪੁੰਨ ਹੈ ਅਤੇ ਦੁੱਖ ਦੇਣਾ ਜਾਂ ਹਾਨੀ ਪੁਚਾਉਣਾ ਪਾਪ ਹੈ। ਪੁੰਨ-ਕਰਮਾਂ ਦੇ ਫਲ-ਰੂਪ ਸੁਖ ਮਿਲਦੇ ਹਨ ਅਤੇ ਪਾਪਾਂ ਦੇ ਫਲ-ਰੂਪ ਦੁੱਖ ਭੋਗਣੇ ਪੈਂਦੇ ਹਨ। ਪੁੰਨ, ਪਾਪਾਂ ਦਾ ਨਾਸ਼ ਨਹੀਂ ਕਰ ਸਕਦੇ। ਪੁੰਨ, ਪੁੰਨਾਂ ਦੇ ਅਤੇ ਪਾਪ, ਪਾਪਾਂ ਦੇ ਖਾਤੇ ਵਿਚ ਜਮ੍ਹਾਂ ਹੋ ਜਾਂਦੇ ਹਨ ਅਤੇ ਦੋਹਾਂ ਤਰ੍ਹਾਂ ਦੇ ਕਰਮਾਂ ਦੇ ਭੁਗਤਾਨ ਲਈ ਮਨੁੱਖ ਚੁਰਾਸੀ ਦਾ ਭਾਗੀ ਬਣਿਆ ਰਹਿੰਦਾ ਹੈ। ਗੋਸਵਾਮੀ ਤੁਲਸੀਦਾਸ ਜੀ ਦਾ ਕਥਨ ਹੈ:

ਕਰਮ ਪ੍ਰਧਾਨ ਬਿਸ੍ਵ ਕਰਿ ਰਾਖਾ। ਜੋ ਜਸ ਕਰਇ ਸੋ ਤਸ ਫਲੁ ਚਾਖਾ॥

—ਮਾਨਸ 2.218.2

ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥
ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥

—ਆਦਿ ਗ੍ਰੰਥ, ਪੰ. 433

ਸੁਆਮੀ ਜੀ ਮਹਾਰਾਜ ਕਹਿੰਦੇ ਹਨ:

ਦੁਖ ਸੁਖ ਜੋ ਬਿਆਪਤ ਹੋਈ। ਪਿਛਲੇ ਕਰਮ ਭੋਗ ਹੈਂ ਸੋਈ॥

—ਸਾਰਬਚਨ 33:23:19

### *ਜੈਸੀ ਕਰਨੀ ਵੈਸੀ ਭਰਨੀ*

ਆਪਣੇ ਉਪਰ ਕਿਉਂ ਨਹੀਂ ਕਰਦਾ ਸੋਚ-ਵਿਚਾਰ,
ਸਾਰਾ ਦੋਸ਼ ਕਿਉਂ ਪਾ ਦਿੰਦਾ ਹੈਂ ਪਰਮੇਸ਼ਰ ਉੱਪਰ,
ਪਸੂ ਨੂੰ ਮਾਰਦਾ ਜਦ ਕਸਾਈ, ਕੱਟੀ ਜਾਂਦੀ ਹੈ ਉਂਗਲ ਆਪਣੀ,
'ਹਾਏ ਮਰ ਗਿਆ, ਹਾਏ ਮਰ ਗਿਆ', ਕਹਿੰਦਾ ਹੋ ਜਾਂਦਾ ਹੈ ਬਿਹਬਲ।
ਪਰ-ਪੀੜ ਉੱਤੇ ਹੈ ਹੱਸਦਾ, ਆਪਣੀ ਪੀੜ ਦੇ ਉੱਤੇ ਰੋਂਦਾ।
ਡਾਕੂ ਦੇ ਘਰ ਦਾ ਧਨ ਮਾਲ ਲੈ ਜਾਵੇ ਜੇ ਚੋਰ ਚੁਰਾ ਕੇ,
ਛਾਤੀ ਪਿੱਟਦਾ, ਉੱਚੀਆਂ ਚੀਕਾਂ ਮਾਰ ਕੇ ਰੋਂਦਾ।
ਦੂਜਿਆਂ ਦੇ ਘਰ ਰੋਜ਼ ਹੈ ਲੁੱਟਦਾ, ਕੁਝ ਵੀ ਜ਼ਰਾ ਨਹੀਂ ਹੈ ਸੋਚਦਾ,
ਚੋਰ ਚੁਰਾ ਲੈ ਜਾਵੇ ਘਰ ਆਇਆ ਸੋਨਾ, ਛਾਤੀ ਪਿੱਟ-ਪਿੱਟ ਕੇ ਰੋਂਦਾ।

ਲੋਕਾ ਦਾ ਹੀ ਧਨ ਸੀ ਠੱਗਿਆ, ਉਹ ਹੈ ਭੁੱਲ ਜਾਂਦਾ।
ਮੰਗਤੇ ਦੇ ਬੂਹੇ ਆ ਜਾਵੇ ਮੰਗਤਾ, ਹੇ ਪ੍ਰਭੂ! ਕੀ ਕਰਾਂ, ਕਹਿੰਦਾ,
ਆਪ ਮੰਗਣ ਵਿਚ ਸੁਖ ਹੈ ਪਾਉਂਦਾ, ਦਿੰਦੇ ਸਮੇਂ ਕਲੇਜਾ ਫਟਦਾ।
ਬਾਲਕ ਵਾਂਗ ਪਾਲੇ ਮੇਮਨੇ ਦਾ ਗਲ ਕੱਟਣ ਲਈ ਛੁਰੀ ਹੈ ਫੜਦਾ,
ਆਪਣੇ ਗਲ ਜਦ ਪੈਂਦਾ ਫੰਦਾ, ਮੈਂ ਕੀ ਕੀਤਾ? ਉਹ ਹੈ ਕਹਿੰਦਾ।
ਕਿੰਨੇ ਜੀਵਾਂ ਨੂੰ ਹੈ ਉਹਨੇ ਮਾਰਿਆ, ਆਪਣਾ ਕੀਤਾ ਸਭ ਭੁੱਲ ਜਾਂਦਾ।
ਐਸੇ ਨਿਰਲੱਜ ਭਗਤ ਹੋਣ ਦਾ ਦਾਵਾ ਕਰਦੇ,
ਕਹਿੰਦਾ ਨਾਮਾ ਸੁਣ ਲਉ ਲੋਕੋ,
ਉਨ੍ਹਾਂ ਨੂੰ ਭਗਵਾਨ ਕਿਵੇਂ ਮਿਲ ਸਕਦਾ?

*ਆਪੁਲੀ ਕਰਣੀ ਨ ਵਿਚਾਰੀ ਮਨੀਂ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1839*

ਨਾਮਦੇਵ ਜੀ ਕਹਿੰਦੇ ਹਨ: ਮੇਰੇ ਮਨ! ਤੂੰ ਕਰਮ ਕਰਨ ਲੱਗੇ ਇਹ ਨਾ ਸੋਚਿਆ ਕਿ ਇਨ੍ਹਾਂ ਦਾ ਫਲ ਵੀ ਭੋਗਣਾ ਪਵੇਗਾ। ਹੁਣ ਆਪਣੀ ਤਕਦੀਰ ਲਈ ਵਿਧਾਤਾ ਦੇ ਸਿਰ ਕਿਉਂ ਦੋਸ਼ ਦਿੰਦਾ ਹੈਂ? ਗ਼ਲਤੀ ਨਾਲ ਕਸਾਈ ਤੋਂ ਆਪਣੀ ਉਂਗਲ ਉੱਤੇ ਛੁਰੀ ਚੱਲ ਜਾਵੇ ਪੀੜ ਨਾਲ ਕੁਰਲਾਉਂਦਾ ਹੋਇਆ 'ਮਰ ਗਿਆ' 'ਮਰ ਗਿਆ' ਕਹਿ ਕੇ ਚੀਕਾਂ ਮਾਰਦਾ ਹੈ, ਪਰ ਪਸ਼ੂਆਂ ਦੀ ਗਰਦਨ ਉੱਤੇ ਬੇਰਹਿਮੀ ਨਾਲ ਛੁਰੀ ਚਲਾਉਂਦੇ ਹੋਏ ਉਹਨੂੰ ਉਨ੍ਹਾਂ ਨੂੰ ਹੋਣ ਵਾਲੀ ਅਸਹਿ ਪੀੜ ਦਾ ਅਹਿਸਾਸ ਨਹੀਂ ਹੁੰਦਾ। ਮਨੁੱਖ ਆਪਣੇ ਦੁੱਖ ਨਾਲ ਵਿਲਕਦਾ ਹੈ, ਪਰ ਦੂਸਰਿਆਂ ਦੇ ਦੁੱਖ ਉੱਤੇ ਖਿੜ-ਖਿੜਾ ਕੇ ਹੱਸਦਾ ਹੈ। ਇਨਸਾਨ ਡਾਕੂਆਂ ਦੁਆਰਾ ਆਪਣਾ ਘਰ ਲੁੱਟ ਲਏ ਜਾਣ ਤੇ ਰੋਂਦਾ ਹੈ, ਪਰ ਦੂਸਰਿਆਂ ਨੂੰ ਲੁੱਟਦੇ ਸਮੇਂ ਬਿਲਕੁਲ ਨਿਰਦਈ ਹੋ ਜਾਂਦਾ ਹੈ। ਸੁਨਿਆਰਾ ਪਰਾਈਆਂ ਮਾਵਾਂ-ਭੈਣਾਂ ਦਾ ਸੋਨਾ ਚੁਰਾਉਣ ਸਮੇਂ ਬੇਸ਼ਰਮ ਹੋ ਜਾਂਦਾ ਹੈ, ਪਰ ਉਹ ਚੁਰਾਇਆ ਹੋਇਆ ਸੋਨਾ ਵੀ ਚੋਰੀ ਹੋ ਜਾਵੇ ਤਾਂ ਛਾਤੀ ਪਿੱਟਦਾ ਹੈ। ਭਿਖਾਰੀ ਲੋਕਾਂ ਤੋਂ ਭਿਖਿਆ ਲੈਣ ਸਮੇਂ ਬਹੁਤ ਖ਼ੁਸ਼ ਹੁੰਦਾ ਹੈ, ਪਰ ਜੇ ਕਿਸੇ ਨੂੰ ਕੁਝ ਦੇਣਾ ਪੈ ਜਾਵੇ ਤਾਂ ਦੁਖੀ ਹੁੰਦਾ ਹੈ। ਮਨੁੱਖ ਏਨਾ ਨਿਰਦਈ ਹੋ ਜਾਂਦਾ ਹੈ ਕਿ ਬੱਚੇ ਵਾਂਗ ਪਿਆਰ ਨਾਲ ਪਾਲੇ ਭੇਡ ਜਾਂ ਬੱਕਰੀ ਦੇ ਬੱਚੇ ਉੱਤੇ ਮਾਸ ਦੀ ਖ਼ਾਤਰ ਛੁਰੀ ਚਲਾਉਣ ਤੋਂ ਨਹੀਂ ਕਤਰਾਉਂਦਾ। ਉਹ ਦੂਸਰਿਆਂ ਨੂੰ ਦੁੱਖ ਜਾਂ ਕਸ਼ਟ ਪੁਚਾਉਂਦੇ ਸਮੇਂ ਰੱਤੀ ਭਰ ਸੰਕੋਚ ਨਹੀਂ ਕਰਦਾ, ਪਰ ਜਦ ਆਪਣੇ ਗਲ ਵਿਚ ਫਾਂਸੀ ਦਾ ਫੰਦਾ ਪੈਂਦਾ ਹੈ ਤਾਂ ਆਪਣੇ ਆਪ ਨੂੰ ਨਿਰਦੋਸ਼ ਸਾਬਤ ਕਰਨ ਦਾ ਯਤਨ ਕਰਦਾ ਹੈ। ਉਹ ਕਦੇ ਇਹ ਗੱਲ ਯਾਦ ਨਹੀਂ ਰੱਖਦਾ ਕਿ ਉਸ ਨੇ ਕਿੰਨੇ

ਜੀਵਾਂ ਨੂੰ ਦੁੱਖ ਪੁਚਾਇਆ ਹੈ। ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਪਾਪੀ ਅਤੇ ਨਿਰਦਈ ਲੋਕ ਭਾਵੇਂ ਲੱਖ ਭਗਤ ਬਣ ਕੇ ਦਿਖਾਉਣ, ਉਨ੍ਹਾਂ ਦਾ ਕਦੇ ਵੀ ਪਰਮੇਸ਼ਰ ਨਾਲ ਮਿਲਾਪ ਨਹੀਂ ਹੋ ਸਕਦਾ। ਇਸੇ ਗੱਲ ਉੱਤੇ ਜ਼ੋਰ ਦਿੰਦੇ ਹੋਏ ਬਾਬਾ ਫ਼ਰੀਦ ਕਹਿੰਦੇ ਹਨ:

ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ ॥[30]
ਹੰਢੈ ਉੰਨ ਕਤਾਇਦਾ ਪੈਧਾ ਲੋੜੈ ਪਟੁ ॥[31]

—ਆਦਿ ਗ੍ਰੰਥ, ਪੰ. 1379

ਆਪ ਅਸਚਰਜਤਾ ਪ੍ਰਗਟ ਕਰਦੇ ਹਨ ਕਿ ਕਿਸਾਨ ਬੀਜ ਤਾਂ ਕਿੱਕਰ ਦਾ ਬੀਜਦਾ ਹੈ, ਪਰ ਆਸ ਇਹ ਰੱਖਦਾ ਹੈ ਕਿ ਇਸ ਨੂੰ ਵਧੀਆ ਬਿਜੌਰੀ ਅੰਗੂਰ ਲੱਗ ਜਾਣ। ਉਹ ਕੱਤਦਾ ਉਨ ਹੈ, ਪਰ ਆਸ ਰੇਸ਼ਮ ਦਾ ਕੱਪੜਾ ਪਾਉਣ ਦੀ ਰੱਖਦਾ ਹੈ। ਇਹ ਕਿਵੇਂ ਹੋ ਸਕਦਾ ਹੈ?

## *ਜਿਨ ਜਸ ਲਾਦਾ ਤਿਨ ਤਸ ਪਾਯਾ*

ਸੰਤ ਨਾਮਦੇਵ ਜੀ ਪ੍ਰੇਰਨਾ ਦਿੰਦੇ ਹਨ:

ਯਹ ਸੰਸਾਰ ਹਾਟ ਕੌ ਲੇਖਾ, ਸਬ ਕੋਉ ਬਨੀਜਹਿੰ ਆਯਾ ॥[32]
ਜਿਨ ਜਸ ਲਾਦਾ ਤਿਨ ਤਸ ਪਾਯਾ, ਮੂਰਖ ਮੂਲ ਗਵਾਯਾ ॥

—ਨਾਮਦੇਵ ਗਾਥਾ, 2333

ਨਾਮਦੇਵ ਜੀ ਚਿਤਾਵਨੀ ਦਿੰਦੇ ਹਨ ਕਿ ਇਹ ਸੰਸਾਰ ਬਜ਼ਾਰ ਦੀ ਨਿਆਈਂ ਹੈ, ਜਿੱਥੇ ਹਰ ਕੋਈ ਵਿਉਪਾਰ ਕਰ ਰਿਹਾ ਹੈ। ਜਿਸ ਤਰ੍ਹਾਂ ਦੀ ਚੀਜ਼ ਕੋਈ ਖ਼ਰੀਦਦਾ ਹੈ, ਉਹਨੂੰ ਉਸ ਦੇ ਹਿਸਾਬ ਨਾਲ ਮੁੱਲ ਤਾਰਨਾ ਪੈਂਦਾ ਹੈ। ਇਸੇ ਤਰ੍ਹਾਂ ਹਰ ਇਨਸਾਨ ਨੂੰ ਕੀਤੇ ਹੋਏ ਕਰਮਾਂ ਅਨੁਸਾਰ ਫਲ ਭੋਗਣਾ ਪੈਂਦਾ ਹੈ। ਸਮਝਦਾਰ ਲੋਕ ਸੁਆਸਾਂ ਦੀ ਪੂੰਜੀ ਪ੍ਰਭੂ-ਭਗਤੀ ਵਿਚ ਲਾ ਕੇ ਮੁਕਤੀ ਦਾ ਫਲ ਪ੍ਰਾਪਤ ਕਰ ਲੈਂਦੇ ਹਨ ਜਦ ਕਿ ਅਗਿਆਨੀ ਲੋਕ ਅਮੋਲਕ ਪੂੰਜੀ ਨੂੰ ਫ਼ਜ਼ੂਲ ਦੇ ਕੰਮ ਵਿਚ ਬਰਬਾਦ ਕਰ ਲੈਂਦੇ ਹਨ। ਨਾਮਦੇਵ ਜੀ ਦੀ ਬਾਣੀ ਹੈ:

ਜੌ ਐਸੋ ਔਸਰ ਬਿਸਰੈਗੋ, ਤੌ ਮਰਕਟ ਕੌ ਔਤਾਰ ਧਰੈਗੋ ॥
ਕਰਮ ਡੋਰਿ ਬਾਜੀਗਰ ਕੈ ਬਸਿ, ਨਾਚਤ ਘਰਿ ਘਰਿ ਬਾਰ ਫਿਰੈਗੋ ॥

—ਹਿੰਦੀ ਪਦਾਵਲੀ, ਪਦ 178

ਆਪ ਸਾਵਧਾਨ ਕਰਦੇ ਹਨ ਕਿ ਮਨੁੱਖ-ਜਨਮ ਵਿਚ ਪ੍ਰਭੂ-ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਲਵੋਗੇ ਤਾਂ ਆਵਾਗਵਣ ਦੇ ਬੰਧਨਾਂ ਤੋਂ ਸਦਾ ਲਈ ਮੁਕਤ ਹੋ ਜਾਵੋਗੇ। ਇਸ ਅਮੋਲਕ ਅਵਸਰ ਨੂੰ ਫ਼ਜ਼ੂਲ ਦੇ ਕੰਮ ਵਿਚ ਬਰਬਾਦ ਕਰ ਲਵੋਗੇ ਤਾਂ ਹਮੇਸ਼ਾ ਕਰਮ ਅਤੇ ਫਲ ਦੇ ਜਾਲ ਵਿਚ ਬੱਝੇ ਰਹੋਗੇ। ਫਿਰ ਤੁਹਾਡੀ ਉਹੀ ਹਾਲਤ ਹੋਵੇਗੀ ਜੋ ਮਦਾਰੀ ਦੇ ਬਾਂਦਰ ਦੀ ਹੁੰਦੀ ਹੈ। ਜਿਵੇਂ ਮਦਾਰੀ ਨਚਾਉਂਦਾ ਹੈ, ਬਾਂਦਰ ਨੂੰ ਨੱਚਣਾ ਪੈਂਦਾ ਹੈ। ਤੁਹਾਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣ ਲਈ ਧਰਮਰਾਜ ਦੇ ਹੁਕਮ ਅਨੁਸਾਰ ਅਨੇਕ ਜੂਨੀਆਂ ਵਿਚ ਭਟਕਣਾ ਪਵੇਗਾ।

ਇਸ ਤੋਂ ਸਪਸ਼ਟ ਹੈ ਕਿ ਮਨੁੱਖ ਦਾ ਅਸਲ ਬੰਧਨ ਉਸ ਦੇ ਆਪਣੇ ਕਰਮ ਹਨ, ਕਿਉਂਕਿ ਜਦ ਤੱਕ ਸਾਰੇ ਕਰਮਾਂ ਦਾ ਨਾਸ਼ ਨਹੀਂ ਹੁੰਦਾ, ਆਤਮਾ ਬੰਧਨ-ਮੁਕਤ ਨਹੀਂ ਹੋ ਸਕਦੀ। ਕਰਮਾਂ ਤੋਂ ਛੁਟਕਾਰੇ ਦਾ ਇੱਕ-ਮਾਤਰ ਸਾਧਨ ਪੂਰਨ ਗੁਰੂ ਦੀ ਸ਼ਰਨ ਅਤੇ ਪ੍ਰਭੂ ਦੀ ਭਗਤੀ ਜਾਂ ਨਾਮ ਦੀ ਕਮਾਈ ਹੈ। ਅਸਲ ਵਿਚ ਪ੍ਰਭੂ-ਭਗਤੀ ਜਾਂ ਨਾਮ-ਭਗਤੀ ਦਾ ਮੂਲ-ਉਦੇਸ਼ ਕਰਮਾਂ ਨੂੰ ਨਾਸ਼ ਕਰਨਾ ਹੈ। ਜਿਵੇਂ-ਜਿਵੇਂ ਜੀਵ ਸਤਿਗੁਰੂ ਦੇ ਉਪਦੇਸ਼ ਅਨੁਸਾਰ ਆਪਣੀ ਲਿਵ ਅੰਦਰ ਸ਼ਬਦ ਨਾਲ ਜੋੜਦਾ ਹੈ, ਆਤਮਾ ਉੱਤੇ ਚੜ੍ਹੀਆਂ ਕਰਮਾਂ ਦੀਆਂ ਮੈਲਾਂ ਉੱਤਰਦੀਆਂ ਜਾਂਦੀਆਂ ਹਨ ਅਤੇ ਉਹ ਨਿਰਮਲ ਹੋ ਕੇ ਪ੍ਰਭੂ ਨਾਲ ਮਿਲਾਪ ਕਰਨ ਦੇ ਯੋਗ ਬਣ ਜਾਂਦੀ ਹੈ।

ਇਸ ਲਈ ਨਾਮਦੇਵ ਜੀ ਕਹਿੰਦੇ ਹਨ:

> ਜੇ ਜਨ ਰਾਮ ਨਾਮ ਰੰਗਿ ਰਾਤਾ, ਛਾਡਿ ਕਰਮ ਕੀ ਆਸਾ॥
> ਤੇ ਜਨ ਰਾਮੈ ਰਾਮ ਸਮਾਨੈ, ਪ੍ਰਣਵਤ ਨਾਮਦੇਵ ਦਾਸਾ॥
>
> —ਹਿੰਦੀ ਪਦਾਵਲੀ, ਪਦ 82

ਜਿਹੜਾ ਵਿਅਕਤੀ ਸੰਤਾਂ-ਮਹਾਤਮਾਂ ਦੀ ਸਮਝਾਈ ਜੁਗਤੀ ਅਨੁਸਾਰ ਨਾਮ ਦੀ ਕਮਾਈ ਕਰਦਾ ਹੈ, ਉਹ ਕਰਮਾਂ ਦੇ ਬੰਧਨ ਤੋਂ ਮੁਕਤ ਹੋ ਜਾਂਦਾ ਹੈ ਅਤੇ ਪ੍ਰਭੂ ਵਿਚ ਸਮਾ ਕੇ ਉਸ ਦਾ ਰੂਪ ਬਣ ਜਾਂਦਾ ਹੈ।

## ਮਨ ਅਤੇ ਇਸ ਦੇ ਵਿਕਾਰ

ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਪਰਮਾਰਥ ਦੀ ਸਾਧਨਾ ਜਾਂ ਪ੍ਰਭੂ ਨਾਲ ਮਿਲਾਪ ਦੇ ਰਸਤੇ ਵਿਚ ਸਭ ਤੋਂ ਵੱਡੀ ਰੁਕਾਵਟ ਇਨਸਾਨ ਦਾ ਮਨ ਹੈ। ਮਨ, ਕਾਲ ਦਾ ਏਜੰਟ ਹੈ। ਇਹ ਜੀਵਾਤਮਾ ਨੂੰ ਸੰਸਾਰ ਦੀਆਂ ਇੱਛਾਵਾਂ-ਤ੍ਰਿਸ਼ਨਾਵਾਂ, ਵਿਸ਼ੇ-ਵਿਕਾਰਾਂ ਅਤੇ ਇੰਦਰੀਆਂ ਦੇ ਭੋਗਾਂ ਵਿਚ ਫਸਾ ਕੇ, ਉਸ ਨੂੰ ਪ੍ਰਭੂ-ਪ੍ਰਾਪਤੀ

ਦੇ ਰਾਹ ਤੋਂ ਦੂਰ ਰੱਖਣ ਦਾ ਯਤਨ ਕਰਦਾ ਹੈ। ਮਨ ਨੂੰ ਵੱਸ ਵਿਚ ਕੀਤੇ ਬਿਨਾਂ ਪ੍ਰਭੂ ਨਾਲ ਮਿਲਾਪ ਕਰ ਸਕਣਾ ਅਸੰਭਵ ਹੈ। ਮਨ ਜੀਵਾਤਮਾ ਨੂੰ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵੱਲ ਖਿੱਚਦਾ ਹੈ। ਜੀਵਾਤਮਾ ਇਸ ਭਰਮ ਦਾ ਸ਼ਿਕਾਰ ਹੋ ਜਾਂਦੀ ਹੈ ਕਿ ਉਹਨੂੰ ਇਨ੍ਹਾਂ ਵਿੱਚੋਂ ਸੱਚਾ ਸੁਖ ਪ੍ਰਾਪਤ ਹੋ ਜਾਵੇਗਾ। ਇਸ ਤਰ੍ਹਾਂ ਇਹਦਾ ਸੰਕਟ ਹੋਰ ਗਹਿਰਾ ਹੁੰਦਾ ਜਾਂਦਾ ਹੈ।

ਆਤਮਾ ਪਰਮਾਤਮਾ ਦੀ ਅੰਸ਼ ਹੈ। ਇਸ ਰਚਨਾ ਦਾ ਭਾਗ ਬਣਨ ਤੋਂ ਪਹਿਲਾਂ ਇਸ ਦਾ ਸੱਤ-ਲੋਕ ਵਿਚ ਨਿਵਾਸ ਸੀ। ਵਰਤਮਾਨ ਅਵਸਥਾ ਵਿਚ ਇਹ ਮਨ ਅਤੇ ਸਰੀਰ ਨਾਲ ਬੱਝੀ ਹੋਈ ਹੈ। ਜਦ ਤੋਂ ਇਹ ਇਸ ਰਚਨਾ ਦਾ ਅੰਗ ਬਣੀ ਹੈ, ਇਹ ਉਸ ਪਰਮ-ਅਨੰਦ ਦੀ ਖੋਜ ਵਿਚ ਹੈ, ਜੋ ਇਸ ਨੂੰ ਸੱਤ-ਲੋਕ ਵਿਚ ਪ੍ਰਾਪਤ ਸੀ। ਇਸ ਨਾਸ਼ਵਾਨ ਸੰਸਾਰ ਵਿਚ ਉਹ ਅਨੰਦ ਮਿਲ ਸਕਣਾ ਅਸੰਭਵ ਹੈ। ਆਤਮਾ ਦੀ ਕੁਦਰਤੀ ਖਿੱਚ ਆਪਣੇ ਸ੍ਰੋਤ ਪਰਮੇਸ਼ਰ ਵੱਲ ਹੈ, ਜਦ ਕਿ ਮਨ ਇਸ ਨੂੰ ਮਾਇਆਵੀ ਰਚਨਾ ਨਾਲ ਬੰਨ੍ਹ ਕੇ ਰੱਖਣ ਲਈ ਇਸ ਨੂੰ ਇੰਦਰੀਆਂ ਦੇ ਭੋਗਾਂ ਵਿਚ ਫਸਾ ਦਿੰਦਾ ਹੈ। ਜਿੰਨਾ ਵੱਧ ਜੀਵ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵਿਚ ਪ੍ਰਵਿਰਤ ਹੁੰਦਾ ਹੈ, ਓਨਾ ਵੱਧ ਮਾਇਆਵੀ ਦਲਦਲ ਵਿਚ ਫਸ ਕੇ ਨਿੱਜ-ਘਰ ਤੋਂ ਦੂਰ ਹੁੰਦਾ ਜਾਂਦਾ ਹੈ। ਜੀਵਾਤਮਾ ਦੀ ਹਾਲਤ ਉਸ ਅਗਿਆਨੀ ਵਾਲੀ ਹੈ, ਜੋ ਦੁਸ਼ਮਣ ਨੂੰ ਦੋਸਤ ਅਤੇ ਨੌਕਰ ਨੂੰ ਮਾਲਕ ਸਮਝਣਾ ਸ਼ੁਰੂ ਕਰ ਦਿੰਦਾ ਹੈ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਮਨ, ਆਤਮਾ ਦੇ ਕਾਰਜਸ਼ੀਲ ਹੋਣ ਦਾ ਜੰਤਰ ਹੈ। ਆਤਮਾ ਜਨਮ ਅਤੇ ਕਰਮ ਦੇ ਬੰਧਨਾਂ ਤੋਂ ਉੱਪਰ ਹੈ, ਪਰ ਮਨ-ਮਾਇਆ ਦੇ ਮੰਡਲਾਂ ਵਿਚ ਇਹ ਸਿਰਫ਼ ਮਨ ਦੁਆਰਾ ਹੀ ਕਾਰਜ ਕਰ ਸਕਦੀ ਹੈ। ਮਨ ਦੀਆਂ ਤਿੰਨ ਅਵਸਥਾਵਾਂ ਹਨ: ਸਥੂਲ, ਸੂਖਮ ਅਤੇ ਕਾਰਣ ਮਨ। ਇਨ੍ਹਾਂ ਨੂੰ ਪਿੰਡੀ, ਅੰਡੀ ਅਤੇ ਬ੍ਰਹਿਮੰਡੀ ਮਨ ਵੀ ਕਿਹਾ ਜਾਂਦਾ ਹੈ। ਸਥੂਲ ਸਰੀਰ ਵਿਚ ਸਥੂਲ, ਸੂਖਮ ਸਰੀਰ ਵਿਚ ਸੂਖਮ ਅਤੇ ਕਾਰਣ ਸਰੀਰ ਵਿਚ ਕਾਰਣ ਮਨ ਕਾਰਜ ਕਰਦਾ ਹੈ। ਅਮਰ ਵੇਲ ਦੀ ਆਪਣੀ ਜੜ੍ਹ ਨਹੀਂ ਹੁੰਦੀ। ਉਹ ਜਿਸ ਬਿਰਛ ਉੱਤੇ ਉੱਗਦੀ ਹੈ, ਉਸ ਤੋਂ ਤਾਕਤ ਲੈ ਕੇ, ਉਸ ਨੂੰ ਹੀ ਸੁਕਾ ਦਿੰਦੀ ਹੈ। ਮਨ ਵੀ ਅਮਰ ਵੇਲ ਵਾਂਗ ਹੈ। ਇਹ ਆਤਮਾ ਤੋਂ ਤਾਕਤ ਲੈ ਕੇ, ਉਸੇ ਨੂੰ ਨਿਰਬਲ ਕਰ ਦਿੰਦਾ ਹੈ। ਅਸਲ ਵਿਚ ਮਨ, ਆਤਮਾ ਦਾ ਸੇਵਕ ਹੈ, ਪਰ ਹੌਲੀ-ਹੌਲੀ ਇਹ ਆਤਮਾ ਉੱਤੇ ਭਾਰੂ (ਹਾਵੀ) ਹੋ ਜਾਂਦਾ ਹੈ ਅਤੇ ਇਹਨੂੰ ਆਪਣੇ ਹੁਕਮ ਅਨੁਸਾਰ ਚਲਾਉਂਦਾ ਹੈ।

ਮਨ ਇਕ ਤਰ੍ਹਾਂ ਦਾ ਕੰਪਿਊਟਰ ਹੈ। ਕੰਪਿਊਟਰ ਆਪਣੇ ਆਪ ਕੁਝ ਨਹੀਂ ਕਰਦਾ। ਅਸੀਂ ਜੋ ਕੁਝ ਉਸ ਦੀ 'ਮੈਮਰੀ' (Memory) ਵਿਚ ਫ਼ੀਡ ਕਰਦੇ ਹਾਂ, ਉਹ

ਉਸੇ ਨੂੰ ਸਕਰੀਨ ਉੱਤੇ ਲਿਆਉਂਦਾ ਹੈ। ਉਸੇ ਤਰ੍ਹਾਂ ਮਨ ਸਾਡੇ ਆਪਣੇ ਕੀਤੇ ਪੂਰਬਲੇ ਕਰਮਾਂ ਅਤੇ ਉਨ੍ਹਾਂ ਦੇ ਸੰਸਕਾਰਾਂ ਅਨੁਸਾਰ ਕਾਰਜ ਕਰਦਾ ਹੈ। ਮੌਤ ਦੇ ਸਮੇਂ ਸਰੀਰ ਪਿੱਛੇ ਰਹਿ ਜਾਂਦਾ ਹੈ, ਪਰ ਕੀਤੇ ਹੋਏ ਸਾਰੇ ਕਰਮਾਂ ਦਾ ਪ੍ਰਭਾਵ ਮਨ ਅਤੇ ਆਤਮਾ ਦੇ ਨਾਲ ਜਾਂਦਾ ਹੈ। ਅਗਲੇ ਜਨਮ ਵਿਚ ਸਰੀਰ ਬਦਲ ਜਾਂਦਾ ਹੈ ਪਰ ਮਨ ਅਤੇ ਆਤਮਾ ਪੂਰਬਲੇ ਕਰਮਾਂ ਦੇ ਪ੍ਰਭਾਵ ਅਨੁਸਾਰ ਕਾਰਜ ਕਰਨ੍ਹਾ ਸ਼ੁਰੂ ਕਰ ਦਿੰਦੇ ਹਨ।

ਪੰਜ ਕਰਮ-ਇੰਦਰੀਆਂ ਅਤੇ ਪੰਜ ਗਿਆਨ-ਇੰਦਰੀਆਂ ਮਨ ਦੇ ਕਾਰਜਸ਼ੀਲ ਹੋਣ ਦੇ ਜੰਤਰ ਹਨ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਮਨ ਦੇ ਹਥਿਆਰ ਹਨ। ਮਨ ਵਿਚ ਪਲ-ਪਲ ਅਨੇਕ ਫੁਰਨੇ ਫੁਰਦੇ ਰਹਿੰਦੇ ਹਨ, ਅਨੇਕ ਇੱਛਾਵਾਂ ਪੈਦਾ ਹੁੰਦੀਆਂ ਰਹਿੰਦੀਆਂ ਹਨ। ਇਨ੍ਹਾਂ ਦੀ ਪੂਰਤੀ ਲਈ ਮਨ, ਆਤਮਾ ਨੂੰ ਆਪਣੇ ਨਾਲ ਇੰਦਰੀਆਂ ਦੇ ਘਾਟ ਉੱਤੇ ਖਿੱਚ ਲਿਆਉਂਦਾ ਹੈ। ਮਨ, ਇੰਦਰੀਆਂ ਤੋਂ ਕਰਮ ਕਰਵਾਉਂਦਾ ਹੈ, ਜਿਨ੍ਹਾਂ ਦਾ ਫਲ ਭੋਗਣ ਲਈ ਮਨ ਅਤੇ ਆਤਮਾ ਆਵਾਗਵਣ ਦੇ ਚੱਕਰ ਨਾਲ ਬੱਝ ਜਾਂਦੇ ਹਨ। ਪੂਰਬਲੇ ਜਨਮਾਂ ਵਿਚ ਮਨ-ਆਤਮਾ ਅਣਗਿਣਤ ਕਰਮ ਕਰ ਚੁੱਕੇ ਹਨ। ਜਦ ਤੱਕ ਉਨ੍ਹਾਂ ਸਭ ਕਰਮਾਂ ਦਾ ਨਾਸ਼ ਨਹੀਂ ਹੁੰਦਾ, ਮਨ ਨਿਰਮਲ ਨਹੀਂ ਹੋ ਸਕਦਾ ਅਤੇ ਆਤਮਾ ਉਹਦੇ ਪੰਜੇ ਤੋਂ ਆਜ਼ਾਦ ਹੋ ਕੇ ਨਿੱਜ-ਘਰ ਵਾਪਸ ਨਹੀਂ ਪਹੁੰਚ ਸਕਦੀ।

ਮਨ ਬਹੁਤ ਤਾਕਤਵਰ ਹੈ। ਇਹ ਇੰਦਰੀਆਂ ਦੇ ਭੋਗਾਂ ਦਾ ਰਸੀਆ ਹੈ। ਇਹਨੂੰ ਸਿਰਫ਼ ਉਹੀ ਚੀਜ਼ ਵੱਸ ਵਿਚ ਕਰ ਸਕਦੀ ਹੈ ਜੋ ਇਸ ਤੋਂ ਵੱਧ ਤਾਕਤਵਰ ਹੋਵੇ ਅਤੇ ਜਿਸ ਵਿਚ ਇੰਦਰੀਆਂ ਦੇ ਭੋਗਾਂ ਤੋਂ ਵੱਧ ਰਸ ਜਾਂ ਅਨੰਦ ਹੋਵੇ। ਅਜਿਹੀ ਸ਼ਕਤੀ ਸਿਰਫ਼ ਪ੍ਰਭੂ ਦੇ ਨਾਮ ਵਿਚ ਹੈ। ਨਾਮ ਪ੍ਰਭੂ ਦਾ ਰੂਪ ਹੈ। ਇਸ ਵਿਚ ਪ੍ਰਭੂ ਵਾਲੀ ਸ਼ਕਤੀ ਹੈ। ਇਹ ਪ੍ਰਭੂ ਵਾਂਗ ਹੀ ਅਨੰਦ-ਰੂਪ ਹੈ। ਜਦ ਜੀਵਾਤਮਾ ਨੂੰ ਸੰਤ-ਮਹਾਤਮਾ ਦੀ ਸੰਗਤ ਦੁਆਰਾ ਸ਼ਬਦ ਜਾਂ ਨਾਮ ਦਾ ਅਦਭੁਤ ਰਸ ਮਿਲਦਾ ਹੈ ਤਾਂ ਇਹ ਸਹਿਜੇ ਹੀ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਵੱਲੋਂ ਮੂੰਹ ਮੋੜ ਲੈਂਦੀ ਹੈ। ਨਾਮਦੇਵ ਜੀ ਕਹਿੰਦੇ ਹਨ:

ਕਾਏਂ ਰੇ ਮਨ ਬਿਖਿਆ ਬਨ ਜਾਇ॥ ਭੂਲੌ ਰੇ ਠਗਮੂਰੀ ਖਾਇ॥[33]
ਜੈਸੇ ਮੀਨੁ ਪਾਨੀ ਮਹਿ ਰਹੈ॥ ਕਾਲ ਜਾਲ ਕੀ ਸੁਧਿ ਨਹੀ ਲਹੈ॥
ਜਿਹਬਾ ਸੁਆਦੀ ਲੀਲਿਤ ਲੋਹ॥ ਐਸੇ ਕਨਿਕ ਕਾਮਨੀ ਬਾਧਿਓ ਮੋਹ॥[34]
ਜਿਉ ਮਧੁ ਮਾਖੀ ਸੰਚੈ ਅਪਾਰ॥ ਮਧੁ ਲੀਨੋ ਮੁਖਿ ਦੀਨੀ ਛਾਰੁ॥[35]
ਗਊ ਬਾਛ ਕਉ ਸੰਚੈ ਖੀਰੁ॥ ਗਲਾ ਬਾਂਧਿ ਦੁਹਿ ਲੇਇ ਅਹੀਰੁ॥[36]
ਮਾਇਆ ਕਾਰਨਿ ਸ੍ਰਮੁ ਅਤਿ ਕਰੈ॥ ਸੋ ਮਾਇਆ ਲੈ ਗਾਡੈ ਧਰੈ॥[37]

ਅਤਿ ਸੰਚੈ ਸਮਝੈ ਨਹੀ ਮੂੜ੍ਹ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ॥[38]
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ॥ ਸਾਧਸੰਗਤਿ ਕਬਹੂ ਨਹੀ ਕਰੈ॥
ਕਹਤ ਨਾਮਦੇਉ ਤਾ ਚੀ ਆਣਿ॥ ਨਿਰਭੈ ਹੋਇ ਭਜੀਐ ਭਗਵਾਨ॥[39]

—ਆਦਿ ਗ੍ਰੰਥ, ਪੰ. 1252

ਆਪ ਸਾਵਧਾਨ ਕਰਦੇ ਹਨ: ਹੇ ਮੂਰਖ ਮਨ! ਤੂੰ ਵਿਸ਼ੇ-ਵਿਕਾਰਾਂ ਦੇ ਜੰਗਲ ਵਿਚ ਕਿਉਂ ਭਟਕਦਾ ਹੈਂ? ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਅਤੇ ਇੱਛਾਵਾਂ-ਤ੍ਰਿਸ਼ਨਾਵਾਂ ਦੇ ਠੱਗ ਤੈਨੂੰ ਠੱਗ ਰਹੇ ਹਨ। ਤੂੰ ਇਨ੍ਹਾਂ ਨੂੰ ਆਪਣਾ ਦੋਸਤ ਅਤੇ ਹਿਤੈਸ਼ੀ ਸਮਝਣ ਦੀ ਅਗਿਆਨਤਾ ਦਾ ਸ਼ਿਕਾਰ ਨਾ ਹੋ। ਚੋਰ, ਧਨ ਚੁਰਾ ਕੇ ਲੈ ਜਾਂਦਾ ਹੈ। ਡਾਕੂ, ਜ਼ਬਰਦਸਤੀ ਧਨ ਲੁੱਟ ਕੇ ਲੈ ਜਾਂਦਾ ਹੈ। ਠੱਗ, ਮੁਸਾਫ਼ਰਾਂ ਦਾ ਸਾਥੀ ਬਣ ਕੇ, ਉਨ੍ਹਾਂ ਨੂੰ ਕੋਈ ਨਸ਼ੀਲਾ ਪਦਾਰਥ ਖੁਆ ਕੇ, ਬੇਹੋਸ਼ ਕਰ ਦਿੰਦਾ ਹੈ ਅਤੇ ਉਨ੍ਹਾਂ ਦਾ ਮਾਲ-ਅਸਬਾਬ ਲੈ ਕੇ ਪੱਤਰਾ ਵਾਚ ਜਾਂਦਾ ਹੈ। ਇਸੇ ਤਰ੍ਹਾਂ ਵਿਸ਼ੇ-ਵਿਕਾਰਾਂ ਦੇ ਠੱਗ ਮਿੱਤਰ ਹੋਣ ਦਾ ਭੁਲੇਖਾ ਪਾ ਕੇ ਆਤਮਾ ਤੋਂ ਉਹਦੀ ਪਰਮਾਰਥੀ ਪੂੰਜੀ ਠੱਗ ਕੇ ਲੈ ਜਾਂਦੇ ਹਨ। ਮੱਛੀ ਇਹ ਸਮਝਣ ਦਾ ਯਤਨ ਨਹੀਂ ਕਰਦੀ ਕਿ ਸ਼ਿਕਾਰੀ ਦੁਆਰਾ ਕੁੰਡੀ ਨਾਲ ਲਾਇਆ ਗਿਆ ਆਟਾ ਜਾਂ ਮਾਸ, ਉਹਦੇ ਭਲੇ ਲਈ ਨਹੀਂ, ਉਹਨੂੰ ਕੁੰਡੀ ਵਿਚ ਫਸਾਉਣ ਲਈ ਹੈ। ਉਹ ਆਟੇ ਜਾਂ ਗੋਸ਼ਤ ਦੇ ਲਾਲਚ ਵਿਚ ਫਸ ਕੇ ਕੁੰਡੀ ਗਲ ਵਿਚ ਫਸਾ ਲੈਂਦੀ ਹੈ ਅਤੇ ਆਪਣੀ ਜਾਨ ਗੁਆ ਬੈਠਦੀ ਹੈ। ਇਸ ਤਰ੍ਹਾਂ ਮਨੁੱਖ ਵਿਕਾਰਾਂ ਦੇ ਜਾਲ ਵਿਚ ਫਸ ਕੇ, ਆਪਣਾ ਜਨਮ ਅਤੇ ਪਰਮਾਰਥ ਬਰਬਾਦ ਕਰ ਲੈਂਦਾ ਹੈ।

ਸ਼ਹਿਦ ਦੀਆਂ ਮੱਖੀਆਂ, ਸ਼ਹਿਦ ਇਕੱਠਾ ਕਰਦੀਆਂ ਹਨ। ਲੋਕ ਧੂੰਆਂ ਕਰ ਕੇ, ਉਨ੍ਹਾਂ ਨੂੰ ਉਡਾ ਦਿੰਦੇ ਹਨ ਅਤੇ ਸ਼ਹਿਦ ਦਾ ਛੱਤਾ ਲਾਹ ਲੈਂਦੇ ਹਨ। ਗਊ ਆਪਣੇ ਵੱਛੇ ਲਈ ਦੁੱਧ ਇਕੱਠਾ ਕਰਦੀ ਹੈ ਪਰ ਗਵਾਲਾ ਵੱਛੇ ਨੂੰ ਇਕ ਪਾਸੇ ਬੰਨ੍ਹ ਕੇ ਦੁੱਧ ਚੋ ਲੈਂਦਾ ਹੈ। ਲੋਕ ਜਾਨ ਮਾਰ ਕੇ ਧਨ ਇਕੱਠਾ ਕਰ ਕੇ ਉਸ ਨੂੰ ਧਰਤੀ ਵਿਚ ਗੱਡ ਦਿੰਦੇ ਹਨ, ਉਹ ਮੂਰਖ ਇਹ ਸਮਝਣ ਦਾ ਯਤਨ ਨਹੀਂ ਕਰਦੇ ਕਿ ਉਹ ਧਨ ਮਿੱਟੀ ਵਿਚ ਹੀ ਦੱਬਿਆ ਰਹਿ ਜਾਵੇਗਾ ਅਤੇ ਉਨ੍ਹਾਂ ਦਾ ਸਰੀਰ ਮਿੱਟੀ ਨਾਲ ਮਿਲ ਕੇ ਮਿੱਟੀ ਬਣ ਜਾਵੇਗਾ। ਇਸੇ ਤਰ੍ਹਾਂ ਵਿਸ਼ੇ-ਵਿਕਾਰਾਂ ਵਿਚ ਪ੍ਰਵਿਰਤ ਲੋਕ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਇਨ੍ਹਾਂ ਵਿੱਚੋਂ ਸੁਖ ਤਾਂ ਕੀ ਮਿਲਨਾ ਹੈ, ਪਰਮਾਰਥ ਦੀ ਪੂੰਜੀ ਜ਼ਰੂਰ ਬਰਬਾਦ ਹੋ ਜਾਵੇਗੀ। ਨਾਮਦੇਵ ਜੀ ਕਹਿੰਦੇ ਹਨ: ਮੇਰੇ ਮਨ! ਤੈਨੂੰ ਰੱਬ ਦੀ ਸੌਂਹ ਹੈ ਕਿ ਸੰਸਾਰ ਦੀਆਂ ਇੱਛਾਵਾਂ ਤਿਆਗ ਕੇ ਨਿਸ਼ਚਿੰਤ ਹੋ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰ।

### ਛਾਡਿ ਮਨਾ ਰੇ ਝੂਠੀ ਆਸਾ

ਕਾਹੇ ਰੇ ਮਨ ਭੂਲਾ ਫਿਰਈ। ਚੇਤਿ ਨ ਰਾਮ ਚਰਨ ਚਿਤ ਧਰਹੀ॥
ਨਰਹਰਿ ਨਰਹਰਿ ਜਪਿਰੇ ਜੀਯਰਾ। ਅਵਧਿ ਕਾਲ ਦਿਨ ਆਵੈ ਨਿਯਰਾ॥[40]
ਪੁਤ੍ਰ ਕਲਿਤ੍ਰ ਧਨ ਚਿਤ ਬੇਸਾਸਾ। ਛਾਡਿ ਮਨਾਰੇ ਝੂਠੀ ਆਸਾ॥[41]
ਤੂ ਜਿਨਿ ਜਾਨੈ ਗ੍ਰੇਹੀ ਗ੍ਰੇਹਾ। ਬਿਨਸਤ ਬਾਰ ਕਛੂ ਨਹੀਂ ਦੇਹਾ॥[42]
ਕਹਤ ਨਾਂਮਦੇਵ ਝੂਠੀ ਦੇਹੀ। ਤੌ ਸਾਂਚੀ ਜੇ ਰਾਮ ਸਨੇਹੀ॥[43]

—ਨਾਮਦੇਵ ਗਾਥਾ, 2184

ਨਾਮਦੇਵ ਜੀ ਚਿਤਾਵਨੀ ਦਿੰਦੇ ਹਨ: ਮੇਰੇ ਮਨ! ਤੂੰ ਭਰਮ ਵਿਚ ਕਿਉਂ ਫਸਦਾ ਹੈਂ? ਤੂੰ ਪ੍ਰਭੂ ਦੇ ਚਰਨ-ਕਮਲਾਂ ਨਾਲ ਪ੍ਰੇਮ ਕਿਉਂ ਨਹੀਂ ਕਰਦਾ? ਉਮਰ ਦਿਨੋਂ-ਦਿਨ ਘਟਦੀ ਜਾ ਰਹੀ ਹੈ। ਅੰਤ ਸਮਾਂ ਨੇੜੇ ਆ ਰਿਹਾ ਹੈ। ਤੈਨੂੰ ਸੁਆਸ-ਸੁਆਸ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਧੀਆਂ-ਪੁੱਤਰ, ਇਸਤਰੀ, ਧਨ-ਦੌਲਤ ਆਦਿ ਸਭ ਮੋਹ-ਮਾਇਆ ਦਾ ਜਾਲ ਹਨ। ਇਨ੍ਹਾਂ ਵਿੱਚੋਂ ਸੱਚੀ ਸ਼ਾਂਤੀ ਦੀ ਆਸ ਰੱਖਣਾ ਅਗਿਆਨਤਾ ਹੈ। ਇਹ ਸਰੀਰ ਵੀ ਝੂਠਾ ਅਤੇ ਨਾਸ਼ਵਾਨ ਹੈ ਅਤੇ ਜਿਸ ਘਰ ਨੂੰ ਆਪਣਾ ਸਮਝੀ ਬੈਠਾ ਹੈਂ, ਉਹਨੇ ਵੀ ਅੰਤ ਸਮੇਂ ਤੇਰਾ ਸਾਥ ਨਹੀਂ ਦੇਣਾ। ਜਿਨ੍ਹਾਂ ਰਿਸ਼ਤੇਦਾਰਾਂ ਨੂੰ ਤੂੰ ਆਪਣੇ ਸੱਚੇ ਹਿਤੈਸ਼ੀ ਸਮਝ ਰਿਹਾ ਹੈਂ, ਉਨ੍ਹਾਂ ਨੇ ਵੀ ਤੇਰਾ ਸਾਥ ਛੱਡ ਦੇਣਾ ਹੈ। ਆਪ ਦਾ ਭਾਵ ਹੈ ਕਿ ਸੰਸਾਰ ਦੇ ਸਭ ਰਿਸ਼ਤੇ ਬੰਧਨਕਾਰੀ ਹਨ, ਮੁਕਤੀ ਸਿਰਫ਼ ਪ੍ਰਭੂ ਦੀ ਭਗਤੀ ਅਤੇ ਨਾਮ ਦੀ ਕਮਾਈ ਵਿਚ ਹੈ।

### ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ

ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ॥[44]
ਕਾਹੇ ਕਉ ਕੀਜੈ ਧਿਆਨੁ ਜਪੰਨਾ॥ ਜਬ ਤੇ ਸੁਧੁ ਨਾਹੀ ਮਨੁ ਅਪਨਾ॥
ਸਿੰਘਚ ਭੋਜਨੁ ਜੋ ਨਰੁ ਜਾਨੈ॥ ਐਸੇ ਹੀ ਠਗਦੇਉ ਬਖਾਨੈ॥[45]
ਨਾਮੇ ਕੇ ਸੁਆਮੀ ਲਾਹਿ ਲੇ ਝਗਰਾ॥ ਰਾਮ ਰਸਾਇਨ ਪੀਓ ਰੇ ਦਗਰਾ॥[46]

—ਆਦਿ ਗ੍ਰੰਥ, ਪੰ. 485

ਸੰਤ ਨਾਮਦੇਵ ਜੀ ਕਈ ਉਦਾਹਰਨਾਂ ਦੁਆਰਾ ਇਹ ਗੱਲ ਸਮਝਾਉਣ ਦਾ ਯਤਨ ਕਰਦੇ ਹਨ ਕਿ ਪ੍ਰਭੂ ਦੀ ਭਗਤੀ ਵਿਚ ਸਫਲਤਾ ਲਈ ਮਨ ਦੀ ਨਿਰਮਲਤਾ

ਜ਼ਰੂਰੀ ਹੈ। ਆਪ ਕਹਿੰਦੇ ਹਨ ਕਿ ਸੱਪ ਕੁੰਜ ਉਤਾਰ ਦਿੰਦਾ ਹੈ, ਜ਼ਹਿਰ ਨਹੀਂ ਛੱਡਦਾ। ਬਗਲਾ ਇਕ ਲੱਤ ਉੱਤੇ ਖੜ੍ਹਾ ਹੋ ਕੇ ਧਿਆਨ ਲਾਉਂਦਾ ਹੈ, ਪਰ ਉਹਦੇ ਮਨ ਵਿਚ ਮੱਛੀ ਨੂੰ ਫੜ ਕੇ ਖਾਣ ਦੀ ਇੱਛਾ ਲੁਕੀ ਹੁੰਦੀ ਹੈ। ਅਜਿਹੇ ਧਿਆਨ ਦਾ ਕੀ ਲਾਭ ਹੈ? ਮਨ ਵਿਚ ਕਪਟ ਰੱਖ ਕੇ ਪਰਮਾਰਥ ਦੀ ਸਾਧਨਾ ਵਿਚ ਲੱਗਣਾ ਵਿਅਰਥ ਹੈ। ਆਪ ਨਿਰਮਲ ਰਹਿਣੀ ਅਤੇ ਹੱਕ-ਹਲਾਲ ਦੀ ਕਮਾਈ ਉੱਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ ਕਿ ਜਿਹੜਾ ਵਿਅਕਤੀ ਸ਼ੇਰ ਵਾਂਗ ਦੂਸਰਿਆਂ ਨੂੰ ਦੁੱਖ ਪੁਚਾਉਂਦਾ ਹੈ ਜਾਂ ਆਪਣੀ ਰੋਜ਼ੀ ਲਈ ਦੂਸਰਿਆਂ ਨੂੰ ਠੱਗਦਾ ਫਿਰਦਾ ਹੈ, ਉਹ ਆਪਣੇ ਆਪ ਨੂੰ ਧਰਮਾਤਮਾ ਕਹਾਉਣ ਦਾ ਲੱਖ ਢੌਂਗ ਰਚੇ, ਅਸਲ ਵਿਚ ਉਹ ਹੱਤਿਆਰਾ ਅਤੇ ਠੱਗ ਹੈ। ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਫ਼ਜ਼ੂਲ ਦੇ ਵਾਦ-ਵਿਵਾਦ, ਹਿਰਦੇ ਦੀ ਕਠੋਰਤਾ ਅਤੇ ਨਿਰਦੈਤਾ ਦਾ ਤਿਆਗ ਕਰ ਕੇ, ਪ੍ਰਭੂ ਦੇ ਨਾਮ ਦਾ ਅੰਮ੍ਰਿਤ ਪੀਣ ਦਾ ਯਤਨ ਕਰਨਾ ਚਾਹੀਦਾ ਹੈ। ਸੁਆਮੀ ਜੀ ਮਹਾਰਾਜ ਕਹਿੰਦੇ ਹਨ:

ਬੜਾ ਬੈਰੀ ਯਹ ਮਨ ਘਟ ਮੇਂ। ਇਸੀ ਕਾ ਜੀਤਨਾ ਕਠਿਨਾ॥
ਪੜੋ ਤੁਮ ਇਸਹੀ ਕੇ ਪੀਛੇ। ਔਰ ਸਬਹੀ ਜਤਨ ਤਜਨਾ॥

—ਸਾਰਬਚਨ, 19:2:8–9

ਪਲਟੂ ਸਾਹਿਬ ਕਹਿੰਦੇ ਹਨ:

ਮਨ ਹਸਤੀ ਮਨ ਲੋਮੜੀ, ਮਨੈ ਕਾਗ ਮਨ ਸ਼ੇਰ।
ਪਲਟੂਦਾਸ ਸਾਚੀ ਕਹੈ, ਮਨ ਕੇ ਇਤਨੇ ਫੇਰ॥

—ਪਲਟੂ ਸਾਹਿਬ ਕੀ ਬਾਨੀ, ਭਾਗ 3, ਪੰ. 77

ਮਨ ਕਦੇ ਹਾਥੀ ਵਾਂਗ ਤਾਕਤਵਰ, ਕਦੇ ਲੂੰਬੜੀ ਵਾਂਗ ਚਲਾਕ, ਕਦੇ ਕਾਂ ਵਾਂਗ ਗੰਦਾ ਅਤੇ ਕਦੇ ਸ਼ੇਰ ਵਾਂਗ ਖ਼ੂਨੀ ਬਣ ਜਾਂਦਾ ਹੈ। ਮਨ ਦੇ ਹੇਰ-ਫੇਰ ਸਮਝ ਸਕਣਾ ਅਤੇ ਉਹਨੂੰ ਵੱਸ ਵਿਚ ਕਰ ਸਕਣਾ ਬਹੁਤ ਮੁਸ਼ਕਲ ਹੈ।

## *ਛਾਂਡਿ ਦੇ ਰੇ ਮਨ ਹਮਿਤਾ ਮਮਿਤਾ*

ਛਾਂਡਿ ਦੇ ਰੇ ਮਨ ਹਮਿਤਾ ਮਮਿਤਾ। ਸਬ ਘਟ ਰਾਮ ਰਹਿਯੌ ਰਮਿ ਰਮਤਾ॥[47]
ਆਸਾ ਕਰਿ ਮਨ ਜਇਯੇ ਜਹਿੰਯਾ। ਰਾਮ ਬਿਨਾ ਸੁਖ ਨਾਹੀਂ ਤਹਿੰਯਾ॥[48]
ਜਨ ਕੀ ਪ੍ਰੀਤਿ ਅਗਮ ਪਿਆਰੀ। ਜਿਉਂ ਜਲ ਨਿਰਖਿ ਭਰੈ ਪਨਿਹਾਰੀ॥[49]
ਭਣਤ ਨਾਮਦੇਵ ਸਬ ਗੁਨ ਆਗਰ। ਭਜਿ ਹਰਿ ਚਰਨ ਕ੍ਰਿਪਾ ਸੁਖ ਸਾਗਰ॥[50]

—ਹਿੰਦੀ ਪਦਾਵਲੀ, ਪਦ 123

ਨਾਮਦੇਵ ਜੀ ਕਹਿੰਦੇ ਹਨ: ਹੇ ਮੇਰੇ ਮਨ! ਤੂੰ ਮੋਹ-ਮਮਤਾ ਅਤੇ ਘਮੰਡ ਤਿਆਗ ਦੇ। ਤੂੰ ਜਿਸ ਵਸਤੂ ਦੀ ਮਰਜੀ ਇੱਛਾ ਕਰ ਲੈ ਅਤੇ ਭਾਵੇਂ ਜਿੱਥੇ ਮਰਜ਼ੀ ਚਲਿਆ ਜਾ, ਤੈਨੂੰ ਪ੍ਰਭੂ ਤੋਂ ਬਿਨਾਂ ਕਦੇ ਵੀ ਸੱਚਾ ਸੁਖ ਨਹੀਂ ਮਿਲ ਸਕੇਗਾ। ਤੂੰ ਆਪਣਾ ਧਿਆਨ ਹਮੇਸ਼ਾ ਇਸ ਤਰ੍ਹਾਂ ਪ੍ਰਭੂ ਵਿਚ ਰੱਖ ਜਿਸ ਤਰ੍ਹਾਂ ਪਾਣੀ ਦਾ ਘੜਾ ਚੁੱਕੀ ਆ ਰਹੀ ਮੁਟਿਆਰ, ਆਪਣਾ ਧਿਆਨ ਸਦਾ ਘੜੇ ਵਿਚ ਰੱਖਦੀ ਹੈ। ਮੇਰੇ ਮਨ! ਤੂੰ ਸਦਾ ਗੁਣਾਂ ਅਤੇ ਅਨੰਦ ਦੇ ਭੰਡਾਰ ਪ੍ਰਭੂ ਦੇ ਧਿਆਨ ਵਿਚ ਮਗਨ ਰਹਿ।

### *ਸਬੈ ਚਤੁਰਤਾ ਬਰਤੈ ਅਪਨੀ*

ਸਬੈ ਚਤੁਰਤਾ ਬਰਤੈ ਅਪਨੀ।
ਐਸਾ ਨ ਕੋਈ ਨਿਰਪਖ ਹ੍ਵੈ ਖੇਲੈ, ਤਾਥੈ ਮਿਟੈ ਅੰਤਰ ਕੀ ਤਪਨੀ॥[51]
ਅੰਤਰਿ ਕੁਟਿਲ ਰਹਤ ਖੇਚਰ ਮਤਿ, ਊਪਰਿ ਮੰਜਨ ਕਰਤ ਦਿਨ ਖਪਨੀ॥[52]
ਐਸਾ ਨ ਕੋਈ ਸਰਬੰਗ ਪਿਛਾਨੈ, ਪ੍ਰਭ ਬਿਨ ਔਰ ਰੈਨਿ ਦਿਨ ਸੁਪਨੀ॥[53]
ਸੋਈ ਸਾਧ ਸੋਈ ਮੁਨੀ ਗਿਆਨੀ, ਜਾ ਕੀ ਲਾਗਿ ਰਹੀ ਲਯੌ ਰਸਨੀ॥
ਭਣਤ ਨਾਮਦੇਵ ਤਿਨਿ ਥਿਤਿ ਪਾਈ, ਜਾ ਕੇ ਰਾਮ ਨਾਮ ਨਿਜ ਰਟਨੀ॥[54]

—ਹਿੰਦੀ ਪਦਾਵਲੀ, ਪਦ 13

ਦੁਨੀਆ ਦੇ ਸਭ ਲੋਕ ਬਹੁਤ ਹੁਸ਼ਿਆਰੀ ਨਾਲ ਆਪਣੇ ਸੁਆਰਥ ਦੀ ਸਿੱਧੀ ਵਿਚ ਲੱਗੇ ਹੋਏ ਹਨ। ਦੁਨੀਆ ਵਿਚ ਅਜਿਹਾ ਕੋਈ ਵਿਅਕਤੀ ਨਜ਼ਰ ਨਹੀਂ ਆਉਂਦਾ, ਜੋ ਮਾਇਆਵੀ ਕਾਮਨਾਵਾਂ ਤਿਆਗ ਕੇ, ਪ੍ਰਭੂ ਦੀ ਭਗਤੀ ਦੁਆਰਾ ਆਤਮਾ ਦੇ ਪਰਮਾਤਮਾ ਤੋਂ ਵਿਛੋੜੇ ਦੇ ਦੁੱਖ ਨੂੰ ਦੂਰ ਕਰਨ ਦਾ ਯਤਨ ਕਰ ਰਿਹਾ ਹੋਵੇ। ਲੋਕ ਅੰਦਰੋਂ ਇੱਲ ਸਮਾਨ ਗੰਦੇ ਅਤੇ ਜ਼ੁਲਮੀ ਹਨ ਪਰ ਬਾਹਰੋਂ ਇਸ਼ਨਾਨ ਆਦਿ ਦੇ ਦਿਖਾਵੇ ਨਾਲ ਦੁਨੀਆ ਵਿਚ ਮਾਣ-ਵਡਿਆਈ ਪ੍ਰਾਪਤ ਕਰਨ ਦਾ ਯਤਨ ਕਰਦੇ ਹਨ। ਸੱਚਾ ਸਾਧੂ ਅਤੇ ਗਿਆਨੀ ਉਹੀ ਹੈ, ਜੋ ਸੰਸਾਰ ਨੂੰ ਸੁਪਨੇ ਵਾਂਗ ਝੂਠਾ ਸਮਝ ਕੇ, ਆਪਣੀ ਲਿਵ ਸਦਾ ਅਵਿਨਾਸ਼ੀ ਪ੍ਰਭੂ ਨਾਲ ਜੋੜ ਕੇ ਰੱਖਦਾ ਹੈ।

### *ਸਮਝਿ ਮਨ ਮੂਰਿਖ*

ਅਭਿਮਾਂਨ ਲੀਖਾਂ ਨਰ ਆਯੌ ਰੇ।[55]
ਪਰ ਆਤਮ ਆਤਮ ਨਹੀਂ ਚੀਨਹੀਂ। ਨਰ ਵਪੁ ਨਾਂਵ ਧਰਾਯੌ ਰੇ॥[56]
ਗਰਭਬਾਸ ਮੈਂ ਹੁਤੌ ਦੀਨਤਾ। ਤ੍ਰਾਹਿ ਤ੍ਰਾਹਿ ਲਯੌ ਲਾਯੌ ਰੇ।

ਹਾ ਹਾ ਕਰਤ ਵਿਸੰਭਰ ਆਗੈ। ਗਹਿ ਆਪਦਾ ਛੁੜਾਵੌ ਰੇ॥[57]
ਅਬ ਰਾਤੌ ਤੌ ਬਿਸ਼ੈ ਬਾਸਨਾ। ਸੰਗ ਤ੍ਰਿਸਨਾਂ ਕੈ ਧਾਯੌ ਰੇ॥[58]
ਗੁਨਹੇਗਾਰ ਗੋਬਿੰਦ ਦੇਵ ਕੌ। ਕਬਹੂੰ ਰਾਮ ਨ ਗਾਯੌ ਰੇ॥
ਮੈਂ ਹਰਿ ਨਾਂਮ ਅਧਾਰ ਧਾਰ ਕੈ। ਸਾਧੂ ਸਰਨਿ ਬਤਾਯੌ ਰੇ।
ਨਾਂਮਦੇਵ ਕਹੈ ਸਮਝਿ ਮਨ ਮੂਰਿਖ। ਜੌ ਸਮਝੈ ਸਮਝਾਯੌ ਰੇ॥[59]

—ਨਾਮਦੇਵ ਗਾਥਾ, ਅਭੰਗ 2269

ਨਾਮਦੇਵ ਜੀ ਕਹਿੰਦੇ ਹਨ ਕਿ ਵਿਸ਼ੇ-ਵਿਕਾਰਾਂ ਵਿਚ ਖੁੱਭਿਆ ਮਨੁੱਖ ਸਦਾ ਹੰਕਾਰ ਵਿਚ ਡੁੱਬਾ ਰਹਿੰਦਾ ਹੈ। ਉਹ ਹੰਕਾਰ ਵੱਸ ਹੋ ਕੇ ਇਨਸਾਨ ਨੂੰ ਇਨਸਾਨ ਨਹੀਂ ਸਮਝਦਾ। ਉਹ ਭੁੱਲ ਜਾਂਦਾ ਹੈ ਕਿ ਉਹਨੂੰ ਮਾਂ ਦੇ ਪੇਟ ਵਿਚ ਪੁੱਠਾ ਲਮਕਣਾ ਪਿਆ ਸੀ। ਉਸ ਵੇਲੇ ਇਹ ਬਾਰ-ਬਾਰ ਪ੍ਰਭੂ ਅੱਗੇ ਬੇਨਤੀ ਕਰਦਾ ਸੀ ਕਿ ਇਸ ਨਰਕ ਵਿੱਚੋਂ ਬਾਹਰ ਕੱਢੇ ਜਾਣ ਤੇ ਮੈਂ ਪਲ-ਪਲ ਤੁਹਾਨੂੰ ਯਾਦ ਰੱਖਾਂਗਾ। ਇਹ ਪ੍ਰਭੂ ਨਾਲ ਕੀਤਾ ਵਾਦਾ ਭੁਲਾ ਕੇ ਵਿਸ਼ੇ-ਵਿਕਾਰਾਂ ਅਤੇ ਇੱਛਾਵਾਂ-ਤ੍ਰਿਸ਼ਨਾਵਾਂ ਦੇ ਹੜ੍ਹ ਵਿਚ ਰੁੜ੍ਹਿਆ ਜਾ ਰਿਹਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਸੰਤਾਂ ਦੀ ਸ਼ਰਨ ਪ੍ਰਾਪਤ ਕਰ ਕੇ, ਉਨ੍ਹਾਂ ਦੀ ਸਮਝਾਈ ਜੁਗਤੀ ਅਨੁਸਾਰ ਹਰੀ ਦੇ ਨਾਮ ਨੂੰ ਜੀਵਨ ਦਾ ਆਧਾਰ ਬਣਾ ਲਿਆ ਹੈ। ਆਪ ਕਹਿੰਦੇ ਹਨ: ਹੇ ਮੂਰਖ ਮਨ! ਤੂੰ ਸੰਤਾਂ ਦੇ ਉਪਦੇਸ਼ ਨੂੰ ਮਨ ਵਿਚ ਬਿਠਾ ਕੇ ਉਸ ਉੱਤੇ ਅਮਲ ਕਰਨ ਦਾ ਯਤਨ ਕਰ।

## *ਜਦ ਤਕ ਮੈਂ ਤੂੰ, ਤੂੰ ਮੈਂ ਛੱਡਦਾ ਨਹੀਂ ਮਨ*

ਜਦ ਤਕ ਨਹੀਂ ਛੁੱਟਦਾ ਦੇਹ ਦਾ ਮੋਹ,
ਜਦ ਤਕ ਨਹੀਂ ਹੱਟਦਾ ਵਿਸ਼ਿਆਂ ਤੋਂ ਮਨ,
ਆਤਮਿਕ ਸੁਖ ਤੂੰ ਕਿੱਦਾਂ ਪਾਵੇਂ,
ਜਦ ਤਕ ਮੈਂ ਤੂੰ, ਤੂੰ ਮੈਂ ਛੱਡਦਾ ਨਹੀਂ ਮਨ।
ਮੈਂ ਭਗਤ ਹਾਂ, ਮੈਂ ਮੁਕਤ ਹਾਂ,
ਕਿਵੇਂ ਕਹਿ ਸਕਦਾ ਇਹ ਭਗਤ।
ਨਾਮਾ ਕਹੇ ਸ਼ਾਂਤੀ ਪਾਵੇ ਕਿਵੇਂ ਜੀਵ, ਤੇਰੀ ਕਿਰਪਾ ਬਿਨਾਂ।

*ਦੇਹਾਚੋਂ ਮਮਤਵ ਜੰਵ ਨਾਹੀਂ ਤੁਟਲੋਂ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1921*

ਜਦ ਤੱਕ ਦੇਹ ਦਾ ਮੋਹ ਦੂਰ ਨਹੀਂ ਹੁੰਦਾ, ਮਨ ਵਿਸ਼ੇ-ਵਿਕਾਰਾਂ ਦੇ ਭੋਗਾਂ ਨੂੰ ਨਹੀਂ ਛੱਡਦਾ ਅਤੇ ਹਉਮੈਂ ਦਾ ਨਾਸ਼ ਨਹੀਂ ਹੁੰਦਾ, ਆਤਮਿਕ ਸੁੱਖ-ਸ਼ਾਂਤੀ ਕਿਵੇਂ ਮਿਲ ਸਕਦੀ ਹੈ ? ਨਾਮਦੇਵ ਜੀ ਨਿਮਰਤਾ-ਪੂਰਵਕ ਕਹਿੰਦੇ ਹਨ ਕਿ ਮੇਰੇ ਜਿਹੇ ਪਤਿਤ ਦਾ ਇਹ ਕਹਿਣਾ ਠੀਕ ਨਹੀਂ ਕਿ ਮੈਂ ਪ੍ਰਭੂ ਦਾ ਭਗਤ ਹਾਂ ਅਤੇ ਮੈਂ ਮੁਕਤੀ ਪ੍ਰਾਪਤ ਕਰ ਲਈ ਹੈ। ਹੇ ਪ੍ਰਭੂ! ਮੁਕਤੀ ਸਿਰਫ਼ ਤੇਰੀ ਦਇਆ-ਮਿਹਰ ਨਾਲ ਹੀ ਪ੍ਰਾਪਤ ਹੋ ਸਕਦੀ ਹੈ।

### *ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ*

ਮਨ ਕੀ ਬਿਰਥਾ ਮਨੁ ਹੀ ਜਾਨੈ ਕੈ ਬੂਝਲ ਆਗੈ ਕਹੀਐ ॥[60]
ਅੰਤਰਜਾਮੀ ਰਾਮੁ ਰਵਾਂਈ ਮੈ ਡਰੁ ਕੈਸੇ ਚਹੀਐ ॥[61]
ਬੇਧੀਅਲੇ ਗੋਪਾਲ ਗੁੋਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥[62]
ਮਾਨੈ ਹਾਟੁ ਮਾਨੈ ਪਾਟੁ ਮਾਨੈ ਹੈ ਪਾਸਾਰੀ ॥
ਮਾਨੈ ਬਾਸੈ ਨਾਨਾ ਭੇਦੀ ਭਰਮਤੁ ਹੈ ਸੰਸਾਰੀ ॥[63]
ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥[64]
ਸਭੋ ਹੁਕਮੁ ਹੁਕਮੁ ਹੈ ਆਪੇ ਨਿਰਭਉ ਸਮਤੁ ਬੀਚਾਰੀ ॥[65]
ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ ॥[66]
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ ॥[67]

—ਆਦਿ ਗ੍ਰੰਥ, ਪੰ. 1350

ਨਾਮਦੇਵ ਜੀ ਕਹਿੰਦੇ ਹਨ: ਆਪਣੇ ਮਨ ਦੀ ਹਾਲਤ ਮੈਂ ਹੀ ਜਾਣਦਾ ਹਾਂ, ਕੋਈ ਦੂਜਾ ਇਸ ਨੂੰ ਨਹੀਂ ਜਾਣ ਸਕਦਾ। ਮੈਂ ਹਮੇਸ਼ਾ ਪ੍ਰਭੂ ਦੇ ਨਾਮ ਦੇ ਸਿਮਰਨ ਵਿਚ ਲੱਗਾ ਰਹਿੰਦਾ ਹਾਂ, ਜਿਸ ਨਾਲ ਮੇਰਾ ਮਨ ਉਸ ਸਰਬ-ਵਿਆਪਕ ਪ੍ਰਭੂ ਵਿਚ ਸਮਾ ਕੇ ਪੂਰੀ ਤਰ੍ਹਾਂ ਨਿਰਭਉ ਹੋ ਗਿਆ ਹੈ। ਪਹਿਲੋਂ ਮੇਰਾ ਚੰਚਲ ਮਨ ਪਲ-ਭਰ ਵਿਚ ਬਜ਼ਾਰ ਵਿਚ ਪਹੁੰਚ ਜਾਂਦਾ ਸੀ ਅਤੇ ਪਲ-ਭਰ ਵਿਚ ਸ਼ਹਿਰ ਵਿਚ ਘੁੰਮਣ ਚਲਿਆ ਜਾਂਦਾ ਸੀ। ਇਹ ਅਨੇਕ ਤਰ੍ਹਾਂ ਦੇ ਕੌਤਕ ਦਿਖਾਉਂਦਾ ਸੀ ਅਤੇ ਸਾਰੇ ਸੰਸਾਰ ਵਿਚ ਭਟਕਦਾ ਫਿਰਦਾ ਸੀ। ਜਦ ਮਨ ਸਤਿਗੁਰੂ ਦੇ ਸ਼ਬਦ ਦੇ ਰੰਗ ਵਿਚ ਰੰਗਿਆ ਗਿਆ ਤਾਂ ਇਹਦੀ ਦੁਬਿਧਾ ਅਤੇ ਭਟਕਣਾ ਦੂਰ ਹੋ ਗਈ। ਇਹ ਪੂਰੀ ਤਰ੍ਹਾਂ ਨਿਹਚਲ ਹੋ ਗਿਆ। ਹੁਣ ਇਹਦੀ ਬਿਰਤੀ ਅਤੇ ਦ੍ਰਿਸ਼ਟੀ ਬਦਲ ਗਈ ਹੈ ਅਤੇ ਇਹਨੂੰ ਸਾਰੀ ਸ੍ਰਿਸ਼ਟੀ ਪ੍ਰਭੂ ਦੀ ਲੀਲਾ ਦੇ ਰੂਪ ਵਿਚ ਦਿਖਾਈ ਦਿੰਦੀ ਹੈ।

ਨਾਮਦੇਵ ਜੀ ਕਹਿੰਦੇ ਹਨ: ਜਿਹੜਾ ਭਗਤ ਅੰਦਰ ਅਨਹਦ ਸ਼ਬਦ ਨਾਲ ਜੁੜ ਜਾਂਦਾ ਹੈ, ਉਹਨੂੰ ਜੀਵਨ ਦੇ ਰਹੱਸ ਦੀ ਸੋਝੀ ਹੋ ਜਾਂਦੀ ਹੈ ਅਤੇ ਉਹਦਾ ਉਸ ਅਲੱਖ-ਪੁਰਖ ਨਾਲ ਮਿਲਾਪ ਹੋ ਜਾਂਦਾ ਹੈ।

## ਮਨ ਨੂੰ ਵੱਸ ਵਿਚ ਕਰਨ ਦਾ ਉਪਾਅ: ਸੰਤਾਂ ਦੀ ਸ਼ਰਨ

ਹੁਣ ਸੰਤ ਨਾਮਦੇਵ ਜੀ ਮਨ ਦੇ ਵਿਕਾਰਾਂ ਨੂੰ ਦੂਰ ਕਰਨ ਦੇ ਸਾਧਨ ਬਿਆਨ ਕਰਦੇ ਹੋਏ ਸਮਝਾਉਂਦੇ ਹਨ:

### *ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ*

ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥[68]
ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥
ਪਾਛੈ ਬਹੁਰਿ ਨ ਆਵਨੁ ਪਾਵਉ ॥
ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥
ਬਜਰ ਕੁਠਾਰੁ ਮੋਹਿ ਹੈ ਛੀਨਾਂ ਕਰਿ ਮਿੰਨਤਿ ਲਗਿ ਪਾਵਉ ॥[69]
ਸੰਤਨ ਕੇ ਹਮ ਉਲਟੇ ਸੇਵਕ ਭਗਤਨ ਤੇ ਡਰਪਾਵਉ ॥
ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ ॥
ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ ॥
ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥[70]
ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥

—ਆਦਿ ਗ੍ਰੰਥ, ਪੰ. 693

ਇੰਦਰੀਆਂ ਅਤੇ ਵਿਕਾਰਾਂ ਨੂੰ ਵੱਸ ਕੀਤੇ ਬਿਨਾਂ ਭਗਤੀ-ਮਾਰਗ ਉੱਤੇ ਅੱਗੇ ਵੱਧ ਸਕਣਾ ਅਸੰਭਵ ਹੈ। ਨਾਮਦੇਵ ਜੀ ਕਹਿੰਦੇ ਹਨ: ਮੈਂ ਦਸ ਇੰਦਰੀਆਂ—ਪੰਜ ਕਰਮ-ਇੰਦਰੀਆਂ ਅਤੇ ਪੰਜ ਗਿਆਨ-ਇੰਦਰੀਆਂ—ਵੱਸ ਵਿਚ ਕਰ ਲਈਆਂ ਹਨ। ਮੇਰੇ ਸਰੀਰ ਦੀਆਂ 72 ਹਜ਼ਾਰ ਨਾੜੀਆਂ ਜ਼ਹਿਰ ਤੋਂ ਮੁਕਤ ਹੋ ਗਈਆਂ ਹਨ ਅਤੇ ਸਾਰਾ ਸਰੀਰ ਨਾਮ ਦੇ ਅੰਮ੍ਰਿਤ ਨਾਲ ਭਰ ਗਿਆ ਹੈ। ਇਸ ਨਾਲ ਮੇਰਾ ਆਵਾਗਵਣ ਦਾ ਚੱਕਰ ਖ਼ਤਮ ਹੋ ਗਿਆ ਹੈ। ਮੇਰਾ ਮਨ ਅੰਦਰ ਸ਼ਬਦ ਦੀ ਸੱਚੀ ਬਾਣੀ ਵਿਚ ਲੀਨ ਹੋ ਗਿਆ ਹੈ। ਇਸ ਨਾਲ ਮਨ ਅਤੇ ਆਤਮਾ ਨਿਰਮਲ ਹੋ

ਗਏ ਹਨ। ਮੈਂ ਸਤਿਗੁਰੂ ਦੀ ਕਿਰਪਾ ਨਾਲ ਸ਼ਬਦ ਦੀ ਤੇਜ਼ ਕੁਹਾੜੀ ਨਾਲ ਮੋਹ ਦੇ ਬੰਧਨ ਕੱਟ ਲਏ ਹਨ। ਮੈਂ ਸੰਸਾਰ ਤੋਂ ਮੂੰਹ ਮੋੜ ਕੇ, ਸੰਤਾਂ ਦੀ ਸ਼ਰਨ ਲੈ ਲਈ ਹੈ। ਹੁਣ ਮੈਂ ਮਨ-ਇੰਦਰੀਆਂ ਦੀ ਥਾਂ, ਸੰਤਾਂ ਦਾ ਦਾਸ ਬਣ ਗਿਆ ਹਾਂ।

ਨਾਮਦੇਵ ਜੀ ਕਹਿੰਦੇ ਹਨ ਕਿ ਮਾਇਆ ਦੇ ਮੋਹ ਦੇ ਕਾਰਨ ਹੀ ਮਨੁੱਖ ਬਾਰ-ਬਾਰ ਜੰਮਦਾ-ਮਰਦਾ ਹੈ। ਭਵਸਾਗਰ ਤੋਂ ਪਾਰ ਜਾਣ ਲਈ ਮਨੁ-ਮਾਇਆ ਦੇ ਮੋਹ ਤੋਂ ਛੁਟਕਾਰਾ ਹਾਸਲ ਕਰਨਾ ਜ਼ਰੂਰੀ ਹੈ। ਮਾਇਆ ਤੋਂ ਮੁਕਤੀ ਮਿਲਦੇ ਹੀ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਪ੍ਰਭੂ ਦੀ ਭਗਤੀ ਨਾਲ ਸਭ ਡਰ-ਭਉ ਦੂਰ ਹੋ ਜਾਂਦੇ ਹਨ। ਆਪ ਉਪਦੇਸ਼ ਦਿੰਦੇ ਹਨ: ਬਾਹਰੀ ਭਟਕਣਾ ਵਿਅਰਥ ਹੈ। ਉਹ ਪ੍ਰਭੂ ਸਰੀਰ ਦੇ ਅੰਦਰ ਹੈ ਅਤੇ ਉਹਦੇ ਨਾਲ ਮਿਲਾਪ ਦਾ ਇੱਕੋ-ਇੱਕ ਸਾਧਨ ਸਤਿਗੁਰੂ ਦੇ ਉਪਦੇਸ਼ ਅਨੁਸਾਰ ਮਾਇਆ ਦਾ ਮੋਹ ਤਿਆਗ ਕੇ ਨਾਮ ਨਾਲ ਲਿਵ ਜੋੜਨਾ ਹੈ। ਗੁਰੂ ਅਮਰ ਦਾਸ ਜੀ ਕਹਿੰਦੇ ਹਨ:

> ਇਸੁ ਮਨ ਕਉ ਹੋਰੁ ਸੰਜਮੁ ਕੋ ਨਾਹੀ ਵਿਣੁ ਸਤਿਗੁਰ ਕੀ ਸਰਣਾਇ॥
> ਸਤਗੁਰਿ ਮਿਲਿਐ ਉਲਟੀ ਭਈ ਕਹਣਾ ਕਿਛੂ ਨ ਜਾਇ॥

—ਆਦਿ ਗ੍ਰੰਥ, ਪੰ. 558

ਸਤਿਗੁਰੂ ਦੀ ਸ਼ਰਨ ਤੋਂ ਬਿਨਾਂ ਮਨ ਨੂੰ ਕਿਸੇ ਤਰ੍ਹਾਂ ਵੀ ਵੱਸ ਨਹੀਂ ਕੀਤਾ ਜਾ ਸਕਦਾ। ਸੰਤਾਂ ਦੀ ਸ਼ਰਨ ਨਾਲ ਮਨ ਦੀ ਅਵਸਥਾ ਬਦਲ ਜਾਂਦੀ ਹੈ। ਜਿਹੜਾ ਮਨ ਵਿਸ਼ੇ-ਵਿਕਾਰਾਂ ਵਿਚ ਫਸ ਕੇ ਉੱਪਰੋਂ ਹੇਠਾਂ ਅਤੇ ਅੰਦਰੋਂ ਬਾਹਰ ਦੌੜਦਾ ਹੈ, ਉਹ ਬਾਹਰੋਂ ਅੰਦਰ ਅਤੇ ਉੱਪਰ ਵੱਲ ਪਲਟ ਕੇ ਰੂਹਾਨੀ ਮੰਡਲਾਂ ਵਿਚ ਪਹੁੰਚ ਜਾਂਦਾ ਹੈ। ਉੱਥੇ ਪਹੁੰਚ ਕੇ ਇਹਨੂੰ ਉਹ ਅਦਭੁਤ ਅਨੰਦ ਮਿਲਦਾ ਹੈ ਅਤੇ ਅਜਿਹੀ ਅਨੂਪਮ ਸ਼ਾਂਤੀ ਪ੍ਰਾਪਤ ਹੁੰਦੀ ਹੈ, ਜਿਸ ਨੂੰ ਸ਼ਬਦਾਂ ਵਿਚ ਬਿਆਨ ਕਰ ਸਕਣਾ ਅਸੰਭਵ ਹੈ। ਮੀਰਾ ਬਾਈ ਕਹਿੰਦੀ ਹੈ:

> ਜਨਮ ਜਨਮ ਕਾ ਸੋਯਾ ਮਨੂਆ, ਸਤਗੁਰੂ ਸ਼ਬਦ ਸੁਨ ਜਾਗਾ॥

—ਮੀਰਾ ਸੁਧਾ ਸਿੰਧੁ, ਪੰ. 841

ਸਤਿਗੁਰੂ ਦੀ ਸ਼ਰਨ ਅਤੇ ਸੁਰਤ ਨੂੰ ਸ਼ਬਦ ਨਾਲ ਜੋੜਨ ਨਾਲ ਜਨਮਾਂ-ਜਨਮਾਂ ਦਾ ਸੁੱਤਾ ਹੋਇਆ ਮਨ ਜਾਗ ਪੈਂਦਾ ਹੈ। ਇਹਦੀ ਬਿਰਤੀ ਬਾਹਰਮੁਖੀ ਤੋਂ ਅੰਤਰਮੁਖੀ ਹੋ ਜਾਂਦੀ ਹੈ ਅਤੇ ਇਹ ਇੰਦਰੀਆਂ ਦੇ ਭੋਗਾਂ ਵੱਲੋਂ ਮੂੰਹ ਮੋੜ ਕੇ ਸ਼ਬਦ ਦੇ ਅਨੰਦ ਵਿਚ ਲੀਨ ਹੋ ਜਾਂਦਾ ਹੈ।

# ਮਨੁੱਖਾ-ਜਨਮ

ਮਨੁੱਖ ਪ੍ਰਭੂ ਦੀ ਸਰਬੋਤਮ ਰਚਨਾ ਹੈ। ਚੁਰਾਸੀ ਲੱਖ ਜੂਨਾਂ ਵਿਚ ਭਟਕਣ ਤੋਂ ਬਾਅਦ ਪ੍ਰਭੂ ਦੀ ਅਪਾਰ ਕਿਰਪਾ ਅਤੇ ਉੱਚੇ ਭਾਗਾਂ ਨਾਲ ਮਨੁੱਖਾ-ਜਨਮ ਦਾ ਉੱਤਮ ਵਰਦਾਨ ਪ੍ਰਾਪਤ ਹੁੰਦਾ ਹੈ। ਇਸ ਲਈ ਮਨੁੱਖ ਨੂੰ ਇਸ ਦੁਰਲੱਭ ਅਵਸਰ ਤੋਂ ਪੂਰਾ ਲਾਭ ਉਠਾਉਣਾ ਚਾਹੀਦਾ ਹੈ। ਦੇਖਣ ਵਿਚ ਇਹ ਆਉਂਦਾ ਹੈ ਕਿ ਦੁਨੀਆ ਦੇ ਬਹੁਤੇ ਲੋਕ ਮਨੁੱਖਾ-ਜਨਮ ਨੂੰ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਦੀ ਪੂਰਤੀ ਦਾ ਸਾਧਨ ਸਮਝਦੇ ਹਨ। ਉਹ ਇਸ ਭਰਮ ਦਾ ਸ਼ਿਕਾਰ ਹਨ ਕਿ ਜੀਵਨ ਦਾ ਮੰਤਵ ਵੱਧ ਤੋਂ ਵੱਧ ਧਨ-ਦੌਲਤ ਇਕੱਠੀ ਕਰਨਾ, ਐਸ਼ੋ-ਇਸ਼ਰਤ ਦੇ ਵੱਧ ਤੋਂ ਵੱਧ ਸਾਧਨ ਇਕੱਠੇ ਕਰਨਾ, ਉੱਚੇ ਤੋਂ ਉੱਚੇ ਅਹੁਦੇ ਅਤੇ ਵੱਧ ਤੋਂ ਵੱਧ ਮਾਣ-ਵਡਿਆਈ ਪ੍ਰਾਪਤ ਕਰਨਾ ਹੈ। ਸੰਤ ਨਾਮਦੇਵ ਜੀ ਜੀਵਾਤਮਾ ਨੂੰ ਮਨੁੱਖਾ-ਜਨਮ ਦੇ ਪਰਮਾਰਥੀ ਉਦੇਸ਼ ਪ੍ਰਤੀ ਸਾਵਧਾਨ ਕਰਦੇ ਹਨ ਕਿਉਂਕਿ ਜੀਵਾਤਮਾ ਸ਼ਕਤੀ-ਰੂਪ, ਗਿਆਨ-ਰੂਪ, ਪ੍ਰੇਮ-ਰੂਪ ਅਤੇ ਅਨੰਦ-ਰੂਪ ਦਿਆਲੂ ਪ੍ਰਭੂ ਦੀ ਅੰਸ਼ ਹੈ।

ਮਨੁੱਖ ਦੀ ਵਡਿਆਈ ਦੋ ਗੱਲਾਂ ਵਿਚ ਹੈ। ਪ੍ਰਭੂ ਨੇ ਇਹਨੂੰ ਬੁੱਧੀ ਜਾਂ ਵਿਵੇਕ ਦੀ ਦੌਲਤ ਬਖ਼ਸ਼ੀ ਹੈ, ਜਿਸ ਨਾਲ ਮਨੁੱਖ ਭਲੇ-ਬੁਰੇ ਦੀ ਚੋਣ ਕਰ ਸਕਦਾ ਹੈ। ਪ੍ਰਭੂ ਨੇ ਮਨੁੱਖ ਨੂੰ ਆਪਣੀ ਵਰਤਮਾਨ ਅਵਸਥਾ ਵਿਚ ਸੁਧਾਰ ਕਰ ਸਕਣ ਦੀ ਸ਼ਕਤੀ ਵੀ ਬਖ਼ਸ਼ੀ ਹੈ। ਬਿਰਛ, ਕੀੜੇ-ਪਤੰਗੇ ਅਤੇ ਪਸ਼ੂ-ਪੰਛੀ, ਆਪਣੀ ਹਾਲਤ ਨਹੀਂ ਸੁਧਾਰ ਸਕਦੇ। ਮਨੁੱਖ ਬੁੱਧੀ ਦੀ ਠੀਕ ਵਰਤੋਂ ਕਰ ਕੇ ਵਿੱਦਿਆ, ਕਲਾ, ਵਿਗਿਆਨ, ਅਧਿਆਤਮਿਕਤਾ ਆਦਿ ਵਿਚ ਤਰੱਕੀ ਦੀ ਸਿਖਰ ਉੱਤੇ ਪਹੁੰਚ ਸਕਦਾ ਹੈ। ਮਨੁੱਖ ਦੀ ਦੂਜੀ ਵਿਸ਼ੇਸ਼ਤਾ ਇਹ ਹੈ ਕਿ ਉਸ ਨੂੰ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਣ ਦੀ ਸਮਰੱਥਾ ਬਖ਼ਸ਼ੀ ਗਈ ਹੈ। ਚੁਰਾਸੀ ਲੱਖ ਜੂਨਾਂ ਵਿੱਚੋਂ ਸਿਰਫ਼ ਮਨੁੱਖ ਨੂੰ ਹੀ ਇਹ ਵਰਦਾਨ ਬਖ਼ਸ਼ਿਆ ਗਿਆ ਹੈ। ਇਸ ਵਰਦਾਨ ਦੀ ਠੀਕ ਵਰਤੋਂ ਕਰ ਕੇ ਉਹ ਇਨਸਾਨ ਤੋਂ ਭਗਵਾਨ ਬਣ ਸਕਦਾ ਹੈ ਨਹੀਂ ਤਾਂ ਉਹ ਸਦਾ ਆਵਾਗਵਣ ਦੇ ਚੱਕਰ ਨਾਲ ਬੱਝਾ ਰਹਿੰਦਾ ਹੈ।

## *ਮਨੁੱਖਾ-ਜਨਮ ਦੀ ਵਿਸ਼ੇਸ਼ਤਾ*

ਸੰਤ-ਮਹਾਤਮਾਂ ਸਾਵਧਾਨ ਕਰਦੇ ਹਨ ਕਿ ਇੰਦਰੀਆਂ ਦੇ ਭੋਗ ਪਸ਼ੂ-ਪੰਛੀਆਂ ਦੀਆਂ ਜੂਨੀਆਂ ਵਿਚ ਵੀ ਪ੍ਰਾਪਤ ਸਨ। ਖਾਣ, ਪੀਣ, ਸੌਣ ਅਤੇ ਸੰਤਾਨ ਪੈਦਾ ਕਰਨ ਦੀ ਤਾਕਤ ਤਾਂ ਪਸ਼ੂ-ਪੰਛੀਆਂ ਵਿਚ ਵੀ ਹੈ। ਪਸ਼ੂ-ਪੰਛੀ ਆਪਣੇ ਭਾਵਾਂ ਨੂੰ ਕਾਬੂ ਵਿਚ ਨਹੀਂ ਰੱਖ ਸਕਦੇ। ਉਹ ਇੰਦਰੀਆਂ ਦੇ ਵੱਸ ਵਿਚ ਹੁੰਦੇ ਹਨ, ਇੰਦਰੀਆਂ

ਉਨ੍ਹਾਂ ਦੇ ਵੱਸ ਵਿਚ ਨਹੀਂ ਹੁੰਦੀਆਂ। ਇੰਦਰੀਆਂ ਨੂੰ ਵੱਸ ਵਿਚ ਕਰ ਕੇ ਅਤੇ ਸਰੀਰ ਅਤੇ ਮਨ-ਮਾਇਆ ਦੇ ਬੰਧਨ ਤੋੜ ਕੇ, ਪ੍ਰਭੂ-ਰੂਪ ਹੋ ਜਾਣ ਦੀ ਸ਼ਕਤੀ ਸਿਰਫ਼ ਮਨੁੱਖ ਨੂੰ ਦਿੱਤੀ ਗਈ ਹੈ। ਮਨੁੱਖ ਦੀ ਅਸਲ ਵਡਿਆਈ ਇਸ ਗੱਲ ਵਿਚ ਹੈ ਕਿ ਉਹ ਪਸ਼ੂਆਂ ਵਾਲੀਆਂ ਬਿਰਤੀਆਂ ਦਾ ਤਿਆਗ ਕਰ ਕੇ, ਸੱਚੇ ਅਰਥਾਂ ਵਿਚ ਮਨੁੱਖ ਬਣੇ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਨਫ਼ਰਤ ਆਦਿ ਦੇ ਵੱਸ ਵਿਚ ਹੋ ਕੇ ਇਨਸਾਨ, ਸ਼ੈਤਾਨ ਬਣ ਜਾਂਦਾ ਹੈ। ਸ਼ੀਲ, ਸੰਜਮ, ਖਿਮਾ, ਸੰਤੋਖ, ਵਿਵੇਕ, ਨਿਮਰਤਾ, ਤਿਆਗ, ਸੇਵਾ, ਪ੍ਰੇਮ, ਦਇਆ ਆਦਿ ਗੁਣਾਂ ਤੋਂ ਖ਼ਾਲੀ ਇਨਸਾਨ, ਇਨਸਾਨ ਕਹਾਉਣ ਦਾ ਹੱਕਦਾਰ ਨਹੀਂ ਹੈ।

ਸਿਰਫ਼ ਆਪਣੇ ਲਈ ਸੋਚਣਾ ਅਤੇ ਜੀਣਾ, ਪਸ਼ੂਆਂ ਵਾਲੀ ਬਿਰਤੀ ਹੈ। ਦੂਸਰਿਆਂ ਲਈ ਸੋਚਣਾ ਅਤੇ ਜੀਣਾ, ਇਨਸਾਨੀ ਗੁਣ ਹੈ। ਇਸ ਤੋਂ ਅੱਗੇ ਚੱਲ ਕੇ ਪ੍ਰਭੂ ਦੀ ਭਗਤੀ ਦੁਆਰਾ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰਨ ਦਾ ਯਤਨ ਕਰਨਾ, ਪਰਮਾਰਥੀ ਬਿਰਤੀ ਹੈ। ਮਨੁੱਖ ਸੱਚੇ ਅਰਥਾਂ ਵਿਚ ਮਨੁੱਖ ਤਾਂ ਹੀ ਅਖਵਾ ਸਕਦਾ ਹੈ, ਜੇ ਉਹ ਸਦਾਚਾਰਿਕ ਅਤੇ ਅਧਿਆਤਮਿਕ ਦੋਹਾਂ ਤਰ੍ਹਾਂ ਦੀਆਂ ਬਿਰਤੀਆਂ ਨੂੰ ਵਿਕਸਿਤ ਕਰ ਕੇ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਵੇ ਅਤੇ ਪ੍ਰਭੂ ਵਿਚ ਸਮਾ ਕੇ ਉਹਦਾ ਰੂਪ ਬਣ ਜਾਵੇ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਮਨੁੱਖ ਦੇ ਸਿਰ ਉੱਤੇ ਪੂਰਬ-ਜਨਮਾਂ ਦੇ ਅਨੰਤ ਕਰਮਾਂ ਦਾ ਭਾਰ ਹੈ। ਇਹ ਭਾਰ ਸਿਰਫ਼ ਪ੍ਰਭੂ-ਭਗਤੀ ਦੁਆਰਾ ਹੀ ਉਤਾਰਿਆ ਜਾ ਸਕਦਾ ਹੈ। ਆਤਮਾ ਦੇ ਅੰਦਰ ਸੁਭਾਵਿਕ ਤੌਰ ਤੇ ਪ੍ਰਭੂ ਦਾ ਪ੍ਰੇਮ ਮੌਜੂਦ ਹੈ। ਸੰਸਾਰ ਦੇ ਮੋਹ ਅਤੇ ਪੂਰਬਲੇ ਜਨਮਾਂ ਦੇ ਕਰਮਾਂ ਦੇ ਕਾਰਨ ਇਹ ਪ੍ਰੇਮ ਨਿਰਬਲ ਹੋ ਗਿਆ ਹੈ। ਪ੍ਰਭੂ-ਭਗਤੀ ਦੁਆਰਾ ਇਸ ਪ੍ਰੇਮ ਨੂੰ ਮੁੜ ਪਰਬਲ ਬਣਾ ਕੇ ਮਨੁੱਖ ਸਹਿਜੇ ਹੀ ਪਰਮੇਸ਼ਰ ਨਾਲ ਮਿਲਾਪ ਕਰ ਸਕਦਾ ਹੈ। ਆਪ ਕਹਿੰਦੇ ਹਨ:

### *ਬਾਗਾ ਖੂਬ ਬਨਾਯਾ*

ਹਰਿ ਦਰਜੀ ਕਾ ਮਰਮ ਨ ਪਾਯਾ। ਜਿਨਿ ਯਹੁ ਬਾਗਾ ਖੂਬ ਬਨਾਯਾ॥[71]
ਪਾਨੀ ਕਾ ਚਿਤ੍ਰ ਪਵਨ ਕਾ ਧਾਗਾ। ਤਾਕੂੰ ਸੀਵਤ ਮਾਸ ਦਸ ਲਾਗਾ॥
ਸੱਯੌਂ ਸੁਰਵਾਲ ਮੁਕਟ ਬਨਿ ਆਯਾ। ਯੇ ਦੋਇ ਹੀਰਾਲਾਲ ਲਗਾਯਾ॥[72]
ਭਗਤਿ ਮੁਕਤਿ ਕਾ ਪਟਾ ਲਿਖਾਇਆ। ਪੂਰਨ ਪਾਰਬ੍ਰਹਮ ਪਦ ਪਾਯਾ॥[73]
ਆਪੈ ਸੀਵੈ ਆਪ ਪਹਿਰਾਵੈ। ਨਿਰਤ ਨਾਮਦੇਵ ਨਾਂਵ ਧਰਾਵੈ॥

—ਨਾਮਦੇਵ ਹਿੰਦੀ ਪਦਾਵਲੀ, ਪਦ 130

ਸੰਤ ਨਾਮਦੇਵ ਜੀ ਮਨੁੱਖ ਜਨਮ ਨੂੰ ਪ੍ਰਭੂ ਦੀ ਦਇਆ ਨਾਲ ਪ੍ਰਾਪਤ ਹੋਇਆ ਮਹਾਨ ਵਰਦਾਨ ਕਹਿੰਦੇ ਹਨ ਕਿਉਂਕਿ ਮਨੁੱਖ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਦਾ ਰੂਪ ਬਣ ਸਕਦਾ ਹੈ। ਆਪ ਕਹਿੰਦੇ ਹਨ ਕਿ ਪਰਮਾਤਮਾ ਅਜਿਹਾ ਅਸਚਰਜਤਾ ਭਰਿਆ ਦਰਜੀ ਹੈ, ਜਿਸ ਦਾ ਕੋਈ ਭੇਦ ਨਹੀਂ ਪਾ ਸਕਦਾ। ਉਹਨੇ ਬੜੀ ਕਾਰਾਗਰੀ ਨਾਲ ਲਹੂ-ਪਾਣੀ ਅਤੇ ਹਵਾ ਜਾਂ ਪ੍ਰਾਣਾਂ ਦੇ ਮੇਲ ਨਾਲ ਦਸ ਮਹੀਨਿਆਂ ਵਿਚ ਮਨੁੱਖਾ-ਸਰੀਰ ਦੀ ਘਾੜਤ ਘੜੀ ਹੈ। ਉਸ ਸਿਰਜਣਹਾਰ ਨੇ ਮਨੁੱਖਾ-ਸਰੀਰ ਨੂੰ ਏਨਾ ਸੁੰਦਰ ਅਤੇ ਅਦਭੁਤ ਬਣਾਇਆ ਹੈ ਕਿ ਇਹ ਦੇਵਤਿਆਂ ਦਾ ਵੀ ਸਿਰਤਾਜ ਬਣ ਗਿਆ ਹੈ। ਚੁਰਾਸੀ ਲੱਖ ਜੂਨੀਆਂ ਵਿੱਚੋਂ ਮਨੁੱਖ-ਜਨਮ ਸਰਬੋਤਮ ਹੈ। ਪ੍ਰਭੂ ਨੇ ਮਨੁੱਖਾ-ਸਰੀਰ ਰੂਪੀ ਮੁਕਟ ਉੱਤੇ ਭਗਤੀ ਅਤੇ ਮੁਕਤੀ ਦੇ ਹੀਰੇ-ਪੰਨੇ ਜੜ ਕੇ ਇਹਨੂੰ ਪਾਰਬ੍ਰਹਮ ਦਾ ਰੂਪ ਬਣ ਜਾਣ ਦੀ ਯੋਗਤਾ ਬਖ਼ਸ਼ੀ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੇਰਾ ਇਹ ਸਰੀਰ ਪ੍ਰਭੂ-ਰੂਪੀ ਦਰਜੀ ਨੇ ਖ਼ੁਦ ਹੀ ਬਣਾ ਕੇ ਇਹਦਾ ਨਾਂ ਨਾਮਦੇਵ ਰੱਖ ਦਿੱਤਾ ਹੈ।

### *ਨਹੀਂ ਐਸੋ ਜਨਮ ਬਾਰੰਬਾਰ।*

ਨਹੀਂ ਐਸੋ ਜਨਮ ਬਾਰੰਬਾਰ।
ਕਹੀਂ ਪੂਰਬ ਲੈ ਪੁਨਿ ਪਾਈਯੋਂ। ਮਨਿਸ਼ਾ ਔਤਾਰ॥[74]
ਗ੍ਰਭ ਬਾਸ ਮੈਂ ਪ੍ਰਤਿਪਾਲ ਕੀਨਹੀਂ। ਤਾਹਿ ਸੁਮਰਿ ਗੰਵਾਰ॥
ਕਹਾ ਉਤਰ ਦੇਹਗੋਂ। ਰਾਜਾਰਾਮ ਕੇ ਦਰਬਾਰ॥
ਬਧਤ ਪਲ ਪਲ ਘਟਤ ਛਿਨ ਛਿਨ ਜਾਤ ਨ ਲਾਗੈ ਬਾਰ।
ਤਰਵਰ ਸੂੰ ਫਲ ਝੜਿ ਪੜੈ। ਬਹੌਰਿ ਨ ਲਾਗੈ ਡਾਰ॥[75]
ਸੰਸਾਰ ਸਾਗਰ ਮੰਡੀ ਬਾਜੀ। ਸੁਰਤਿ ਕੀਨਹੀਂ ਸਾਰਿ।
ਮਨਿਸ਼ ਜਨਮ ਕਾ ਹਾਥਿ ਪਾਸਾ। ਜੀਤਿ ਭਾਵੈ ਹਾਰਿ॥[76]
ਸੰਸਾਰ ਸਾਗਰ ਵਿਸ਼ਮ ਤਿਰਣਾਂ। ਨਿਪਟ ਉਂਡੀ ਧਾਰ।[77]
ਸੁਰਤਿ ਨਿਰਤਿ ਕਾ ਬਾਂਧੇ ਭੇਰਾ। ਉਤਰਿਯੇ ਲੈ ਪਾਰ॥[78]
ਕਾਮ ਕ੍ਰੋਧ ਮਦ ਲੋਭ ਲਾਲਚ। ਤਾਹਿ ਬੰਧਯੋਂ ਸੰਸਾਰ।
ਦਾਸ ਨਾਮੈਂ ਜਗ ਜੀਤਿ ਲੀਯਾ। ਕੇਵਲ ਨਾਂਵ ਅਧਾਰ॥

—ਨਾਮਦੇਵ ਗਾਥਾ, ਅਭੰਗ 2272

ਨਾਮਦੇਵ ਜੀ ਕਹਿੰਦੇ ਹਨ ਕਿ ਮਨੁੱਖ ਜਨਮ ਦੀ ਅਮੋਲਕ ਦਾਤ ਬਾਰ-ਬਾਰ ਨਹੀਂ ਮਿਲਦੀ। ਪ੍ਰਭੂ ਦੀ ਅਪਾਰ ਕਿਰਪਾ ਅਤੇ ਪੂਰਬਲੇ-ਜਨਮਾਂ ਦੇ ਉੱਤਮ ਕਰਮਾਂ ਸਦਕਾ ਮਨੁੱਖਾ-ਜਨਮ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਆਪ ਚਿਤਾਵਨੀ ਦਿੰਦੇ ਹਨ: ਹੇ ਮੂਰਖ! ਜਿਸ ਦਿਆਲੂ-ਪ੍ਰਭੂ ਨੇ ਮਾਤਾ ਦੇ ਗਰਭ ਵਿਚ ਤੇਰੀ ਰੱਖਿਆ ਕੀਤੀ ਅਤੇ ਹੁਣ ਵੀ ਪਲ-ਪਲ ਰੱਖਿਆ ਕਰ ਰਿਹਾ ਹੈ, ਤੂੰ ਉਹਨੂੰ ਕਿਉਂ ਭੁੱਲ ਗਿਆ ਹੈਂ? ਜੇ ਪ੍ਰਭੂ ਦੇ ਨਾਮ ਦਾ ਸਿਮਰਨ ਨਹੀਂ ਕਰੇਂਗਾ ਤਾਂ ਅੰਤ ਸਮੇਂ ਜਦ ਕਰਮਾਂ ਦਾ ਹਿਸਾਬ ਪੁੱਛਿਆ ਜਾਵੇਗਾ ਤਾਂ ਪ੍ਰਭੂ ਨੂੰ ਕੀ ਜਵਾਬ ਦੇਵੇਂਗਾ? ਜਿਉਂ-ਜਿਉਂ ਸਮਾਂ ਬੀਤ ਰਿਹਾ ਹੈ, ਉਮਰ ਘਟਦੀ ਜਾ ਰਹੀ ਹੈ, ਕਿਸੇ ਸਮੇਂ ਵੀ ਜੀਵਨ ਦਾ ਅੰਤ ਹੋ ਸਕਦਾ ਹੈ। ਅੰਤ ਸਮੇਂ ਤੇਰੀ ਹਾਲਤ ਟੁੱਟੇ ਹੋਏ ਫਲ ਵਾਲੀ ਹੋ ਜਾਵੇਗੀ, ਜੋ ਦੁਬਾਰਾ ਬਿਰਛ ਨਾਲ ਨਹੀਂ ਲੱਗ ਸਕਦਾ।

ਨਾਮਦੇਵ ਜੀ ਸਾਵਧਾਨ ਕਰਦੇ ਹਨ: ਇਹ ਸੰਸਾਰ ਭਿਆਨਕ ਸਮੁੰਦਰ ਹੈ, ਜਿਸ ਨੂੰ ਪਾਰ ਕਰ ਸਕਣਾ ਬਹੁਤ ਮੁਸ਼ਕਲ ਹੈ। ਇਹ ਇਕ ਵੱਡੀ ਮੰਡੀ ਸਮਾਨ ਹੈ, ਜਿੱਥੇ ਲੋਕ ਅਨੇਕ ਤਰ੍ਹਾਂ ਦਾ ਸੌਦਾ ਖ਼ਰੀਦਦੇ ਅਤੇ ਵੇਚਦੇ ਹਨ। ਇਹ ਚੌਪੜ ਦੀ ਬਾਜੀ ਸਮਾਨ ਹੈ, ਜਿਸ ਵਿਚ ਜੀਵਾਤਮਾਵਾਂ ਗੋਟੀਆਂ ਵਾਂਗ ਆਪੋ-ਆਪਣੀ ਖੇਡ ਖੇਡਦੀਆਂ ਹਨ। ਮਨੁੱਖ-ਜਨਮ ਉਹ ਮੌਕਾ ਜਾਂ ਦਾਅ ਹੈ, ਜਿਸ ਦੀ ਸੁਚੱਜੀ ਵਰਤੋਂ ਨਾਲ, ਜੀਵਾਤਮਾ ਨਿੱਜ-ਘਰ ਪਹੁੰਚ ਕੇ, ਸਦਾ ਲਈ ਚੁਰਾਸੀ ਦੇ ਚੱਕਰ ਤੋਂ ਮੁਕਤ ਹੋ ਜਾਂਦੀ ਹੈ। ਜੇ ਇਹ ਇਸ ਦੀ ਯੋਗ-ਵਰਤੋਂ ਨਹੀਂ ਕਰਦੀ ਤਾਂ ਮੁੜ ਤੋਂ ਚੁਰਾਸੀ ਦੇ ਚੱਕਰ ਵਿਚ ਪੈ ਜਾਂਦੀ ਹੈ।

ਆਪ ਸਮਝਾਉਂਦੇ ਹਨ ਕਿ ਸੰਸਾਰ-ਰੂਪੀ ਡਰਾਉਣੇ ਸਮੁੰਦਰ ਦੀ ਤੇਜ਼ ਧਾਰ ਦੇ ਵਿਰੁੱਧ ਤਰ ਸਕਣਾ ਮੁਸ਼ਕਲ ਹੀ ਨਹੀਂ, ਅਸੰਭਵ ਹੈ। ਭਵ-ਸਾਗਰ ਨੂੰ ਪਾਰ ਕਰਨ ਲਈ ਜੀਵਾਤਮਾ ਨੂੰ ਸਤਿਗੁਰੂ ਦੁਆਰਾ ਸਮਝਾਈ ਜੁਗਤੀ ਅਨੁਸਾਰ ਧਿਆਨ ਅੰਦਰ ਅੱਖਾਂ ਤੋਂ ਉੱਪਰ ਥਿਰ ਕਰਨਾ ਚਾਹੀਦਾ ਹੈ। ਇਸ ਤਰ੍ਹਾਂ ਸੁਰਤ ਦੁਆਰਾ ਸ਼ਬਦ ਦੀ ਧੁਨੀ ਨੂੰ ਸੁਣਦੀ ਹੋਈ ਅਤੇ ਨਿਰਤ ਦੁਆਰਾ ਸ਼ਬਦ ਦੇ ਪ੍ਰਕਾਸ਼ ਨੂੰ ਦੇਖਦੀ ਹੋਈ ਆਤਮਾ ਅੰਦਰਲੇ ਮੰਡਲ ਪਾਰ ਕਰ ਕੇ ਪਰਮ-ਧਾਮ ਪਹੁੰਚ ਜਾਵੇਗੀ। ਇਹੋ ਉਹ ਬੇੜੀ ਜਾਂ ਜਹਾਜ਼ ਹੈ, ਜਿਸ ਉੱਤੇ ਸਵਾਰ ਹੋ ਕੇ ਜੀਵਾਤਮਾ ਭਵਸਾਗਰ ਨੂੰ ਪਾਰ ਕਰ ਕੇ ਨਿੱਜ-ਘਰ ਪਹੁੰਚ ਸਕਦੀ ਹੈ।

ਦੁਨੀਆ ਦੇ ਸਭ ਲੋਕ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਵਿਕਾਰਾਂ ਦੇ ਭਰਮ-ਜਾਲ ਵਿਚ ਫਸੇ ਹੋਏ ਹਨ। ਆਪ ਕਹਿੰਦੇ ਹਨ ਕਿ ਮੈਂ ਪ੍ਰਭੂ ਦੇ ਨਾਮ ਦੇ ਸਹਾਰੇ ਸੰਸਾਰ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ ਅਤੇ ਭਵਸਾਗਰ ਤੋਂ ਪਾਰ ਹੋ ਗਿਆ ਹਾਂ। ਸੁਆਮੀ ਜੀ ਮਹਾਰਾਜ ਉਪਦੇਸ਼ ਦਿੰਦੇ ਹਨ:

ਯਹ ਤਨ ਦੁਰਲਭ ਤੁਮਨੇ ਪਾਯਾ। ਕੋਟ ਜਨਮ ਭਟਕਾ ਜਬ ਖਾਇਆ॥
ਅਬ ਯਾ ਕੋ ਬਿਰਥਾ ਮਤ ਖੋਵੋ। ਚੇਤੋ ਛਿਨ ਛਿਨ ਭਗਤੀ ਕਮਾਵੋ॥

—ਸਾਰਬਚਨ, 16:1:1-2

## ਜਉ ਐਸੌ ਅਉਸਰ ਬਿਸਰੈਗੋ

ਹਰਿ ਬਿਨ ਕੌਨ ਸਹਾਇ ਕਰੈਗੋ॥
ਜਉ ਐਸੌ ਅਉਸਰ ਬਿਸਰੈਗੋ, ਤੌ ਮਰਕਟ ਕੌ ਅਉਤਾਰ ਧਰੈਗੋ॥[79]
ਕਰਮ ਡੋਰੀ ਬਾਜੀਗਰ ਕੇ ਬਸਿ, ਨਾਚਤ ਘਰਿ ਘਰਿ ਬਾਰ ਫਿਰੈਗੋ॥
ਲੇ ਲੁਕਟੀ ਤੋਹਿ ਤ੍ਰਾਸ ਦਿਖਾਵੈ, ਜਨ ਜਨ ਕੇ ਤੂੰ ਪਾਇ ਪਰੈਗੋ॥[80]
ਜੂੰ ਹਮਾਲ ਸਿਰਿ ਬੋਝ ਬਹੁਤ ਹੈ, ਲਾਲਚ ਕੈ ਸੰਗਿ ਲਾਗ ਮਰੈਗੋ॥[81]
ਜਿਉਂ ਕੁਲਾਲ ਚੱਕਰੀ ਕੂੰ ਫੇਰੈ, ਐਸੇ ਤੂੰ ਕਈ ਬਾਰ ਫਿਰੈਗੋ॥[82]
ਭਜਿ ਭਗਵੰਤ ਮੁਕਤ ਕੇ ਦਾਤਾ, ਰਾਮ ਕਹਿਆ ਕਛੁ ਨਾ ਬਿਗਰੈਗੋ॥
ਨਾਮ ਪ੍ਰਤਾਪ ਰਾਖਿ ਉਰ ਅੰਤਰ, ਨਾਮਦੇਵ ਸਰਣੈ ਉਬਰੈਗੋ॥[83]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 178

ਸੰਤ ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਲੋਕ ਅਤੇ ਪਰਲੋਕ ਦੋਹਾਂ ਵਿਚ ਜੀਵਾਤਮਾ ਦਾ ਸੱਚਾ ਸਹਾਰਾ ਸਿਰਫ਼ ਪਰਮ-ਪਿਤਾ-ਪਰਮੇਸ਼ਰ ਹੈ। ਮਨੁੱਖ-ਜਨਮ ਪਰਮੇਸ਼ਰ ਨਾਲ ਮਿਲਾਪ ਲਈ ਮਿਲਿਆ ਸੁਨਹਿਰੀ ਮੌਕਾ ਹੈ। ਇਹ ਅਮੋਲਕ ਵਰਦਾਨ ਬਾਰ-ਬਾਰ ਨਹੀਂ ਮਿਲਦਾ। ਜੇ ਅਸੀਂ ਇਸ ਦੁਰਲੱਭ ਔਸਰ ਨੂੰ ਵਿਅਰਥ ਗੁਆ ਦਿਆਂਗੇ ਤਾਂ ਸਾਡੀ ਹਾਲਤ ਉਸ ਬਾਂਦਰ ਵਰਗੀ ਹੋ ਜਾਵੇਗੀ ਜੋ ਕਰਮਾਂ ਦੀ ਜ਼ੰਜੀਰ ਨਾਲ ਬੱਝਾ ਹੋਇਆ ਧਰਮ-ਰਾਜ ਰੂਪੀ ਮਦਾਰੀ ਦੇ ਇਸ਼ਾਰਿਆਂ ਉੱਤੇ ਅਨੇਕ ਜੂਨੀਆਂ ਵਿਚ ਅਨੇਕ ਤਰ੍ਹਾਂ ਦੇ ਨਾਚ ਨੱਚਦਾ ਹੈ। ਮਦਾਰੀ ਸਦਾ ਬਾਂਦਰ ਦੇ ਸਿਰ ਉੱਤੇ ਆਪਣਾ ਡੰਡਾ ਰੱਖਦਾ ਹੈ। ਡਰਦੇ ਮਾਰੇ ਬਾਂਦਰ ਨੂੰ ਹਰ ਕਿਸੇ ਦੇ ਪੈਰੀਂ ਪੈਣਾ ਪੈਂਦਾ ਹੈ। ਆਪ ਸਾਵਧਾਨ ਕਰਦੇ ਹਨ ਕਿ ਪ੍ਰਭੂ-ਭਗਤੀ ਲਈ ਮਿਲੇ ਅਮੋਲਕ ਅਵਸਰ ਨੂੰ ਦੁਨੀਆਦਾਰਾਂ ਦੀਆਂ ਇੱਛਾਵਾਂ-ਤ੍ਰਿਸ਼ਨਾਵਾਂ ਦੀ ਪੂਰਤੀ ਦੇ ਲੋਭ ਵਿਚ ਫਸ ਕੇ ਵਿਅਰਥ ਗਵਾ ਲਵਾਂਗੇ ਤਾਂ ਸਾਡੀ ਹਾਲਤ ਉਸ ਪਾਂਡੀ ਵਰਗੀ ਹੋ ਜਾਵੇਗੀ, ਜੋ ਪੈਸੇ ਦੇ ਲੋਭ ਦਾ ਮਾਰਿਆ ਹਰ ਕਿਸੇ ਦਾ ਭਾਰ ਢੋਂਦਾ ਹੈ। ਨਤੀਜਾ ਇਹ ਹੋਵੇਗਾ ਕਿ ਅਸੀਂ ਘੁਮਿਆਰ ਦੇ ਚੱਕ ਵਾਂਗ ਚੁਰਾਸੀ ਵਿਚ ਘੁੰਮਦੇ ਰਹਾਂਗੇ।

ਆਪ ਪ੍ਰੇਰਨਾ ਦਿੰਦੇ ਹਨ ਕਿ ਮਨੁੱਖਾ-ਜਨਮ ਤੋਂ ਲਾਭ ਉਠਾ ਕੇ ਉਸ ਮੁਕਤੀਦਾਤਾ ਪ੍ਰਭੂ ਦੀ ਭਗਤੀ ਵਿਚ ਲੱਗ ਜਾਣਾ ਚਾਹੀਦਾ ਹੈ। ਪ੍ਰਭੂ ਦੀ ਭਗਤੀ

ਵਿਚ ਲਾਭ ਹੀ ਲਾਭ ਹੈ। ਆਪਣੀ ਲਿਵ ਸਦਾ ਅੰਦਰ ਪਰਮੇਸ਼ਰ ਦੇ ਨਾਮ ਨਾਲ ਜੋੜ ਕੇ ਰੱਖਣੀ ਚਾਹੀਦੀ ਹੈ ਤਾਂ ਜੋ ਭਵਸਾਗਰ ਤੋਂ ਛੁਟਕਾਰਾ ਮਿਲ ਜਾਵੇ ਅਤੇ ਪ੍ਰਭੂ ਨਾਲ ਮਿਲਾਪ ਹੋ ਜਾਵੇ।

ਮਨੁੱਖ ਭਰਮ ਦਾ ਸ਼ਿਕਾਰ ਰਹਿੰਦਾ ਹੈ ਕਿ ਮੌਤ ਸਿਰਫ਼ ਦੂਜਿਆ ਲਈ ਹੈ, ਮੇਰੇ ਲਈ ਨਹੀਂ। ਲੋਕ ਬਾਕੀ ਸਭ ਕੰਮ ਛੇਤੀ ਤੋਂ ਛੇਤੀ ਕਰ ਲੈਣਾ ਚਾਹੁੰਦੇ ਹਨ ਪਰ ਜਦ ਪ੍ਰਭੂ ਦੀ ਭਗਤੀ ਦੀ ਗੱਲ ਆਉਂਦੀ ਹੈ ਤਾਂ ਇਹ ਕਹਿ ਦਿੰਦੇ ਹਨ ਕਿ ਪਹਿਲੋਂ ਘਰ-ਗ੍ਰਿਹਸਤੀ ਦੀਆਂ ਜ਼ੁੰਮੇਵਾਰੀਆਂ ਪੂਰੀਆਂ ਹੋ ਜਾਣ, ਕੁਝ ਦਿਨ ਐਸ਼ੋ-ਇਸ਼ਰਤ, ਮੌਜ-ਮੇਲਾ ਹੋ ਜਾਵੇ, ਫਿਰ ਆਰਾਮ ਨਾਲ ਪ੍ਰਭੂ ਦੀ ਭਗਤੀ ਕਰਾਂਗੇ। ਸੰਤ ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਜ਼ਿੰਦਗੀ ਦਾ ਕੋਈ ਭਰੋਸਾ ਨਹੀਂ। ਇਹ ਚਾਰ ਦਿਨ ਦੀ ਖੇਡ ਹੈ। ਪ੍ਰਭੂ ਦੀ ਭਗਤੀ ਨੂੰ ਪਿੱਛੇ ਪਾ ਕੇ, ਇਹਨੂੰ ਫ਼ਜ਼ੂਲ ਦੇ ਕੰਮਾਂ ਵਿਚ ਗੁਆ ਦੇਣਾ ਭਾਰੀ ਅਗਿਆਨਤਾ ਹੈ।

## *ਰਾਂਮ ਰਮੇ ਰਮਿ ਰਾਂਮ ਸੰਭਾਰੈ*

ਰਾਂਮ ਰਮੇ ਰਮਿ ਰਾਂਮ ਸੰਭਾਰੈ। ਮੈਂ ਬਲਿ ਤਾਕੀ ਛਿਨ ਨ ਬਿਸਾਰੈ॥
ਰਾਂਮ ਰਮੇ ਰਮਿ ਦੀਜੈ ਤਾਰੀ। ਵੈਕੁੰਠਨਾਥ ਮਿਲੈ ਬਨਵਾਰੀ॥
ਰਾਂਮ ਰਮੇ ਰਮਿ ਦੀਜੈ ਹੇਰੀ। ਲਾਜ ਨ ਕੀਜੈ ਪਸੁਵਾਂ ਕੇਰੀ॥[84]
ਸਰੀਰ ਸਭਾਗਾ ਸੋ ਮੋਹਿ ਭਾਵੈ। ਪਾਰਬ੍ਰਹਮ ਕਾ ਜੇ ਗੁਨ ਗਾਵੈ॥[85]
ਸਰੀਰ ਧਰੇ ਕੀ ਇਹੈ ਬੜਾਈ। ਨਾਂਮਦੇਵ ਰਾਮ ਨ ਬੀਸਰਿ ਜਾਈ॥

—ਨਾਮਦੇਵ ਗਾਥਾ, ਅਭੰਗ 2112

ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਉਸ ਵਿਅਕਤੀ ਉੱਤੇ ਬਲਿਹਾਰ ਜਾਂਦਾ ਹਾਂ ਜੋ ਮਨੁੱਖ ਜਨਮ ਦੇ ਅਮੋਲਕ ਔਸਰ ਤੋਂ ਲਾਭ ਉਠਾ ਕੇ, ਪਲ-ਪਲ ਪ੍ਰਭੂ ਦੇ ਨਾਮ ਦੇ ਸਿਮਰਨ ਵਿਚ ਲੱਗਾ ਰਹਿੰਦਾ ਹੈ ਅਤੇ ਪ੍ਰਭੂ-ਭਗਤੀ ਦੁਆਰਾ ਪ੍ਰਭੂ ਵਿਚ ਸਮਾ ਜਾਂਦਾ ਹੈ। ਅਸਲ ਵਿਚ ਵੱਡੇ ਭਾਗਾਂ ਵਾਲੇ ਓਹੀ ਹਨ ਅਤੇ ਮਨੁੱਖਾ-ਜਨਮ ਵੀ ਉਨ੍ਹਾਂ ਦਾ ਹੀ ਸਫਲ ਹੈ, ਜੋ ਪਲ-ਭਰ ਲਈ ਪ੍ਰਭੂ ਨੂੰ ਧਿਆਨ ਚੋਂ ਦੂਰ ਨਹੀਂ ਹੋਣ ਦਿੰਦੇ ਅਤੇ ਆਪਣੀ ਲਿਵ ਸਦਾ ਪ੍ਰਭੂ ਦੇ ਨਾਮ ਨਾਲ ਜੋੜ ਕੇ ਰੱਖਦੇ ਹਨ। ਆਪ ਬੇਨਤੀ ਕਰਦੇ ਹਨ: ਹੇ ਪ੍ਰਭੂ! ਜਿਸ ਤਰ੍ਹਾਂ ਪਾਲੀ ਆਪਣੀਆਂ ਗਊਆਂ ਨੂੰ ਵਾਜ ਮਾਰ ਕੇ ਆਪਣੇ ਵੱਲ ਬੁਲਾਉਂਦਾ ਹੈ, ਤੂੰ ਵੀ ਗਊਆਂ ਸਮਾਨ ਆਪਣੇ

ਭੋਲੇ-ਭਾਲੇ ਭਗਤਾਂ ਨੂੰ ਆਪਣੇ ਵੱਲ ਵਾਜ ਮਾਰ ਲੈ। ਨਾਮਦੇਵ ਜੀ ਕਹਿੰਦੇ ਹਨ: ਪ੍ਰਭੂ ਨੂੰ ਉਹ ਵਡਭਾਗੀ ਜੀਵ ਭਾਉਂਦਾ ਹੈ, ਜੋ ਸਦਾ ਉਹਦੇ ਪ੍ਰੇਮ ਅਤੇ ਭਗਤੀ ਵਿਚ ਮਗਨ ਰਹਿੰਦਾ ਹੈ। ਭਵ-ਸਾਗਰ ਤੋਂ ਪਾਰ ਜਾਣ ਦਾ ਸਾਧਨ ਵੀ ਪ੍ਰਭੂ-ਭਗਤੀ ਹੈ ਅਤੇ ਮਨੁੱਖ-ਜਨਮ ਦੀ ਅਸਲ ਵਡਿਆਈ ਵੀ ਪ੍ਰਭੂ-ਭਗਤੀ ਵਿਚ ਹੈ। ਇਸ ਲਈ ਜੀਵ ਨੂੰ ਚਾਹੀਦਾ ਹੈ ਕਿ ਪਲ-ਭਰ ਲਈ ਵੀ ਪ੍ਰਭੂ ਨੂੰ ਨਾ ਵਿਸਾਰੇ।

## *ਰਾਮਨਾਮ ਬਿਨ ਧ੍ਰਿਗ ਜੀਵਨਾ*

ਕਾਂਇ ਰੇ ਭੂਲੇ ਮੂੜੇ ਜਨਾ। ਚਾਂਮਦ ਕਰਵਾ ਨਹੀਂ ਆਪਨਾ॥[86]
ਲੋਹੀ ਰਕਤਾ ਮੰਝਾ ਘਨਾਂ। ਤੁਮ ਜਿਨਿ ਜਾਨੌ ਤਨ ਅਪਨਾ॥
ਭਣਤ ਨਾਂਮਦੇਵ ਨਾਰਾਇਨਾਂ। ਰਾਮਨਾਮ ਬਿਨ ਧ੍ਰਿਗ ਜੀਵਨਾ॥[87]

—ਨਾਮਦੇਵ ਗਾਥਾ, ਅਭੰਗ 2199

'ਰਾਮਨਾਮ ਬਿਨ ਧ੍ਰਿਗ ਜੀਵਨਾ'—ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਪ੍ਰਭੂ-ਭਗਤੀ ਤੋਂ ਬਿਨਾਂ ਮਨੁੱਖ-ਜਨਮ ਵਿਅਰਥ ਹੈ। ਆਪ ਚਿਤਾਵਨੀ ਦਿੰਦੇ ਹਨ: ਹੇ ਮੂਰਖ! ਤੂੰ ਹੱਡ-ਮਾਸ, ਲਹੂ-ਮਿੱਝ ਤੋਂ ਬਣੀ ਦੇਹੀ ਨੂੰ ਆਪਣੀ ਸਮਝਣ ਦੀ ਅਗਿਆਨਤਾ ਛੱਡ ਦੇ। ਇਹ ਦੇਹੀ ਸਦਾ ਨਹੀਂ ਰਹੇਗੀ। ਇਹ ਚੱਲਦੇ ਸਮੇਂ ਨਾਲ ਨਹੀਂ ਜਾਵੇਗੀ। ਤੂੰ ਛੇਤੀ ਤੋਂ ਛੇਤੀ ਪਰਮੇਸ਼ਰ-ਭਗਤੀ ਦੁਆਰਾ ਆਪਣੀ ਦੇਹੀ ਤੋਂ ਪੂਰਾ ਲਾਭ ਉਠਾ ਲੈ ਤਾਂ ਜੋ ਮਨੁੱਖਾ-ਜਨਮ ਸਫਲ ਹੋ ਜਾਵੇ। ਗੁਰੂ ਅਰਜਨ ਦੇਵ ਜੀ ਵੀ ਉਪਦੇਸ਼ ਦਿੰਦੇ ਹਨ:

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥

—ਆਦਿ ਗ੍ਰੰਥ, ਪੰ. 12

ਮਨੁੱਖ-ਜਨਮ ਦਾ ਦੁਰਲੱਭ ਔਸਰ ਵੱਡੇ ਭਾਗਾਂ ਨਾਲ ਮਿਲਦਾ ਹੈ ਕਿਉਂਕਿ ਸਿਰਫ਼ ਇਸ ਵਿਚ ਹੀ ਪ੍ਰਭੂ ਨਾਲ ਮਿਲਾਪ ਹੋ ਸਕਦਾ ਹੈ। ਬਾਕੀ ਸਭ ਕੰਮ ਇਕ ਪਾਸੇ ਰੱਖ ਕੇ ਸੰਤਾਂ-ਮਹਾਤਮਾਂ ਦੀ ਸੰਗਤ ਵਿਚ ਨਾਮ ਦੀ ਕਮਾਈ ਕਰਨ ਨੂੰ ਪਹਿਲ ਦੇਣੀ ਚਾਹੀਦੀ ਹੈ।

## ਜਾਗ ਰੇ ਜਾਗ ਕਹਾ ਭੁਲਾਨਾ

ਜਾਗ ਰੇ ਜਾਗ ਕਹਾ ਭੁਲਾਨਾ। ਆਗੇ ਪੀਛੇ ਜਾਨਾ ਹੀ ਜਾਨਾ॥
ਦਿਵਸ ਚਾਰ ਕਾ ਗੋਬਲੀ ਬਾਸਾ। ਤਾ ਮੈ ਤੋ ਕਿਉਂ ਆਵੈ ਹਾਸਾ॥[88]
ਇਹ ਭ੍ਰਮ ਲਾਗ ਕਹਾ ਤੂੰ ਸੋਵੇ। ਕਾਹੇ ਕੂੰ ਜਨਮ ਬਾਦ ਹੀ ਖੋਵੈ॥
ਕਹਾ ਤੂੰ ਸੋਚੇ ਬਾਰੰਬਾਰਾ। ਰਾਮ ਨਾਮ ਜਪ ਲੇਹੁ ਗਵਾਰਾ॥
ਭਣਤ ਨਾਮਦੇਵ ਚੇਤ ਅਯਾਨਾ। ਔਘਟ ਘਾਟ ਅਰੁ ਦੂਰ ਪਯਾਨਾ॥[89]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 262

ਸੰਤ ਨਾਮਦੇਵ ਜੀ ਅਚੇਤ ਜੀਵ ਨੂੰ ਸਚੇਤ ਕਰਦੇ ਹੋਏ ਕਹਿੰਦੇ ਹਨ ਕਿ ਸੰਸਾਰ ਅਤੇ ਮਨੁੱਖ-ਜਨਮ ਨੂੰ ਸਥਾਈ ਸਮਝਣ ਦੀ ਅਗਿਆਨਤਾ ਦੀ ਨੀਂਦ ਤੋਂ ਅੱਖਾਂ ਖੋਲ੍ਹਣ ਦੀ ਲੋੜ ਹੈ। ਆਪ ਕਹਿੰਦੇ ਹਨ: ਭਲਿਆ ਲੋਕਾ! ਮਨੁੱਖ-ਜਨਮ ਚਾਰ ਦਿਨ ਦੀ ਖੇਡ ਹੈ। ਅੱਜ ਨਹੀਂ ਤਾਂ ਕਲ੍ਹ ਹਰ ਕਿਸੇ ਨੇ ਏਥੋਂ ਚਲਾਣਾ ਕਰ ਜਾਣਾ ਹੈ। ਇਸ ਛਿਨ-ਭੰਗਰ ਜੀਵਨ ਨੂੰ ਵਿਸ਼ੇ-ਵਿਕਾਰਾਂ ਵਿਚ ਗਵਾ ਦੇਣਾ ਭਾਰੀ ਅਗਿਆਨਤਾ ਹੈ। ਜ਼ਿੰਦਗੀ ਬਹੁਤ ਤੇਜ਼ੀ ਨਾਲ ਅੰਤ ਵੱਲ ਦੌੜੀ ਜਾ ਰਹੀ ਹੈ। ਮੰਜ਼ਲ ਦੂਰ ਹੈ ਅਤੇ ਰਸਤਾ ਮੁਸ਼ਕਲ ਹੈ। ਇਸ ਲਈ ਛੇਤੀ ਤੋਂ ਛੇਤੀ ਆਤਮਾ ਨੂੰ ਪਰਮਾਤਮਾ ਨਾਲ ਜੋੜਨ ਲਈ ਹੰਭਲਾ ਮਾਰਨਾ ਚਾਹੀਦਾ ਹੈ। ਇਸੇ ਭਾਵ ਨੂੰ ਆਪ ਅੱਗੇ ਖੋਲ੍ਹਦੇ ਹਨ।

## ਹਰਿ ਬਿਨ ਜਨਮ ਅਕਾਰਥ ਜਾਇ

ਗਾਇ ਮਨ ਗੋਬਿੰਦ ਗਾਇ ਰੇ ਗਾਇ। ਤੇਰੋ ਹਰਿ ਬਿਨ ਜਨਮ ਅਕਾਰਥ ਜਾਇ॥
ਮਨਿਸ਼ਾ ਜਨਮ ਨ ਬਾਰੰਬਾਰ। ਤਾਤੈਂ ਭਜਿ ਲੈ ਰਾਮਪਿਯਾਰ॥
ਰੇ ਮਨ ਗੋਬਿੰਦ ਕਾਹੇ ਨ ਗਾਵੈ। ਮਨਿਸ਼ਾ ਜਨਮ ਬਹੁਰਿ ਨਹਿੰ ਪਾਵੈ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 169

ਆਪ ਉਪਦੇਸ਼ ਦਿੰਦੇ ਹਨ ਕਿ ਮਨੁੱਖ-ਜਨਮ ਪਾ ਕੇ ਪ੍ਰਭੂ ਦੀ ਭਗਤੀ ਵਿਚ ਲੱਗ ਜਾਵੋ ਨਹੀਂ ਤਾਂ ਇਹ ਦੁਰਲੱਭ ਔਸਰ ਵਿਅਰਥ ਚਲਿਆ ਜਾਵੇਗਾ। ਇਹ ਅਮੋਲਕ ਔਸਰ ਬਾਰ-ਬਾਰ ਨਹੀਂ ਮਿਲਦਾ। ਆਪ ਕਹਿੰਦੇ ਹਨ: ਮੇਰਾ ਦੀਨ-ਦਿਆਲ ਪ੍ਰਭੂ ਨਾਲ ਮਿਲਾਪ ਹੋ ਗਿਆ ਹੈ ਅਤੇ ਮਨ ਅਨੰਦ ਨਾਲ ਭਰ ਗਿਆ ਹੈ।

ਮਨਿਸ਼ਾ ਜਨਮ ਆਈ ਨਹਿੰ ਚੇਤਾ। ਅੰਧੇ ਪਸੂ ਗੰਵਾਰਾ।
ਤੇਰੇ ਸਿਰ ਕਾਲ ਸਦਾ ਸਰ ਸਾਧੈ। ਨਾਂਮਦੇਵ ਕਰਤ ਪੁਕਾਰਾ ਰੇ ਨਰ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 92

ਆਪ ਮਨੁੱਖ-ਜਨਮ ਦੀ ਅਸਲ ਮਹੱਤਤਾ ਨਾ ਸਮਝਣ ਵਾਲੇ ਵਿਅਕਤੀ ਨੂੰ ਅੰਨ੍ਹਾ, ਗੁਆਰ ਪਸ਼ੂ ਕਹਿੰਦੇ ਹਨ। ਅਸੀਂ 'ਅਕਲ ਦਾ ਅੰਨ੍ਹਾ' ਉਹਨੂੰ ਕਹਿੰਦੇ ਹਾਂ, ਜਿਸ ਨੂੰ ਆਪਣੇ ਨਫ਼ੇ-ਨੁਕਸਾਨ ਦਾ ਗਿਆਨ ਨਾ ਹੋਵੇ। 'ਪਸੂ' ਅਸੀਂ ਉਹਨੂੰ ਕਹਿੰਦੇ ਹਾਂ, ਜਿਸ ਨੂੰ ਖਾਣ-ਪੀਣ, ਸੌਣ ਅਤੇ ਸੰਤਾਨ ਪੈਦਾ ਕਰਨ ਤੋਂ ਬਿਨਾਂ ਹੋਰ ਕੁਝ ਨਾ ਸੁੱਝਦਾ ਹੋਵੇ। 'ਗੁਆਰ', ਉਹਨੂੰ ਕਹਿੰਦੇ ਹਨ, ਜਿਹੜਾ ਠੀਕ-ਗ਼ਲਤ, ਯੋਗ-ਅਯੋਗ ਦਾ ਫ਼ਰਕ ਨਾ ਜਾਣਦਾ ਹੋਵੇ। ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਬੁੱਧੀ ਅਤੇ ਵਿਵੇਕ ਤੋਂ ਕੰਮ ਨਾ ਲੈਣ ਵਾਲਾ ਮਨੁੱਖ ਅੰਨ੍ਹਾ ਅਤੇ ਗਵਾਰ ਹੈ। ਉਹਨੂੰ ਮਨੁੱਖ ਦੀ ਬਜਾਏ ਪਸ਼ੂ ਸਮਝਣਾ ਚਾਹੀਦਾ ਹੈ। ਜਿਸ ਨੂੰ ਨਾ ਸਿਰ ਉੱਤੇ ਖੜ੍ਹਾ ਕਾਲ ਦਿਖਾਈ ਦਿੰਦਾ ਹੈ ਅਤੇ ਜਿਹੜਾ ਸੰਸਾਰ ਵਿਚ ਆਉਣ ਦੇ ਮੂਲ-ਉਦੇਸ਼ ਤੋਂ ਅਚੇਤ ਹੋਵੇ, ਉਹਦੀ ਜਿੰਨੀ ਵੀ ਨਿੰਦਿਆ ਕੀਤੀ ਜਾਵੇ, ਘੱਟ ਹੈ।

## ਪਰਮਾਤਮਾ

ਸੰਸਾਰ ਦੇ ਅਨੇਕ ਲੋਕ ਪ੍ਰਭੂ ਨੂੰ ਕੇਵਲ ਕਲਪਨਾ ਜਾਂ ਅਨੁਮਾਨ ਹੀ ਸਮਝਦੇ ਹਨ। ਉਨ੍ਹਾਂ ਦਾ ਪ੍ਰਭੂ ਦੇ ਸੱਚ ਹੋਣ ਵਿਚ ਭਰੋਸਾ ਨਹੀਂ ਹੈ। ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਪ੍ਰਭੂ ਕਲਪਨਾ, ਖ਼ਿਆਲ ਜਾਂ ਸਿਧਾਂਤ-ਮਾਤਰ ਨਹੀਂ, ਵਾਸਤਵਿਕ ਸੱਚ ਅਤੇ ਸੱਤਾ ਹੈ। ਉਹ ਅਨਾਦੀ ਅਤੇ ਅਵਿਨਾਸ਼ੀ ਹੈ, ਉਸ ਦਾ ਨਾ ਕੋਈ ਆਦਿ ਹੈ, ਨਾ ਅੰਤ। ਉਹ ਦੇਸ਼ ਅਤੇ ਕਾਲ ਦੀ ਸੀਮਾ ਤੋਂ ਪਰੇ ਅਤੇ ਉੱਪਰ ਹੈ। ਆਪ ਅਨੇਕ ਉਪਮਾਵਾਂ, ਅਲੰਕਾਰਾਂ, ਰੂਪਕਾਂ ਅਤੇ ਚਿਨ੍ਹਾਂ ਦੁਆਰਾ ਪਰਮਾਤਮਾ ਦੇ ਸਰੂਪ ਅਤੇ ਸੁਭਾਓ ਉੱਤੇ ਪ੍ਰਕਾਸ਼ ਪਾਉਂਦੇ ਹੋਏ ਕਹਿੰਦੇ ਹਨ:

ਅਦਬੁਦ ਅਚੰਭਾ ਕਥਯਾ ਨ ਜਾਈ। ਚੀਂਟੀ ਕੇ ਨੇਤ੍ਰ ਕੈਸੇ ਗਜਿੰਦ੍ਰ ਸਮਾਈ॥
ਕੋਈ ਬੋਲੈ ਨੇਰੇ ਕੋਈ ਬੋਲੈ ਦੂਰਿ। ਜਲ ਕੀ ਮਛਲੀ ਕੈਸੇ ਚੜੇ ਖਜੂਰਿ॥
ਕੋਈ ਬੋਲੈ ਇੰਦ੍ਰੀ ਬਾਂਧਯਾ ਕੋਈ ਬੋਲੈ ਮੁਕਤਾ। ਸਹਜਿ ਸਮਾਧਿ ਨ ਚੀਨਹੇ ਮੁਗਧਾ॥
ਕੋਈ ਬੋਲੈ ਬੇਦ ਸੁਮ੍ਰਤ ਪੁਰਾਂਨਾ। ਸਤਗੁਰੂ ਕਥੀਯਾ ਪਦ ਨਿਰਬਾਨਾਂ॥
ਕਹੈ ਨਾਂਮਦੇਵ ਪਰਮ ਤਤ ਹੈ ਐਸਾ। ਜਾਕੈ ਰੂਪ ਨ ਰੇਖ ਵਰਣ ਕਹੌ ਕੈਸਾ॥[90]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 76

ਉਹ ਪ੍ਰਭੂ ਅਜਿਹਾ ਅਦਭੁਤ, ਅਲੌਕਿਕ ਪਰਮ-ਸਤਿ ਹੈ, ਜਿਸ ਦਾ ਵਰਨਨ ਕਰ ਸਕਣਾ ਅਸੰਭਵ ਹੈ। ਹਾਥੀ ਦਾ ਕੀੜੀ ਦੀ ਅੱਖ ਵਿਚ ਸਮਾ ਸਕਣਾ ਅਤੇ ਪਾਣੀ ਦੀ ਮੱਛੀ ਦਾ, ਬਿਰਛ ਉੱਤੇ ਚੜ੍ਹ ਸਕਣਾ ਅਸੰਭਵ ਹੈ। ਉਸੇ ਤਰ੍ਹਾਂ ਪ੍ਰਭੂ ਦਾ ਵਰਨਨ ਕਰ ਸਕਣਾ ਅਸੰਭਵ ਹੈ। ਕੋਈ ਉਹਨੂੰ ਨੇੜੇ ਦੱਸਦਾ ਹੈ, ਕੋਈ ਦੂਰ। ਕੋਈ ਉਹਨੂੰ ਨਿਰਗੁਣ ਕਹਿੰਦਾ ਹੈ, ਕੋਈ ਸਰਗੁਣ। ਕੋਈ ਕਹਿੰਦਾ ਹੈ ਕਿ ਵੇਦਾਂ-ਪੁਰਾਣਾਂ ਆਦਿ ਤੋਂ ਉਹਦੇ ਸਰੂਪ ਦਾ ਗਿਆਨ ਮਿਲਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਉਹ ਰੰਗ-ਰੂਪ ਤੋਂ ਨਿਆਰਾ ਹੈ। ਉਹ ਮਨ-ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਆਪ ਦਾ ਭਾਵ ਹੈ ਕਿ ਆਤਮਾ ਉਸ ਪਰਮ-ਤੱਤ ਦਾ ਅਨੁਭਵ ਕਰ ਸਕਦੀ ਹੈ, ਪਰ ਉਹਦੇ ਗੁਣ, ਕਰਮ, ਸੁਭਾਓ ਨੂੰ ਬਿਆਨ ਕਰ ਸਕਣਾ ਅਸੰਭਵ ਹੈ।

### *ਤੇਰੀ ਤੇਰੀ ਗਤਿ ਤੂੰ ਹੀ ਜਾਨੈ*

ਤੇਰੀ ਤੇਰੀ ਗਤਿ ਤੂੰ ਹੀ ਜਾਨੈ। ਅਲਪ ਜੀਵ ਗਤਿ ਕਹਾ ਬਖਾਨੈ।
ਜੈਸਾ ਤੂੰ ਕਹਿਯੇ ਤੈਸਾ ਤੂੰ ਨਾਹੀਂ। ਜੈਸਾ ਤੂੰ ਹੈ ਤੈਸਾ ਆਛਿ ਗੁਸਾਂਈ।[91]
ਲੂਣ ਨੀਰ ਥੈ ਨਾ ਹ੍ਵੈ ਨਯਾਰਾ। ਠਾਕੁਰ ਸਾਹਿਬ ਪ੍ਰਾਂਣ ਹਮਾਰਾ॥[92]
ਸਾਧ ਕੀ ਸੰਗਤਿ ਸੰਤ ਸੂੰ ਭੇਂਟਾ। ਪ੍ਰਣਵੰਤ ਨਾਂਮਾ ਰਾਂਮ ਸਹੇਟਾ॥[93]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 14

ਨਾਮਦੇਵ ਜੀ ਕਹਿੰਦੇ ਹਨ: ਹੇ ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਪ੍ਰਭੂ! ਆਪਣੀ ਵਡਿਆਈ ਤੂੰ ਆਪ ਹੀ ਜਾਣਦਾ ਹੈਂ। ਅਸੀਂ ਤੁੱਛ, ਅਧੂਰੇ ਅਤੇ ਨਿਮਾਣੇ ਜੀਵ, ਕਦੇ ਵੀ ਤੇਰੀ ਵਡਿਆਈ ਬਿਆਨ ਨਹੀਂ ਕਰ ਸਕਦੇ। ਲੋਕ ਬੁੱਧੀ, ਕਲਪਨਾ ਅਤੇ ਅਨੁਮਾਨ ਦੁਆਰਾ ਤੇਰੀ ਮਹਿਮਾ ਕਰਦੇ ਹਨ, ਪਰ ਜਿਸ ਤਰ੍ਹਾਂ ਬਿਆਨ ਕੀਤਾ ਜਾਂਦਾ ਹੈ, ਅਸਲ ਵਿਚ ਤੂੰ ਉਹੋ ਜਿਹਾ ਨਹੀਂ ਹੈਂ। ਜਦ ਕੋਈ ਦੂਜਾ ਤੇਰੇ ਜਿਹਾ ਨਹੀਂ ਤਾਂ ਤੇਰੀ ਤੁਲਣਾ ਕਿਸ ਨਾਲ ਕੀਤੀ ਜਾ ਸਕਦੀ ਹੈ? ਆਪ ਕਹਿੰਦੇ ਹਨ ਕਿ ਜਿਵੇਂ ਪਾਣੀ ਵਿਚ ਘੁਲੇ ਲੂਣ ਨੂੰ ਪਾਣੀ ਤੋਂ ਅਤੇ ਪ੍ਰਾਣਾਂ ਨੂੰ ਸਰੀਰ ਤੋਂ ਵੱਖ ਨਹੀਂ ਕੀਤਾ ਜਾ ਸਕਦਾ, ਉਸੇ ਤਰ੍ਹਾਂ ਉਹ ਪ੍ਰਭੂ ਮੇਰੇ ਰੋਮ-ਰੋਮ ਵਿਚ ਸਮਾਇਆ ਹੋਇਆ ਹੈ, ਉਹਨੂੰ ਮੇਰੇ ਤੋਂ ਅਤੇ ਮੈਨੂੰ ਉਸ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਹੇ ਪ੍ਰਭੂ! ਮੈਂ ਤੇਰੇ ਸੰਤਾਂ ਅਤੇ ਭਗਤਾਂ ਦੀ ਸੰਗਤ ਵਿਚ ਸਦਾ ਤੇਰੇ ਪ੍ਰੇਮ ਵਿਚ ਮਗਨ ਰਹਿੰਦਾ ਹਾਂ।

### ਆਦਿ ਜੁਗਾਦਿ ਸੱਚ

ਆਦਿ ਜੁਗਾਦਿ ਜੁਗਾਦਿ ਜੁਗੋ ਜੁਗੁ ਤਾ ਕਾ ਅੰਤੁ ਨ ਜਾਨਿਆ॥
ਸਰਬ ਨਿਰੰਤਰਿ ਰਾਮੁ ਰਹਿਆ ਰਵਿ ਐਸਾ ਰੂਪੁ ਬਖਾਨਿਆ॥[94]
ਗੋਬਿਦੁ ਗਾਜੈ ਸਬਦੁ ਬਾਜੈ॥ ਆਨਦ ਰੂਪੀ ਮੇਰੋ ਰਾਮਈਆ॥[95]

—ਆਦਿ ਗ੍ਰੰਥ, ਪੰ. 1351

ਸੰਤ ਨਾਮਦੇਵ ਜੀ ਕਹਿੰਦੇ ਹਨ: ਉਹ ਅਨਾਦੀ ਪ੍ਰਭੂ ਜੁਗਾਂ ਦੇ ਸ਼ੁਰੂ ਤੋਂ ਵੀ ਪਹਿਲੋਂ ਸੀ। ਉਹ ਘਟ-ਘਟ ਵਿਚ ਸਮਾਇਆ ਹੋਇਆ ਹੈ। ਉਹ ਅਨੰਦ-ਸਰੂਪ ਪ੍ਰਭੂ, ਸ਼ਬਦ-ਰੂਪ ਵਿਚ ਹਰ ਇਕ ਦੇ ਅੰਦਰ ਰਮਿਆ ਹੋਇਆ ਹੈ। ਜੰਗਲ ਵਿਚ ਚੰਦਨ ਦੇ ਬਿਰਛ ਦੇ ਨੇੜੇ ਉੱਗੇ ਢਾਕ-ਪਲਾਸ ਵਰਗੇ ਨਖਿੱਧ ਬਿਰਛਾਂ ਵਿਚ ਵੀ ਚੰਦਨ ਦੀ ਸੁਗੰਧ ਭਰ ਜਾਂਦੀ ਹੈ। ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਤੂੰ ਪਾਰਸ ਹੈਂ, ਮੈਂ ਲੋਹਾ ਹਾਂ, ਪਰ ਤੇਰੀ ਛੋਹ ਨਾਲ ਮੈਂ ਸੋਨਾ ਬਣ ਗਿਆ ਹਾਂ ਅਤੇ ਮੇਰੇ ਵਿਚ ਤੇਰੀ ਸੁਗੰਧ ਸਮਾ ਗਈ ਹੈ। ਤੂੰ ਅਮੋਲਕ ਰਤਨਾਂ ਦਾ ਭੰਡਾਰ ਹੈਂ ਅਤੇ ਮੈਂ ਤੇਰੇ ਸੱਚੇ ਸਰੂਪ ਵਿਚ ਸਮਾ ਗਿਆ ਹਾਂ।

### ਵਰਨਨ ਅਤੀਤ ਸੱਚ

ਮਲੈ ਨ ਲਾਛੈ ਪਾਰ ਮਲੋ ਪਰਮਲੀਓ ਬੈਠੋ ਰੀ ਆਈ॥[96]
ਆਵਤ ਕਿਨੈ ਨ ਪੇਖਿਓ ਕਵਨੈ ਜਾਣੈ ਰੀ ਬਾਈ॥
ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ॥[97]
ਜਿਉ ਆਕਾਸੈ ਪੰਖੀਅਲੋ ਖੋਜੁ ਨਿਰਖਿਓ ਨ ਜਾਈ॥
ਜਿਉ ਜਲ ਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ॥[98]
ਨਾਮੇ ਚੇ ਸੁਆਮੀ ਬੀਠਲੋ ਜਿਨਿ ਤੀਨੈ ਜਰਿਆ॥[99]

—ਆਦਿ ਗ੍ਰੰਥ, ਪੰ. 525

ਉਹ ਪਰਮ-ਚੇਤਨ ਅਤੇ ਨਿਰਮਲ ਪ੍ਰਭੂ ਮਾਇਆ ਦੀ ਮੈਲ ਤੋਂ ਮੁਕਤ ਹੈ। ਸੁਗੰਧ ਦਿਸਦੀ ਨਹੀਂ, ਪਰ ਉਹਨੂੰ ਮਹਿਸੂਸ ਕੀਤਾ ਜਾ ਸਕਦਾ ਹੈ। ਇਸ ਤਰ੍ਹਾਂ ਪਰਮੇਸ਼ਰ ਨੂੰ ਨਾ ਮਨ-ਇੰਦਰੀਆਂ ਦੁਆਰਾ ਜਾਣਿਆ ਜਾ ਸਕਦਾ ਹੈ ਅਤੇ ਨਾ ਹੀ ਭਾਸ਼ਾ ਦੁਆਰਾ ਬਿਆਨਿਆਂ ਜਾ ਸਕਦਾ ਹੈ। ਉਹ ਆਤਮਾ ਦੁਆਰਾ ਅਨੁਭਵ ਕੀਤਾ ਜਾਣ ਵਾਲਾ ਪਰਮ-ਤੱਤ ਹੈ। ਅਸਮਾਨ ਵਿਚ ਉੱਡ ਰਹੇ ਪੰਛੀ ਅਤੇ ਸਮੁੰਦਰ ਵਿਚ ਰਹਿ ਰਹੀ ਮੱਛੀ ਦਾ ਰਾਹ ਦਿਖਾਈ ਨਹੀਂ ਦਿੰਦਾ, ਉਸੇ ਤਰ੍ਹਾਂ

ਪਰਮੇਸ਼ਰ ਦਿਖਾਈ ਨਹੀਂ ਦਿੰਦਾ, ਪਰ ਆਤਮਾ ਦੁਆਰਾ ਉਹਦਾ ਅਨੁਭਵ ਕੀਤਾ ਜਾ ਸਕਦਾ ਹੈ। ਜਿਸ ਤਰ੍ਹਾਂ ਪਿਆਸੇ ਹਿਰਨ ਨੂੰ ਰੇਗਿਸਤਾਨ ਵਿੱਚ ਪਾਣੀ ਹੋਣ ਦਾ ਭਰਮ ਲੱਗਦਾ ਹੈ ਪਰ ਅਸਲ ਵਿੱਚ ਪਾਣੀ ਹੁੰਦਾ ਨਹੀਂ ਏਸੇ ਤਰ੍ਹਾਂ ਅਸਮਾਨ ਵਿੱਚ ਪਾਣੀ ਦੇ ਭਰੇ ਘੜੇ ਦਾ ਆਭਾਸ ਹੁੰਦਾ ਹੈ, ਪਰ ਉਹ ਪਾਣੀ ਲੱਭਿਆ ਨਹੀਂ ਜਾ ਸਕਦਾ, ਉਸੇ ਤਰ੍ਹਾਂ ਮਨ-ਇੰਦਰੀਆਂ ਦੁਆਰਾ ਪ੍ਰਭੂ ਨੂੰ ਜਾਣ ਸਕਣਾ ਅਸੰਭਵ ਹੈ।

## *ਸਭੈ ਘਟ ਰਾਮੁ ਬੋਲੈ*

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥[100]
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥[101]

—ਆਦਿ ਗ੍ਰੰਥ, ਪੰ. 988

ਨਾਮਦੇਵ ਜੀ ਕਹਿੰਦੇ ਹਨ ਕਿ ਉਹ ਪ੍ਰਭੂ ਸਰਬ-ਵਿਆਪਕ ਹੈ। ਉਹ ਹਰ ਘਟ ਵਿਚ ਸਮਾਇਆ ਹੋਇਆ ਹੈ। ਜਿਸ ਤਰ੍ਹਾਂ ਅਨੇਕ ਤਰ੍ਹਾਂ ਦੇ ਛੋਟੇ-ਵੱਡੇ ਭਾਂਡੇ ਇੱਕੋ ਮਿੱਟੀ ਨਾਲ ਬਣੇ ਹੁੰਦੇ ਹਨ, ਉਸੇ ਤਰ੍ਹਾਂ ਕੀੜੀ ਜਿਹੇ ਛੋਟੇ ਤੋਂ ਛੋਟੇ ਅਤੇ ਹਾਥੀ ਜਿਹੇ ਵੱਡੇ ਤੋਂ ਵੱਡੇ ਜੀਵ ਵਿਚ ਉਸ ਇੱਕੋ ਪਰਮੇਸ਼ਰ ਦਾ ਪ੍ਰਕਾਸ਼ ਸਮਾਇਆ ਹੋਇਆ ਹੈ। ਚੱਲ ਅਤੇ ਅਚੱਲ ਹਰ ਤਰ੍ਹਾਂ ਦੇ ਜੀਵਾਂ ਵਿਚ ਉਸ ਇੱਕੋ ਪ੍ਰਭੂ ਦੀ ਜੋਤ ਜਗ ਰਹੀ ਹੈ।

## *ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ*

ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥

—ਆਦਿ ਗ੍ਰੰਥ, ਪੰ. 485

ਉਹ ਇਕ ਪ੍ਰਭੂ ਹੀ ਅਨੇਕ ਰੰਗ-ਰੂਪ ਧਾਰਨ ਕਰ ਕੇ, ਹਰ ਤਰ੍ਹਾਂ ਵਿਆਪਕ ਹੈ। ਮਾਇਆ, ਅਨੇਕਤਾ ਦਾ ਭਰਮ ਪੈਦਾ ਕਰਦੀ ਹੈ, ਪਰ ਅਸਲ ਵਿਚ ਅਨੇਕਤਾ ਦੇ ਪਿੱਛੇ ਪੂਰਨ ਏਕਤਾ ਵਿਆਪਕ ਹੈ। ਜੋ ਕੁਝ ਹੈ, ਗੋਬਿੰਦ ਦਾ ਹੀ ਰੂਪ ਹੈ। ਜਿਸ ਤਰ੍ਹਾਂ ਇਕ ਧਾਗੇ ਵਿਚ ਹਜ਼ਾਰਾਂ ਮੋਤੀ ਜਾਂ ਮਣਕੇ ਪਰੋਏ ਹੁੰਦੇ ਹਨ, ਉਹ ਇਕ ਪ੍ਰਭੂ ਸਭ ਵਿਚ ਸਮਾਇਆ ਹੋਇਆ ਹੈ। ਪਾਣੀ ਦੀਆਂ ਲਹਿਰਾਂ, ਉਸ ਵਿੱਚ ਉੱਠ ਰਹੀ ਝਗ ਅਤੇ ਬੁਲਬੁਲੇ ਪਾਣੀ ਤੋਂ ਭਿੰਨ ਨਹੀਂ ਹੁੰਦੇ। ਉਸੇ ਤਰ੍ਹਾਂ ਸਾਰੀ ਰਚਨਾ ਉਸ ਇਕ ਰਚਨਹਾਰ ਪਰਮੇਸ਼ਰ ਦੀ ਲੀਲਾ ਹੈ। ਉਹ ਰਚਨਾ ਦੇ ਹਰ ਆਕਾਰ ਵਿੱਚ ਸਮਾਇਆ ਹੋਇਆ ਹੈ। ਜਦ ਤੱਕ ਸੁਪਨਾ ਦੇਖ ਰਹੇ ਹੋਈਏ, ਉਸ ਵਿੱਚ ਦਿਖਾਈ ਦਿੰਦੇ ਦ੍ਰਿਸ਼ ਸੱਚ ਪ੍ਰਤੀਤ ਹੁੰਦੇ ਹਨ। ਜਦ ਅੱਖ ਖੁੱਲ੍ਹਦੀ ਹੈ ਤਾਂ ਪਤਾ ਲੱਗਦਾ ਹੈ ਕਿ ਇਹ ਸਭ ਭਰਮ ਸੀ। ਇਸੇ ਤਰ੍ਹਾਂ ਸਤਿਗੁਰੂ ਦੇ ਉਪਦੇਸ਼ ਅਨੁਸਾਰ ਸੱਚ ਦਾ ਗਿਆਨ ਹੁੰਦਾ ਹੈ ਤਾਂ ਮਨ ਵਿਚ ਮਾਇਆ ਦੁਆਰਾ ਪੈਦਾ ਕੀਤਾ ਅਨੇਕਤਾ ਦਾ ਭਰਮ ਦੂਰ ਹੋ ਜਾਂਦਾ ਹੈ। ਫਿਰ ਸੋਝੀ ਹੋ ਜਾਂਦੀ ਹੈ ਕਿ ਇਹ ਸੰਸਾਰ ਪ੍ਰਭੂ ਦੀ ਖੇਡ ਹੈ ਅਤੇ ਪ੍ਰਭੂ ਸਰਬ-ਵਿਆਪਕ ਹੈ।

### *ਮਾਧੌ ਮਾਲੀ ਏਕ ਸਯਾਨਾ*

ਮਾਧੌ ਮਾਲੀ ਏਕ ਸਯਾਨਾ। ਅੰਤਰਿਗਤ ਰਹੈ ਲੁਕਾਨਾਂ॥
ਆਪੈ ਬਾੜੀ ਆਪੈ ਮਾਲੀ, ਕਲੀ ਕਲੀ ਕਰ ਜੋੜੈ।
ਪਾਕੇ ਕਾਚੇ, ਕਾਚੇ ਪਾਕੇ, ਮਨਿ ਮਾਨੈ ਤੇ ਤੋੜੈ॥
ਆਪੈ ਪਵਨ ਆਪਹੀ ਪਾਣੀ, ਆਪੈ ਬਰਿਸ਼ੈ ਮੇਹਾ।
ਆਪੈ ਪੁਰਿਸ਼ ਨਾਰਿ ਪੁਨਿ ਆਪੈ ਆਪੈ ਨੇਹ ਸਨੇਹਾ॥
ਆਪੈ ਚੰਦ ਸੂਰ ਪੁਨਿ ਆਪੈ, ਆਪੈ ਧਰਨਿ ਅਕਾਸਾ।
ਰਚਨਹਾਰ ਵਿਧਿ ਐਸੀ ਰਚੀ ਹੈ, ਪ੍ਰਣਵੈ ਨਾਮਦੇਵ ਦਾਸਾ॥

—ਨਾਮਦੇਵ ਗਾਥਾ, ਅਭੰਗ 2216

ਨਾਮਦੇਵ ਜੀ ਕਹਿੰਦੇ ਹਨ: ਮਾਧੋ ਅਜਿਹਾ ਮਾਲੀ ਹੈ ਜੋ ਸਭ ਵਿਚ ਸਮਾਇਆ ਹੋਣ ਦੇ ਬਾਵਜੂਦ ਕਿਤੇ ਵੀ ਦਿਖਾਈ ਨਹੀਂ ਦਿੰਦਾ। ਬਾਗ਼ ਵੀ ਉਹ ਹੈ, ਫੁੱਲ ਅਤੇ ਫਲ ਵੀ ਉਹੀ ਹੈ। ਫਲ ਅਤੇ ਫੁੱਲ ਲਾਉਂਦਾ ਵੀ ਉਹੀ ਹੈ ਅਤੇ ਤੋੜਦਾ ਵੀ ਉਹੀ ਹੈ। ਪੰਜੇ ਤੱਤ ਵੀ ਉਹਦਾ ਹੀ ਰੂਪ ਹਨ, ਪੁਰਖ ਵੀ ਉਹੀ ਹੈ, ਨਾਰੀ ਵੀ ਉਹੀ ਹੈ, ਪ੍ਰੇਮ ਵੀ ਉਹੀ ਹੈ, ਪ੍ਰੇਮੀ ਵੀ ਉਹੀ ਹੈ ਅਤੇ ਪ੍ਰੇਮਿਕਾ ਵੀ ਉਹੀ ਹੈ। ਚੰਦ ਵੀ ਉਹ ਹੈ, ਸੂਰਜ ਵੀ ਉਹੀ ਹੈ, ਧਰਤੀ ਵੀ ਉਹੀ ਹੈ, ਆਕਾਸ਼ ਵੀ ਉਹੀ ਹੈ। ਜੋ ਕੁਝ ਕੀਤਾ, ਉਸ ਇਕ ਕਰਤਾ ਨੇ ਕੀਤਾ ਹੈ ਅਤੇ ਉਹ ਕਰਤਾ ਸਰਬ-ਵਿਆਪਕ ਹੈ:

ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥

—ਆਦਿ ਗ੍ਰੰਥ, ਪੰ. 485

## ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ

ਬਦਹੁ ਕੀ ਨ ਹੋਡ ਮਾਧਉ ਮੋ ਸਿਉ॥[102]
ਠਾਕੁਰ ਤੇ ਜਨੁ ਜਨ ਤੇ ਠਾਕੁਰੁ ਖੇਲੁ ਪਰਿਓ ਹੈ ਤੋ ਸਿਉ॥[103]
ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ॥[104]
ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ॥
ਆਪਹਿ ਗਾਵੈ ਆਪਹਿ ਨਾਚੈ ਆਪਿ ਬਜਾਵੈ ਤੂਰਾ॥
ਕਹਤ ਨਾਮਦੇਉ ਤੂੰ ਮੇਰੋ ਠਾਕੁਰੁ ਜਨੁ ਊਰਾ ਤੂ ਪੂਰਾ॥[105]

—ਆਦਿ ਗ੍ਰੰਥ, ਪੰ. 1252

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਤੁਸੀਂ ਮੇਰੇ ਨਾਲ ਸ਼ਰਤ ਲਾ ਕੇ ਦੇਖ ਲਓ, ਮੈਂ ਸਾਬਤ ਕਰ ਦਿਆਂਗਾ ਕਿ ਭਗਤ ਅਤੇ ਭਗਵਾਨ ਵਿਚ ਕੋਈ ਭੇਦ ਨਹੀਂ ਹੈ। ਹੇ ਪ੍ਰਭੂ! ਤੁਸੀਂ ਆਪ ਹੀ ਮੰਦਰ ਹੋ, ਆਪ ਹੀ ਪੂਜਣ-ਯੋਗ ਦੇਵਤਾ ਹੋ ਅਤੇ ਆਪ ਹੀ ਪੁਜਾਰੀ ਹੋ। ਪਾਣੀ ਅਤੇ ਲਹਿਰ ਦੇਖਣ ਵਿਚ ਦੋ ਪ੍ਰਤੀਤ ਹੁੰਦੇ ਹਨ, ਉਸੇ ਤਰ੍ਹਾਂ ਭਗਵਾਨ ਅਤੇ ਭਗਤ ਦੇਖਣ ਨੂੰ ਦੋ ਲਗਦੇ ਹਨ, ਪਰ ਅਸਲ ਵਿਚ ਇਕ ਹੁੰਦੇ ਹਨ। ਹੇ ਪ੍ਰਭੂ! ਗਾਉਣ ਵਾਲਾ ਵੀ ਤੂੰ ਹੈਂ, ਨੱਚਣ ਵਾਲਾ ਵੀ ਤੂੰ ਹੈਂ ਅਤੇ ਤਾੜੀ ਵਜਾਉਣ ਵਾਲਾ ਵੀ ਤੂੰ ਹੀ ਹੈਂ। ਆਪ ਨਿਮਰਤਾ-ਪੂਰਵਕ ਕਹਿੰਦੇ ਹਨ: ਹੇ ਪ੍ਰਭੂ! ਮੈਂ ਤੁਹਾਡਾ ਸੇਵਕ ਹਾਂ, ਤੁਸੀਂ ਮੇਰੇ ਸੁਆਮੀ ਹੋ। ਸਰੀਰ ਵਿਚ ਬੱਝਾ ਹੋਣ ਕਾਰਨ ਮੈਂ ਅਧੂਰਾ ਹਾਂ ਪਰ ਆਪ ਹਰ ਤਰ੍ਹਾਂ ਪੂਰਨ ਹੋ।

ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਸੰਸਾਰ ਨਾਸ਼ਵਾਨ ਹੈ, ਪਰਮਾਤਮਾ ਸੱਚ ਹੈ ਅਤੇ ਸੰਸਾਰ ਵਿਚ ਦਿਖਾਈ ਦੇ ਰਹੀ ਅਨੇਕਤਾ, ਨਜ਼ਰ ਦਾ ਧੋਖਾ ਹੈ। ਦ੍ਵੈਤ ਮਾਇਆ ਦੁਆਰਾ ਪੈਦਾ ਕੀਤਾ ਭਰਮ ਹੈ। ਸੱਚ ਸਿਰਫ਼ ਇਹਦੇ ਪਿੱਛੇ ਕੰਮ ਕਰ ਰਹੀ ਸ਼ਕਤੀ ਹੈ। ਇਸ ਅਸਲੀਅਤ ਦਾ ਗਿਆਨ ਪ੍ਰਾਪਤ ਕਰਨ ਨਾਲ ਹੀ ਮਨੁੱਖ ਦਾ ਛੁਟਕਾਰਾ ਹੁੰਦਾ ਹੈ, ਨਹੀਂ ਤਾਂ ਉਹ ਹਮੇਸ਼ਾ ਅਨੇਕਤਾ ਦੀਆਂ ਭੁੱਲ-ਭੁਲੱਈਆਂ ਵਿਚ ਹੀ ਫਸਿਆ ਰਹਿੰਦਾ ਹੈ।

ਵੇਦ ਬੋਲਦੇ ਹੁਕਮ ਨਾਲ ਤੇਰੇ, ਸੂਰਜ ਚੱਲਦਾ ਹੁਕਮ ਨਾਲ ਤੇਰੇ।
ਤੂੰ ਸਮਰਥ ਜਗਤ ਦਾ ਸੁਆਮੀ, ਇਹ ਭੇਦ ਜਾਣ ਆਇਆ ਸ਼ਰਨ ਤੇਰੀ।
ਹੁਕਮ ਤੇਰੇ ਨਾਲ ਬੱਦਲ ਵਰ੍ਹਦੇ, ਪਰਬਤ ਉੱਤੇ ਹੁਕਮ ਨਾਲ ਠਹਿਰਦੇ।
ਹੁਕਮ ਤੇਰੇ ਨਾਲ ਪੌਣ ਹੈ ਚੱਲਦਾ, ਹੁਕਮ ਬਿਨਾਂ ਨਹੀਂ ਪੱਤਾ ਹਿਲਦਾ।
ਕਹਿੰਦਾ ਨਾਮਾ ਹੇ ਪਾਂਡੂੰਰੰਗ ਆਧਾਰ ਮੇਰੇ,
ਜੀਵਤ ਹਾਂ ਮੈਂ ਹੁਕਮ ਨਾਲ ਤੇਰੇ।

*ਤੁਝਿਯਾ ਸਤੇਨੇਂ ਵੇਦਾਸੀ ਬੋਲਣੇਂ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 461*

ਹੇ ਪ੍ਰਭੂ! ਵੇਦ, ਗ੍ਰੰਥ-ਸ਼ਾਸਤਰ ਆਦਿ ਵੀ ਤੇਰੀ ਸ਼ਕਤੀ ਨਾਲ ਹੀ ਬੋਲਦੇ ਹਨ। ਸੂਰਜ ਵੀ ਤੇਰੀ ਸ਼ਕਤੀ ਨਾਲ ਹੀ ਚੱਲਦਾ ਹੈ। ਹੇ ਸਰਬ-ਸ਼ਕਤੀਮਾਨ ਪ੍ਰਭੂ! ਤੂੰ ਸਾਰੀ ਸ੍ਰਿਸ਼ਟੀ ਦਾ ਸੁਆਮੀ ਹੈਂ। ਮੈਂ ਇਹ ਭੇਦ ਸਮਝ ਕੇ ਹੀ ਤੇਰੀ ਸ਼ਰਨ ਲਈ ਹੈ। ਤੇਰੀ ਸ਼ਕਤੀ ਨਾਲ ਹੀ ਬੱਦਲ ਪਰਬਤਾਂ ਉੱਤੇ ਠਹਿਰਦੇ ਅਤੇ ਬਰਸਦੇ ਹਨ। ਹਵਾ ਵੀ ਤੇਰੇ ਇਸ਼ਾਰੇ ਨਾਲ ਚੱਲਦੀ ਹੈ। ਤੇਰੇ ਹੁਕਮ ਤੋਂ ਬਿਨਾਂ ਪੱਤਾ ਵੀ ਨਹੀਂ ਹਿਲ ਸਕਦਾ। ਹੇ ਪ੍ਰਭੂ! ਤੂੰ ਸਭ ਦਾ ਆਧਾਰ ਹੈਂ, ਪਰ ਤੈਨੂੰ ਕਿਸੇ ਆਧਾਰ ਜਾਂ ਆਸਰੇ ਦੀ ਲੋੜ ਨਹੀਂ। ਤੂੰ ਆਪਣੇ ਤੋਂ ਆਪ ਹੈਂ ਅਤੇ ਆਪਣਾ ਆਧਾਰ ਆਪ ਹੈਂ।

## *ਤੀਨ ਲੋਕ ਜਾ ਕੀ ਜੋਤਿ ਫਿਰੈ*

ਕਹਾ ਲੇ ਆਰਤੀ ਦਾਸ ਕਰੈ। ਤੀਨਿ ਲੋਕ ਜਾਕੀ ਜੋਤਿ ਫਿਰੈ॥
ਸਾਤ ਸੁੰਦ ਜਾਕੈ ਚਰਨ ਨਿਵਾਸਾ। ਕਹਾ ਭਯੇ ਜਲ ਕੁੰਭ ਭਰੇ॥
ਕੋਟਿ ਭਾਨ ਜਾਕੈ ਨਖ ਕੀ ਸੋਭਾ। ਕਹਾ ਭਯੋ ਕਰ ਦੀਪ ਫਿਰੈ॥
ਅਠਾਰ ਭਾਰ ਜਾਕੈ ਬਨਮਾਲਾ। ਕਹਾ ਭਯੇ ਕਰ ਪਹੋਪ ਧਰੈ॥[106]
ਅਨੰਤ ਕੋਟਿ ਜਾਕੈ ਬਾਜਾ ਬਾਜੈ। ਕਹਾ ਘੰਟਾ ਝਣਕਾਰ ਕਰੈ॥
ਚੌਰਾਸੀ ਲਖ ਵਿਆਪਕ ਰਾਂਮਾ। ਕੇਵਲ ਹਰਿ ਜਸ ਗਾਵੈ ਨਾਮਾ॥

—ਨਾਮਦੇਵ ਗਾਥਾ, ਅਭੰਗ 2250

ਨਾਮਦੇਵ ਜੀ ਕਹਿੰਦੇ ਹਨ: ਜਿਸ ਪ੍ਰਭੂ ਦੀ ਜੋਤ ਤਿੰਨਾਂ ਲੋਕਾਂ ਵਿਚ ਜਗ ਰਹੀ ਹੈ, ਮੈਂ ਨਿਮਾਣਾ ਸੇਵਕ ਥਾਲ ਵਿਚ ਦੀਵੇ ਬਾਲ ਕੇ ਅਤੇ ਫੁੱਲ ਰੱਖ ਕੇ ਉਸ ਅਨੰਤ ਅਤੇ ਸਰਬ-ਵਿਆਪਕ ਪ੍ਰਭੂ ਦੀ ਆਰਤੀ ਕਿਵੇਂ ਉਤਾਰ ਸਕਦਾ ਹਾਂ? ਸੱਤੇ ਸਮੁੰਦਰ ਜਿਸ ਪ੍ਰਭੂ ਦੇ ਪਵਿੱਤਰ ਚਰਨਾਂ ਨੂੰ ਧੋ ਰਹੇ ਹਨ, ਮੈਂ ਘੜੇ ਵਿਚ ਪਾਣੀ

ਭਰ ਕੇ, ਉਹਨੂੰ ਇਸ਼ਨਾਨ ਕਿਵੇਂ ਕਰਵਾ ਸਕਦਾ ਹਾਂ? ਜਿਸ ਜੋਤੀ-ਸਰੂਪ ਪ੍ਰਭੂ ਦਾ ਹਰ ਨਹੁੰ ਕਰੋੜਾਂ ਸੂਰਜਾਂ ਤੋਂ ਵੱਧ ਪ੍ਰਕਾਸ਼ਵਾਨ ਹੈ, ਮੈਂ ਥਾਲ ਵਿਚ ਦੀਵੇ ਬਾਲ ਕੇ ਉਹਦੀ ਆਰਤੀ ਕਿਵੇਂ ਕਰ ਸਕਦਾ ਹਾਂ? ਜਦ ਸਾਰੀ ਸ੍ਰਿਸ਼ਟੀ ਵਿਚ ਪ੍ਰਭੂ ਦੇ ਅਨਹਦ ਨਾਦ ਦੀਆਂ ਕਰੋੜਾਂ ਧੁਨਾਂ ਗੂੰਜ ਰਹੀਆਂ ਹਨ ਤਾਂ ਇਕ ਘੜਿਆਲ ਨਾਲ ਉਹਦੀ ਆਰਤੀ ਕਿਵੇਂ ਉਤਾਰ ਸਕਦਾ ਹਾਂ? ਉਹ ਪ੍ਰਭੂ ਸ੍ਰਿਸ਼ਟੀ ਦੇ ਕਣ-ਕਣ ਵਿਚ ਵਿਆਪਕ ਹੈ। ਇਸ ਲਈ ਬਾਹਰੋਂ ਉਹਦੀ ਪੂਜਾ-ਆਰਾਧਨਾ ਕਰਨ ਦੀ ਬਜਾਏ, ਮੈਂ ਅੰਦਰੋਂ ਉਹਦੇ ਗੁਣ ਗਾਉਂਦਾ ਹਾਂ।

### *ਐਸੋ ਰਾਮ ਰਾਇ ਅੰਤਰਜਾਮੀ*

> ਐਸੋ ਰਾਮ ਰਾਇ ਅੰਤਰਜਾਮੀ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ॥[107]
> ਬਸੈ ਘਟਾ ਘਟ ਲੀਪ ਨ ਛੀਪੈ॥ ਬੰਧਨ ਮੁਕਤਾ ਜਾਤੁ ਨ ਦੀਸੈ॥[108]
> ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥
>
> —ਆਦਿ ਗ੍ਰੰਥ, ਪੰ. 1318

ਉਹ ਪ੍ਰਭੂ ਸਰਬ-ਗਿਆਤਾ ਅਤੇ ਅੰਤਰਜਾਮੀ ਹੈ। ਜਿਸ ਤਰ੍ਹਾਂ ਸ਼ੀਸ਼ੇ ਵਿਚ ਸ਼ਕਲ ਸਾਫ਼ ਦਿਖਾਈ ਦਿੰਦੀ ਹੈ, ਉਸੇ ਤਰ੍ਹਾਂ ਉਹਨੂੰ ਹਰ ਇਕ ਦੇ ਮਨ ਦੀ ਗੱਲ ਸਾਫ਼ ਦਿਖਾਈ ਦਿੰਦੀ ਹੈ। ਉਹ ਘਟ-ਘਟ ਵਿਚ ਵਿਆਪਕ ਹੈ ਪਰ ਸਰੀਰ ਅਤੇ ਆਵਾਗਵਣ ਦੇ ਬੰਧਨਾਂ ਤੋਂ ਮੁਕਤ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਆਪਣਾ ਮਾਲਕ ਉਹ ਪ੍ਰਭੂ ਇਸ ਤਰ੍ਹਾਂ ਪ੍ਰਤੱਖ ਦਿਖਾਈ ਦਿੰਦਾ ਹੈ, ਜਿਸ ਤਰ੍ਹਾਂ ਪਾਣੀ ਵਿਚ ਆਪਣਾ ਮੂੰਹ ਦਿਖਾਈ ਦਿੰਦਾ ਹੈ। ਆਪ ਦਾ ਭਾਵ ਹੈ ਕਿ ਆਤਮਾ, ਪਰਮਾਤਮਾ ਦਾ ਰੂਪ ਹੈ ਅਤੇ ਉਹ ਨੂੰ ਆਪਣੇ ਅੰਦਰ ਹੀ ਪ੍ਰਭੂ ਦਾ ਅਨੁਭਵ ਹੋ ਸਕਦਾ ਹੈ।

ਨਾਮਦੇਵ ਜੀ ਅਤੇ ਦੂਸਰੇ ਸੰਤ-ਮਹਾਤਮਾਂ ਬਾਰ-ਬਾਰ ਇਸ ਗੱਲ ਉੱਤੇ ਜ਼ੋਰ ਦਿੰਦੇ ਹਨ ਕਿ ਪਰਮਾਤਮਾ ਸਰਬ-ਵਿਆਪਕ ਅਤੇ ਅੰਤਰਜਾਮੀ ਹੈ। ਉਹ ਘਟ-ਘਟ ਵਿਚ ਸਮਾਇਆ ਹੋਇਆ ਹੈ ਅਤੇ ਹਰ ਘਟ ਦਾ ਗਿਆਤਾ ਹੈ। ਉਸ ਨੂੰ ਅਨੇਕ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ, ਪਰ ਉਹ ਇਕ ਹੈ। ਹਿੰਦੂਆਂ-ਮੁਸਲਮਾਨਾਂ, ਈਸਾਈਆਂ ਆਦਿ ਸਭ ਵਿਚ ਉਹੀ ਸਮਾਇਆ ਹੋਇਆ ਹੈ। ਆਪ ਸਮਝਾਉਂਦੇ ਹਨ ਕਿ ਪਰਮਾਤਮਾ ਦੁਆਰਾ ਪੈਦਾ ਕੀਤੇ ਗਏ ਹਰ ਜੀਵ ਵਿਚ ਇਕ ਹੀ ਆਤਮਾ ਅਤੇ ਇਕ ਹੀ ਪਰਮਾਤਮਾ ਦਾ ਨਿਵਾਸ ਹੈ। ਇਸ ਲਈ ਸਭ ਜੀਵ ਬਰਾਬਰ ਹਨ।

ਇਸੇ ਵਿਚਾਰ ਦਾ ਦੂਜਾ ਪਹਿਲੂ ਵੀ ਹੈ। ਪਰਮਾਤਮਾ ਨੂੰ ਸਰਬ-ਵਿਆਪਕ ਮੰਨਣਾ ਆਧਿਆਤਮਿਕ ਉਨਤੀ ਦਾ ਆਧਾਰ ਹੈ। ਜੋ ਵਿਅਕਤੀ ਪ੍ਰਭੂ ਨੂੰ ਸਰਬ-ਵਿਆਪਕ ਅਤੇ ਅੰਤਰਜਾਮੀ ਮੰਨਦਾ ਹੈ, ਉਹ ਕੋਈ ਪਾਪ, ਅਪਰਾਧ ਜਾਂ ਅਤਿਆਚਾਰ ਕਿਵੇਂ ਕਰ ਸਕਦਾ ਹੈ? ਉਹ ਕਿਸੇ ਨਾਲ ਨਫ਼ਰਤ ਕਿਵੇਂ ਕਰ ਸਕਦਾ ਹੈ ਅਤੇ ਕਿਸੇ ਦਾ ਗਲਾ ਕਿਵੇਂ ਕੱਟ ਸਕਦਾ ਹੈ? ਸੰਸਾਰ ਵਿਚ ਜੋ ਵੀ ਪਾਪ, ਅਪਰਾਧ ਅਤੇ ਅਤਿਆਚਾਰ ਹੁੰਦੇ ਹਨ, ਇਸ ਭਰਮ ਦੇ ਅਧੀਨ ਹੁੰਦੇ ਹਨ ਕਿ ਨਾ ਕੋਈ ਸਾਨੂੰ ਦੇਖ ਰਿਹਾ ਹੈ ਅਤੇ ਨਾ ਹੀ ਸਾਨੂੰ ਕੀਤੇ ਹੋਏ ਕਰਮਾਂ ਦਾ ਫਲ ਭੋਗਣਾ ਪਵੇਗਾ। ਇਨਸਾਨ ਦੀ ਬਿਰਤੀ, ਰਹਿਣੀ ਅਤੇ ਕਰਨੀ ਵਿਚ ਜੋ ਵੀ ਪਰਿਵਰਤਨ ਆਉਂਦਾ ਹੈ, ਪਰਮਾਤਮਾ ਨੂੰ ਸਰਬ-ਵਿਆਪਕ ਅਤੇ ਅੰਤਰਜਾਮੀ ਸਮਝਣ ਨਾਲ ਆਉਂਦਾ ਹੈ। ਬਾਬਾ ਫ਼ਰੀਦ ਆਪਣੇ ਸ਼ਿਸ਼ਾਂ ਨੂੰ ਸਮਝਾਇਆ ਕਰਦੇ ਸਨ ਕਿ ਤੁਸੀਂ ਜੋ ਵੀ ਕਰਮ ਕਰੋ, ਇਹ ਸੋਚ ਕੇ ਕਰੋ ਕਿ ਤੁਸੀਂ ਖ਼ੁਦਾ ਨੂੰ ਸਾਹਮਣੇ ਦੇਖ ਰਹੇ ਹੋ। ਜੇਕਰ ਇਸ ਤਰ੍ਹਾਂ ਨਹੀਂ ਕਰ ਸਕਦੇ ਤਾਂ ਹਰ ਕਰਮ ਕਰਦੇ ਹੋਏ ਇਹ ਸੋਚੋ ਕਿ ਖ਼ੁਦਾ ਤੁਹਾਨੂੰ ਦੇਖ ਰਿਹਾ ਹੈ। ਪ੍ਰਭੂ ਨੂੰ ਸਰਬ-ਵਿਆਪਕ ਅਤੇ ਅੰਤਰਜਾਮੀ ਮੰਨਣ ਨਾਲ, ਮਨ ਵਿਚ ਪ੍ਰਭੂ ਦਾ ਭੈ ਉਤਪੰਨ ਹੁੰਦਾ ਹੈ ਅਤੇ ਇਹ ਭੈ ਹੀ ਪ੍ਰਭੂ ਦੇ ਪ੍ਰੇਮ ਦੀ ਨੀਂਹ ਬਣ ਜਾਂਦਾ ਹੈ।

### *ਪਤਿਤ ਪਾਵਨ ਮਾਧਉ*

ਪਤਿਤ ਪਾਵਨ ਮਾਧਉ ਬਿਰਦੁ ਤੇਰਾ॥
ਧੰਨਿ ਤੇ ਵੈ ਮੁਨਿ ਜਨ ਜਿਨ ਧਿਆਇਓ ਹਰਿ ਪ੍ਰਭੁ ਮੇਰਾ॥
ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥
ਦੀਨ ਕਾ ਦਇਆਲੁ ਮਾਧੌ ਗਰਬ ਪਰਹਾਰੀ॥
ਚਰਨ ਸਰਨ ਨਾਮਾ ਬਲਿ ਤਿਹਾਰੀ॥

—ਆਦਿ ਗ੍ਰੰਥ, ਪੰ. 694

ਹੇ ਪ੍ਰਭੂ! ਪਾਪੀਆਂ ਨੂੰ ਨਿਰਮਲ ਕਰਨਾ ਆਪ ਦਾ ਧਰਮ ਅਤੇ ਸੁਭਾਓ ਹੈ। ਤੁਹਾਡੀ ਪੂਜਾ-ਭਗਤੀ ਅਤੇ ਤੁਹਾਡਾ ਧਿਆਨ ਕਰਨ ਵਾਲੇ ਰਿਸ਼ੀ-ਮੁਨੀ ਧੰਨ ਹਨ। ਹੇ ਪ੍ਰਭੂ! ਮੈਂ ਆਪਣੇ ਆਪ ਨੂੰ ਵਡਭਾਗੀ ਸਮਝਦਾ ਹਾਂ ਕਿ ਮੈਨੂੰ ਆਪ ਦੇ ਨਿਰਮਲ ਚਰਨਾਂ ਦੀ ਧੂੜ ਪ੍ਰਾਪਤ ਹੋ ਗਈ ਹੈ। ਇਸ ਚਰਨ-ਧੂੜ

ਲਈ ਵੱਡੇ-ਵੱਡੇ ਦੇਵੀ-ਦੇਵਤਾ, ਰਿਸ਼ੀ-ਮੁਨੀ ਅਤੇ ਭਗਤ ਵੀ ਤਰਸਦੇ ਹਨ। ਤੁਸੀਂ ਨਿਮਾਣਿਆਂ ਉੱਤੇ ਦਇਆ ਕਰਨ ਵਾਲੇ ਅਤੇ ਹੰਕਾਰੀਆਂ ਦਾ ਮਾਣ ਨਾਸ਼ ਕਰਨ ਵਾਲੇ ਹੋ। ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ ਅਤੇ ਆਪ ਤੋਂ ਬਲਿਹਾਰ ਜਾਂਦਾ ਹਾਂ।

ਨਾਮਦੇਵ ਜੀ ਸਮਝਾ ਰਹੇ ਹਨ ਕਿ ਪਰਮੇਸ਼ਰ ਦਇਆ ਕਰਦੇ ਸਮੇਂ ਜੀਵ ਦੇ ਗੁਣ-ਔਗੁਣ ਨਹੀਂ ਦੇਖਦਾ। ਜੇ ਵਿਅਕਤੀ ਦੇ ਗੁਣਾਂ ਕਾਰਨ, ਉਸ ਨੂੰ ਕੁਝ ਦਿੱਤਾ ਜਾਂਦਾ ਹੈ ਤਾਂ ਉਸ ਵਿਚ ਦੇਣ ਵਾਲੇ ਦੀ ਦਇਆ ਨਹੀਂ ਹੁੰਦੀ। ਉਹ ਜੀਵ ਆਪਣੇ ਗੁਣ ਦੇ ਕਾਰਨ, ਉਸ ਚੀਜ਼ ਦਾ ਅਧਿਕਾਰੀ ਹੁੰਦਾ ਹੈ। ਦਇਆ ਉਸ ਗੱਲ ਵਿਚ ਹੁੰਦੀ ਹੈ, ਜਦ ਜੀਵ ਦੇ ਔਗੁਣਾਂ ਦੇ ਬਾਵਜੂਦ, ਉਹਨੂੰ ਕੁਝ ਦਿੱਤਾ ਜਾਂਦਾ ਹੈ। ਰਾਜਾ, ਭਿਖਾਰੀ ਦੇ ਗੁਣ ਦੇਖ ਕੇ ਭੀਖ ਨਹੀਂ ਦਿੰਦਾ। ਉਹ ਦਇਆ ਦੇ ਭਾਵ ਨਾਲ ਭਿਖਿਆ ਦਿੰਦਾ ਹੈ। ਉਹ ਦਇਆਲੂ ਪਿਤਾ ਦਇਆ ਕਰਦੇ ਸਮੇਂ ਜੀਵ ਦੇ ਔਗੁਣਾਂ ਵੱਲ ਧਿਆਨ ਨਹੀਂ ਦਿੰਦਾ। ਉਹ ਦਇਆ ਕਰਦਾ ਹੈ ਕਿਉਂਕਿ ਦਇਆ ਕਰਨਾ ਉਹਦਾ ਬਿਰਦ ਜਾਂ ਸੁਭਾਓ ਹੈ। ਸੰਤ ਤੁਕਾ ਰਾਮ ਜੀ ਕਹਿੰਦੇ ਹਨ:

> ਪਿਤਾ ਹੋਵੇ ਸਮਰੱਥ, ਪੁੱਤਰ ਦੀਨ-ਹੀਣ, ਲੋਕ ਹੱਸਣਗੇ ਕਿਸ ਦੇ ਉੱਪਰ?
> ਔਗੁਣਾ ਦਾ ਭਰਿਆ ਹੋਵੇ ਪੁੱਤਰ,
> ਪਿਤਾ ਨੂੰ ਸੰਭਾਲ ਕਰਨੀ ਪੈਂਦੀ ਸਰਪਰ,
> ਤੁਕਾ ਕਹਿੰਦਾ ਮੈਂ ਹਾਂ ਬੇਸ਼ਕ ਪਾਪੀ,
> ਤੇਰੇ ਨਾਮ ਦੀ ਮੋਹਰ ਲੱਗੀ ਮੇਰੇ ਉੱਪਰ।

*ਸਮਥਰਾਚੇਂ ਬਾਲ ਕੀਵਿਲਵਾਣੇਂ ਦਿਸੇ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 1055*

ਹੇ ਪ੍ਰਭੂ! ਜੇ ਸਰਬ-ਸਮਰੱਥ ਪਿਤਾ ਦਾ ਪੁੱਤਰ ਨਿਮਾਣਾ-ਨਿਤਾਣਾ ਦਿਖਾਈ ਦੇਵੇ ਤਾਂ ਲੋਕ ਕੀਹਦੇ ਉੱਤੇ ਹੱਸਣਗੇ? ਪੁੱਤਰ ਚਾਹੇ ਕਿੰਨਾ ਵੀ ਬੁਰਾ ਜਾਂ ਗੁਣਹੀਣ ਕਿਉਂ ਨਾ ਹੋਵੇ, ਅੰਤ ਨੂੰ ਪਿਤਾ ਨੂੰ ਹੀ ਉਹਦੀ ਸੰਭਾਲ ਕਰਨੀ ਪੈਂਦੀ ਹੈ। ਤੁਕਾਰਾਮ ਜੀ ਕਹਿੰਦੇ ਹਨ ਕਿ ਮੈਂ ਵੀ ਇਕ ਪਾਪੀ ਹਾਂ, ਪਰ ਮੇਰੇ ਉੱਤੇ ਤੁਹਾਡੀ ਮੋਹਰ-ਛਾਪ ਲੱਗੀ ਹੋਈ ਹੈ। ਅਰਥਾਤ ਮੇਰਾ ਨਾਂ ਤੁਹਾਡੇ ਨਾਂ ਨਾਲ ਜੁੜਿਆ ਹੋਇਆ ਹੈ।

> ਹੇ ਦੇਵਾ ਦੇਵ! ਕਰਦਾ ਹੋਇਆ ਕੁਟੰਬ ਸੇਵਾ,
> ਜਗ ਦੇ ਦੁੱਖ-ਤਾਪ ਝੱਲ ਰਿਹਾ,

ਹੇ ਮੇਰੇ ਮਾਤਾ ਪਾਂਡੂਰੰਗਾ, ਤੇਰੇ ਚਰਨ ਆ ਰਹੇ ਮੈਨੂੰ ਯਾਦ।
ਜਨਮਾਂ-ਜਨਮਾਂ ਤੋਂ ਢੋਂਦਾ ਰਿਹਾ ਭਾਰ, ਕਿੱਦਾਂ ਛੁੱਟਾ ਨਹੀਂ ਹੈ ਗਿਆਨ,
ਅੰਦਰ-ਬਾਹਰ ਚੋਰਾਂ ਨਾਲ ਮੈਂ ਘਿਰਿਆ, ਕੋਈ ਨਹੀਂ ਦਿੰਦਾ ਦਯਾ ਦਾ ਦਾਨ।
ਲੁਟਿਆ-ਪੁਟਿਆ ਮੈਂ ਹਾਂ ਪਿੰਗੁਲਾ, ਦੁੱਖਾਂ ਨਾਲ ਹਾਂ ਘਿਰਿਆ,
ਹੇ ਦੀਨਾ ਨਾਥ, ਜਗ ਪ੍ਰਸਿੱਧ ਨਾਮ ਹੈ ਤੇਰਾ,
ਤੁਕਾ ਪੁਕਾਰੇ, ਕਰ ਮੇਰੀ ਰੱਖਿਆ।

*ਸੰਵਸਾਰਤਾਯੇਂ ਤਾਪਲੋਂ ਮੀ ਦੇਵਾ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 91*

ਹੇ ਪ੍ਰਭੂ! ਮੈਂ ਪਰਿਵਾਰ ਦੀ ਸੇਵਾ ਵਿਚ ਲੱਗਿਆ ਹੋਇਆ ਹਾਂ ਅਤੇ ਸੰਸਾਰ ਦੇ ਦੁੱਖਾਂ ਵਿਚ ਸੜ ਰਿਹਾ ਹਾਂ। ਮੈਨੂੰ ਤੇਰੇ ਚਰਨਾਂ ਦੀ ਯਾਦ ਆ ਗਈ ਹੈ। ਹੁਣ ਤੂੰ ਹੀ ਮੇਰੀ ਮਾਤਾ ਹੈਂ। ਹੇ ਪ੍ਰਭੂ! ਤੂੰ ਛੇਤੀ ਤੋਂ ਛੇਤੀ ਆ ਕੇ ਮੈਨੂੰ ਬਚਾ ਲੈ। ਮੈਂ ਅਨੇਕ ਜਨਮਾਂ ਦੇ ਕਰਮਾਂ ਦੇ ਬੋਝ ਹੇਠਾਂ ਦੱਬਿਆ ਹੋਇਆਂ ਹਾਂ। ਇਸ ਤੋਂ ਛੁਟਕਾਰਾ ਕਿਵੇਂ ਪਾਇਆ ਜਾਵੇ, ਮੈਨੂੰ ਇਸ ਬਾਰੇ ਗਿਆਨ ਨਹੀਂ ਹੈ। ਮੈਨੂੰ ਅੰਦਰ (ਕਾਮ, ਕ੍ਰੋਧ ਆਦਿ ਪੰਜਾਂ ਵਿਕਾਰਾਂ ਨੇ) ਅਤੇ ਬਾਹਰ (ਮਿੱਤਰਾਂ-ਸੰਬੰਧੀਆਂ ਦੇ ਰੂਪ ਵਿਚ) ਚੋਰਾਂ ਨੇ ਘੇਰਿਆ ਹੋਇਆ ਹੈ। ਕਿਸੇ ਨੂੰ ਮੇਰੇ ਉੱਤੇ ਦਇਆ ਨਹੀਂ ਆਉਂਦੀ। ਮੈਂ ਲੰਗੜਾ-ਲੂਲ੍ਹਾ ਹੋ ਗਿਆਂ ਹਾਂ ਅਤੇ ਬੁਰੀ ਤਰ੍ਹਾਂ ਲੁਟਿਆ ਗਿਆ ਹਾਂ। ਮੈਂ ਚਿਰਕਾਲ ਤੋਂ ਦੁਖੀ ਹਾਂ। ਤੂੰ ਦੀਨਾਨਾਥ ਦੇ ਨਾਂ ਨਾਲ ਪ੍ਰਸਿੱਧ ਹੈਂ। ਹੁਣ ਛੇਤੀ ਆ ਕੇ ਮੇਰੀ ਰੱਖਿਆ ਕਰ।

ਸੰਤ ਨਾਮਦੇਵ ਜੀ ਜੀਵਾਤਮਾ ਨੂੰ ਬਾਕੀ ਸਾਰੇ ਇਸ਼ਟਾਂ ਦਾ ਧਿਆਨ ਛੱਡ ਕੇ ਕੇਵਲ ਇਕ ਪ੍ਰਭੂ ਦੀ ਸ਼ਰਨ ਲੈਣ ਅਤੇ ਉਸ ਦੀ ਭਗਤੀ ਕਰਨ ਦਾ ਸੰਦੇਸ਼ ਦਿੰਦੇ ਹਨ। ਦੇਵੀ-ਦੇਵਤੇ ਵੀ ਨਰ-ਦੇਹੀ ਲਈ ਤਰਸਦੇ ਹਨ। ਇਸ ਲਈ ਉਹ ਕਿਸੇ ਦੂਸਰੇ ਨੂੰ ਆਵਾਗਵਣ ਦੇ ਚੱਕਰ ਤੋਂ ਮੁਕਤ ਨਹੀਂ ਕਰ ਸਕਦੇ। ਸਿਰਫ਼ ਉਹ ਸਰਬ-ਸ਼ਕਤੀਮਾਨ ਦਿਆਲੂ ਪ੍ਰਭੂ ਹੀ, ਜੀਵਾਤਮਾ ਨੂੰ ਆਪਣੇ ਨਾਲ ਮਿਲਾ ਕੇ ਆਵਾਗਵਣ ਦੇ ਬੰਧਨ ਤੋਂ ਮੁਕਤ ਕਰ ਸਕਦਾ ਹੈ। ਉਹ ਪ੍ਰਭੂ ਹੀ ਉਸ ਦੇ ਸਭ ਦੁੱਖਾਂ ਦਾ ਨਾਸ਼ ਕਰ ਕੇ, ਉਸ ਨੂੰ ਅਨੰਤ ਅਨੰਦ ਪ੍ਰਦਾਨ ਕਰ ਸਕਦਾ ਹੈ।

ਸੰਸਾਰ ਦੇ ਅਨੇਕ ਲੋਕ ਪ੍ਰਭੂ ਨੂੰ ਸਿਰਫ਼ ਕਲਪਨਾ ਜਾਂ ਖ਼ਿਆਲ ਹੀ ਮੰਨਦੇ ਹਨ। ਉਨ੍ਹਾਂ ਦਾ ਉਹਦੀ ਹੋਂਦ ਵਿਚ ਭਰੋਸਾ ਨਹੀਂ। ਜੋ ਲੋਕ ਉਹਨੂੰ ਸੱਚ ਮੰਨਦੇ ਹਨ, ਉਨ੍ਹਾਂ ਵਿੱਚੋਂ ਬਹੁਤੇ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰਨ ਦੀ ਲੋੜ ਮਹਿਸੂਸ ਨਹੀਂ ਕਰਦੇ। ਜੋ ਲੋਕ ਪ੍ਰਭੂ ਨਾਲ ਮਿਲਾਪ ਕਰਨ ਦੇ ਚਾਹਵਾਨ ਹਨ, ਉਨ੍ਹਾਂ

ਵਿੱਚੋਂ ਬਹੁਤੇ ਧਰਮ-ਸਥਾਨਾਂ, ਤੀਰਥਾਂ, ਗ੍ਰੰਥਾਂ-ਸ਼ਾਸਤਰਾਂ, ਜੰਗਲਾਂ-ਪਹਾੜਾਂ, ਆਦਿ ਵਿਚ ਉਹਦੀ ਖੋਜ ਕਰਦੇ ਹਨ। ਸੰਤ ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਉਹ ਦਿਆਲੂ-ਪ੍ਰਭੂ ਜੀਵ ਦੇ ਨੇੜੇ ਤੋਂ ਨੇੜੇ ਹੈ। ਉਹ ਉਹਦੇ ਅੰਦਰ ਬਿਰਾਜਮਾਨ ਹੈ। ਉਹਦੀ ਖੋਜ ਵਿਚ ਬਾਹਰ ਭਟਕਦੇ ਫਿਰਨਾ ਭਾਰੀ ਅਗਿਆਨਤਾ ਹੈ।

## *ਪਰਮੇਸ਼ਰ ਨਾਲ ਅੰਦਰੋਂ ਮਿਲਾਪ ਕਰੋ*

ਇਹ ਦੇਹ ਸੁਖ ਦੀ ਕੋਠੜੀ, ਇਸ ਵਿਚ ਵਾਸ ਪਰਮੇਸ਼ਰ ਦਾ।
ਪਰਮੇਸ਼ਰ ਹੈ ਸੁਖਾਂ ਦਾ ਸਰੋਤ, ਜੇ ਸੁਖ ਪਾਉਣਾ ਕਿਹਾ ਮੰਨ ਪਰਮੇਸ਼ਰ ਦਾ।
ਦੇਖ ਅੱਖ ਨਾਲ, ਸੁਣ ਕੰਨ ਨਾਲ, ਸੁਰਤ-ਨਿਰਤ ਨਾਲ ਪ੍ਰਭੂ ਨੂੰ ਜਾਣ।
ਥਿਰ ਕਰ ਚਿਤ ਲਾ ਕੇ ਧਿਆਨ, ਪ੍ਰੇਮ ਮਗਨ ਹੋ ਗਾ ਪ੍ਰੇਮ-ਗਾਨ।
ਕਣ-ਕਣ ਵਿਚ ਹੈ ਉਸ ਦਾ ਵਾਸ, ਪੂਰਨ ਰੂਪ ਵਿਚ ਪੂਰਨ ਨੂੰ ਜਾਣ।
ਸੋਚ ਸਮਝ ਕੇ ਹਿਰਦੇ ਲੈ ਧਾਰ, ਰੋਮ-ਰੋਮ ਤੋਂ ਕਰ ਉਸ ਦਾ ਗੁਣਗਾਣ।
ਨਾਮਾ ਕਹੇ ਬਣ ਜਾ ਉਸ ਦਾ ਰੂਪ, ਪੂਰਨ ਹੋ ਜਾ ਹੋ ਕੇ ਪੂਰਨ ਦਾ ਰੂਪ।

*ਅਵਘੀ ਹੀ ਪੰਢਰੀ ਸੁਖਾਚੀ ਵੋਵਰੀ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 414*

ਉਹ ਪੂਰਨ ਬ੍ਰਹਮ ਜੋ ਸਭ ਸੁੱਖਾਂ ਦੀ ਖਾਨ ਹੈ, ਸਰੀਰ ਅੰਦਰ ਵਸਦਾ ਹੈ। ਉਹਦੀ ਆਗਿਆ ਮੰਨਣ ਨਾਲ ਸਭ ਸੁੱਖਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਆਤਮਾ ਦੇ ਅੱਖਾਂ ਅਤੇ ਕੰਨਾਂ ਦੁਆਰਾ ਉਸ ਦਾ ਅੰਦਰੋਂ ਹੀ ਅਨੁਭਵ ਕਰਨਾ ਚਾਹੀਦਾ ਹੈ। ਮਨ ਅੰਦਰ ਉਹਦਾ ਧਿਆਨ ਕਰਨਾ ਚਾਹੀਦਾ ਹੈ ਅਤੇ ਪ੍ਰੇਮ-ਪੂਰਵਕ ਉਹਦੇ ਗੀਤ ਗਾਉਣੇ ਚਾਹੀਦੇ ਹਨ। ਉਹ ਸਰਬ-ਵਿਆਪੀ ਕਣ-ਕਣ ਵਿਚ ਸਮਾਇਆ ਹੋਇਆ ਹੈ। ਉਸ ਪੂਰਨ ਪ੍ਰਭੂ ਵਿਚ ਪੂਰਾ ਵਿਸ਼ਵਾਸ ਰੱਖਦੇ ਹੋਏ ਪੂਰੀ ਸ਼ਕਤੀ ਨਾਲ ਉਹਦਾ ਜਸ ਗਾਉਣਾ ਚਾਹੀਦਾ ਹੈ। ਉਹਨੂੰ ਮਨ ਦੁਆਰਾ ਜਾਣ ਕੇ, ਹਿਰਦੇ ਵਿਚ ਉਤਾਰ ਲੈਣਾ ਚਾਹੀਦਾ ਹੈ। ਉਹਦੀ ਭਗਤੀ ਦੁਆਰਾ ਆਤਮਾ ਨੂੰ ਉਹਦੇ ਵਿਚ ਲੀਨ ਕਰ ਕੇ, ਉਹਦਾ ਰੂਪ ਬਣ ਜਾਣਾ ਚਾਹੀਦਾ ਹੈ।

ਸਾਰੇ ਪੂਰਨ ਸੰਤਾਂ ਨੇ ਆਪੋ-ਆਪਣੇ ਢੰਗ ਨਾਲ ਪ੍ਰਭੂ ਦੀ ਮਹਿਮਾ ਕੀਤੀ ਹੈ। ਸੰਤ ਤੁਕਾ ਰਾਮ ਜੀ ਕਹਿੰਦੇ ਹਨ:

ਸਭ ਜੀਵਾਂ ਦੀ ਜਿੰਦ-ਜਾਨ ਸਾਡਾ ਪਰਮੇਸ਼ਰ,
ਹੈ ਉਹ ਨੇੜੇ ਦੂਰ ਸਾਡੇ ਬਾਹਰ ਅੰਦਰ।

ਭਗਤਾਂ ਦੀ ਮਨੋ-ਕਾਮਨਾ ਪੂਰਨ ਕਰਦਾ ਸਦਾ ਪਰਮੇਸ਼ਰ।
ਕਲਜੁਗ ਨੂੰ ਰੱਖਦਾ ਵੱਸ ਵਿਚ, ਕਰਦਾ ਰੱਖਿਆ ਅਤੇ ਸੰਭਾਲ।
ਪਰਮ-ਦਿਆਲੂ ਮੇਰਾ ਈਸ਼ਵਰ, ਤੁਕਾ ਰਾਮ ਦੀ ਕਰ ਰਿਹਾ ਸੰਭਾਲ।

*ਦੇਵ ਆਮਚਾ ਆਮਚਾ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1870*

ਉਹ ਪਰਮੇਸ਼ਰ ਸਾਡਾ ਹੈ। ਉਹ ਸਭ ਦੇ ਪ੍ਰਾਣਾਂ ਦਾ ਆਧਾਰ ਹੈ। ਉਹ ਨੇੜੇ ਤੋਂ ਨੇੜੇ ਹੈ—ਅੰਦਰ ਵੀ ਹੈ, ਬਾਹਰ ਵੀ ਹੈ। ਉਹ ਬਹੁਤ ਕੋਮਲ-ਚਿਤ ਹੈ। ਉਹ ਆਪਣੇ ਪਿਆਰੇ ਭਗਤਾਂ ਦੀ ਹਰ ਕਾਮਨਾ ਪੂਰੀ ਕਰਦਾ ਹੈ। ਉਹ ਸਾਡੀ ਰੱਖਿਆ ਕਰਦਾ ਹੈ, ਸੰਭਾਲ ਕਰਦਾ ਹੈ। ਉਹ ਜ਼ਾਲਮ ਕਲਜੁਗ ਨੂੰ ਦਬਾ ਕੇ ਰੱਖਦਾ ਹੈ (ਤਾਂ ਜੋ ਉਹਦੇ ਭਗਤਾਂ ਨੂੰ ਤੰਗ ਨਾ ਕਰ ਸਕੇ।) ਉਹ ਪ੍ਰਭੂ ਪਰਮ-ਦਿਆਲੂ ਹੈ।

ਉਪਰੋਕਤ ਚਰਚਾ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਸੰਤ ਨਾਮਦੇਵ ਜੀ ਨੇ ਪਰਮਾਤਮਾ ਨੂੰ ਅਨਾਦੀ ਅਤੇ ਅਵਿਨਾਸ਼ੀ ਸੱਚ ਕਿਹਾ ਹੈ। ਉਸ ਪਰਮ-ਸਤਿ ਦਾ ਨਾ ਕੋਈ ਆਦਿ ਹੈ, ਨਾ ਅੰਤ। ਉਹ ਸਮੇਂ ਦੀ ਗਿਣਤੀ ਤੋਂ ਪਹਿਲੋਂ ਵੀ ਸੀ, ਅੱਜ ਵੀ ਹੈ ਅਤੇ ਭਵਿੱਖ ਵਿਚ ਵੀ ਸਦਾ ਰਹੇਗਾ।

ਆਪ ਫ਼ਰਮਾਉਂਦੇ ਹਨ ਕਿ ਸਰਬ-ਸ਼ਕਤੀਮਾਨ ਪ੍ਰਭੂ ਜਗਤ ਦਾ ਕਰਤਾ ਹੈ। ਦਿਸਦੇ ਅਤੇ ਅਣਦਿਸਦੇ, ਸਥੂਲ ਅਤੇ ਸੂਖਮ, ਜੜ ਅਤੇ ਚੇਤਨ ਸਾਰੀ ਰਚਨਾ ਉਸ ਇਕ ਰਚਨਹਾਰ ਦੀ ਪੈਦਾ ਕੀਤੀ ਹੋਈ ਹੈ। ਉਹਦੀ ਅਸਚਰਜਭਰੀ ਲੀਲਾ ਹੈ ਕਿ ਉਹ ਰਚਨਾ ਦੇ ਕਣ-ਕਣ ਵਿਚ ਵਿਆਪਕ ਹੋਣ ਦੇ ਬਾਵਜੂਦ ਇਸ ਤੋਂ ਨਿਰਲੇਪ ਹੈ। ਆਪ ਕਹਿੰਦੇ ਹਨ ਕਿ ਪ੍ਰਭੂ ਸਰਬ-ਵਿਆਪਕ ਹੈ, ਪਰ ਕਿਤੇ ਵੀ ਦਿਖਾਈ ਨਹੀਂ ਦਿੰਦਾ।

ਆਪ ਵਿਚਾਰ ਪ੍ਰਗਟ ਕਰਦੇ ਹਨ ਕਿ ਉਹ ਪ੍ਰਭੂ ਮਨ, ਬੁੱਧੀ ਅਤੇ ਕਲਪਨਾ ਤੋਂ ਪਰੇ ਹੈ। ਉਹ ਅਨੰਤ ਗੁਣਾਂ ਦਾ ਭੰਡਾਰ ਹੈ, ਪਰ ਉਹਦਾ ਵਰਨਨ ਕਰ ਸਕਣਾ ਅਸੰਭਵ ਹੈ। ਉਸ ਸਰਬ-ਵਿਆਪਕ, ਅਗੰਮ-ਅਗੋਚਰ ਦਾ ਕੋਈ ਰੰਗ-ਰੂਪ ਅਤੇ ਚਿਹਨ-ਚੱਕਰ ਨਹੀਂ ਹੈ। ਆਤਮਾ ਉਸ ਪਰਮ-ਸਤਿ ਦਾ ਅਨੁਭਵ ਕਰ ਸਕਦੀ ਹੈ, ਪਰ ਉਸ ਦਾ ਵਰਨਨ ਕਰ ਸਕਣਾ ਅਸੰਭਵ ਹੈ।

ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਅੰਤਰਯਾਮੀ ਹੈ, ਕੁਝ ਵੀ ਉਹਦੇ ਤੋਂ ਲੁਕਿਆ-ਛੁਪਿਆ ਨਹੀਂ। ਉਹ ਸਭ ਕੁਝ ਦੇਖਦਾ ਹੈ ਪਰ ਉਹ ਪ੍ਰੇਮ, ਦਇਆ ਅਤੇ ਖਿਮਾ ਦਾ ਸਾਗਰ ਹੈ। ਉਹ ਜੀਵ ਦੇ ਅਨੰਤ ਔਗੁਣਾਂ ਅਤੇ ਪਾਪਾਂ-ਅਪਰਾਧਾਂ ਦੇ ਬਾਵਜੂਦ, ਉਹਦੇ ਉੱਤੇ ਦਇਆ ਦੀ ਬਰਖਾ ਕਰਦਾ ਹੈ। ਉਹਦੀ

ਸਭ ਤੋਂ ਵੱਡੀ ਦਇਆ ਇਹ ਹੈ ਕਿ ਉਹ ਘਟ-ਘਟ ਵਿਚ ਸਮਾਇਆ ਹੋਇਆ ਹੈ ਅਤੇ ਹਰ ਮਨੁੱਖ ਧਿਆਨ ਅੰਤਰਮੁਖ ਕਰ ਕੇ, ਸਹਿਜੇ ਹੀ ਉਹਦੇ ਨਾਲ ਮਿਲਾਪ ਕਰ ਸਕਦਾ ਹੈ।

## ਪ੍ਰਭੂ ਦੀ ਖੋਜ

> ਜਾ ਕਾਰਨ ਤ੍ਰਿਭੁਵਨ ਫਿਰਿ ਆਯੇ। ਸੋ ਨਿਧਾਨ ਘਟਿ ਭੀਤਰਿ ਪਾਯੇ॥
> ਨਾਮਦੇਵ ਕਹੈ ਕਹੂੰ ਆਇਯੇ ਨ ਜਾਇਯੇ। ਅਪਨੇ ਰਾਮ ਘਰ ਬੈਠੇ ਗਾਇਯੇ॥
> —ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 29

ਸੰਤ ਨਾਮਦੇਵ ਜੀ ਆਪਣੇ ਨਿੱਜੀ ਅਨੁਭਵ ਦੇ ਆਧਾਰ ਉੱਤੇ ਸਮਝਾਉਂਦੇ ਹਨ ਕਿ ਜਿਸ ਪ੍ਰਭੂ ਨੂੰ ਪਾਉਣ ਲਈ ਮੈਂ ਥਾਂ-ਥਾਂ ਦੀਆਂ ਠੋਕਰਾਂ ਖਾਂਦਾ ਰਿਹਾ, ਅੰਤ ਨੂੰ ਉਹ ਮੈਨੂੰ ਆਪਣੇ ਸਰੀਰ ਦੇ ਅੰਦਰੋਂ ਹੀ ਪ੍ਰਾਪਤ ਹੋ ਗਿਆ। ਹੁਣ ਉਸ ਨਾਲ ਮਿਲਾਪ ਦੇ ਲਈ ਮੈਨੂੰ ਕਿਤੇ ਆਉਣ-ਜਾਣ ਦੀ ਜ਼ਰੂਰਤ ਨਹੀਂ।

ਦੁਨੀਆ ਦੇ ਬਹੁਤੇ ਲੋਕ ਪਰਮਾਤਮਾ ਨਾਲ ਮਿਲਾਪ ਕਰਨ ਦੀ ਲੋੜ ਮਹਿਸੂਸ ਨਹੀਂ ਕਰਦੇ। ਜਿਹੜੇ ਗਿਣਤੀ ਦੇ ਲੋਕ ਉਸ ਨਾਲ ਮਿਲਾਪ ਕਰਨਾ ਵੀ ਚਾਹੁੰਦੇ ਹਨ, ਉਨ੍ਹਾਂ ਵਿੱਚੋਂ ਬਹੁਤੇ ਭਗਤੀ ਦੇ ਬਾਹਰਮੁਖੀ ਸਾਧਨਾਂ ਵਿਚ ਪੈ ਜਾਂਦੇ ਹਨ। ਉਹ ਅਨੇਕ ਤਰ੍ਹਾਂ ਦੇ ਬਾਹਰਮੁਖੀ ਕਰਮ-ਕਾਂਡ ਨੂੰ ਹੀ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਸਮਝਣ ਦੇ ਭਰਮ ਦਾ ਸ਼ਿਕਾਰ ਹੋ ਜਾਂਦੇ ਹਨ।

ਸੰਤ ਨਾਮਦੇਵ ਜੀ ਇਸ ਗੱਲ ਉੱਤੇ ਖ਼ਾਸ ਜ਼ੋਰ ਦਿੰਦੇ ਹਨ ਕਿ ਉਸ ਪ੍ਰਭੂ ਨੇ ਆਪਣੇ ਨਾਲ ਮਿਲਾਪ ਦਾ ਸਾਧਨ ਅਤੇ ਮਾਰਗ ਖ਼ੁਦ ਸਿਰਜਿਆ ਹੋਇਆ ਹੈ। ਇਹ ਅਨਾਦੀ, ਸਰਬ-ਵਿਆਪੀ ਅਤੇ ਪਰਿਵਰਤਨ-ਰਹਿਤ ਸਾਧਨ ਅਤੇ ਮਾਰਗ ਸਭ ਧਰਮਾਂ, ਜਾਤੀਆਂ ਅਤੇ ਦੇਸਾਂ ਦੇ ਸਭ ਲੋਕਾਂ ਲਈ ਸਮਾਨ ਹੈ। ਪਰਮਾਤਮਾ ਅੰਦਰ ਹੈ ਅਤੇ ਉਹਦੇ ਨਾਲ ਮਿਲਾਪ ਦਾ ਸਾਧਨ ਅਤੇ ਮਾਰਗ ਵੀ ਅੰਦਰ ਹੈ। ਉਹ ਸਾਧਨ ਸ਼ਬਦ ਜਾਂ ਨਾਮ ਹੈ। ਹਰ ਜੀਵ ਧਿਆਨ ਨੂੰ ਅੰਤਰਮੁਖ ਕਰ ਕੇ ਸ਼ਬਦ ਜਾਂ ਨਾਮ ਨਾਲ ਜੁੜ ਕੇ ਸਹਿਜੇ ਹੀ ਪ੍ਰਭੂ ਨਾਲ ਮਿਲਾਪ ਕਰ ਸਕਦਾ ਹੈ।

ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਇਸ ਸੱਚੇ ਅੰਤਰਮੁਖ ਸਾਧਨ ਅਤੇ ਮਾਰਗ ਨੂੰ ਛੱਡ ਕੇ ਕਿਸੇ ਦੂਸਰੇ ਬਾਹਰਮੁਖੀ ਕਰਮ-ਕਾਂਡ, ਪੂਜਾ-ਪਾਠ ਆਦਿ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਣਾ ਅਸੰਭਵ ਹੈ। ਪ੍ਰਭੂ ਨਾ ਵੇਦਾਂ-ਸ਼ਾਸਤਰਾਂ ਦੇ ਪਾਠ-ਵਿਚਾਰ ਨਾਲ ਮਿਲਦਾ ਹੈ, ਨਾ ਹਠ-ਕਰਮਾਂ ਨਾਲ ਅਤੇ ਨਾ ਹੀ ਪੁੰਨ-

ਦਾਨ, ਤੀਰਥ-ਵਰਤ, ਪ੍ਰਾਣਾਯਾਮ ਆਦਿ ਦੁਆਰਾ। ਉਸ ਦੀ ਤਲਾਸ਼ ਲਈ ਬਾਹਰ ਭਟਕਣਾ ਨਿਰੀ ਅਗਿਆਨਤਾ ਹੈ।

ਸੰਤ ਨਾਮਦੇਵ ਜੀ ਬਾਰ-ਬਾਰ ਪ੍ਰੇਰਨਾ ਦਿੰਦੇ ਹਨ ਕਿ ਬਾਹਰਮੁਖੀ ਪੂਜਾ, ਆਰਾਧਨਾ ਤੋਂ ਮਨ ਮੋੜ ਕੇ, ਨਾਮ ਦੀ ਅੰਤਰਮੁਖ ਭਗਤੀ ਵਿਚ ਲੱਗ ਜਾਓ। ਇਹ ਭਗਤੀ ਕੇਵਲ ਸਤਿਗੁਰੂ ਦੀ ਸਮਝਾਈ ਜੁਗਤੀ ਦੇ ਅਨੁਸਾਰ ਕਰਨੀ ਹੈ, ਜਿਸ ਨਾਲ ਹੌਲੀ-ਹੌਲੀ ਜੀਵ ਦੀ ਮਨੋਦਸ਼ਾ ਬਦਲਣੀ ਸ਼ੁਰੂ ਹੋ ਜਾਂਦੀ ਹੈ। ਸਭ ਗੁਣਾਂ ਦਾ ਭੰਡਾਰ ਪ੍ਰਭੂ ਦਾ ਨਾਮ ਹੈ। ਅਗਿਆਨਤਾ ਦੇ ਅੰਧਕਾਰ ਦਾ ਨਾਸ਼ ਵੀ ਨਾਮ ਦੇ ਅਭਿਆਸ ਦੁਆਰਾ ਹੁੰਦਾ ਹੈ, ਨੈਤਿਕ ਗੁਣ ਵੀ ਨਾਮ ਦੇ ਅਭਿਆਸ ਦੁਆਰਾ ਉਤਪੰਨ ਹੁੰਦੇ ਹਨ ਅਤੇ ਹਰ ਤਰ੍ਹਾਂ ਦੀ ਅਧਿਆਤਮਿਕ ਪ੍ਰਾਪਤੀ ਵੀ ਨਾਮ ਦੇ ਅਭਿਆਸ ਦੁਆਰਾ ਹੁੰਦੀ ਹੈ।

### *ਮਨ ਛੋਡਿ ਛੋਡਿ ਸਗਲ ਭੇਦੰ*

ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥[109]
ਤਉ ਨ ਪੁਜਹਿ ਹਰਿ ਕੀਰਤਿ ਨਾਮਾ॥
ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ॥
ਗਇਆ ਪਿੰਡੁ ਭਰਤਾ॥ ਬਨਾਰਸਿ ਅਸਿ ਬਸਤਾ॥[110]
ਮੁਖਿ ਬੇਦ ਚਤੁਰ ਪੜਤਾ॥ ਸਗਲ ਧਰਮ ਅਛਿਤਾ॥
ਗੁਰ ਗਿਆਨ ਇੰਦ੍ਰੀ ਦ੍ਰਿੜਤਾ॥ ਖਟੁ ਕਰਮ ਸਹਿਤ ਰਹਤਾ॥[111]
ਸਿਵਾ ਸਕਤਿ ਸੰਬਾਦੰ॥ ਮਨ ਛੋਡਿ ਛੋਡਿ ਸਗਲ ਭੇਦੰ॥[112]
ਸਿਮਰਿ ਸਿਮਰਿ ਗੋਬਿੰਦੰ॥ ਭਜੁ ਨਾਮਾ ਤਰਸਿ ਭਵ ਸਿੰਧੰ॥

—ਆਦਿ ਗ੍ਰੰਥ, ਪੰ. 873

ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਭਾਵੇਂ ਕੋਈ ਬੇ-ਹਿਸਾਬ ਧਨ ਖ਼ਰਚ ਕਰ ਕੇ ਅਸ਼ਵਮੇਧ ਯੱਗ ਕਰਵਾ ਲਵੇ, ਆਪਣੇ ਸਰੀਰ ਦੇ ਬਰਾਬਰ ਸੋਨਾ ਦਾਨ ਵਿਚ ਦੇ ਦੇਵੇ, ਪ੍ਰਯਾਗ ਆਦਿ ਤੀਰਥਾਂ ਉੱਤੇ ਅਨੇਕ ਵਾਰ ਇਸ਼ਨਾਨ ਕਰ ਲਵੇ ਤਾਂ ਵੀ ਇਹ ਸਾਧਨ ਨਾਮ ਜਾਂ ਸ਼ਬਦ ਦੀ ਅੰਤਰਮੁਖ ਕਮਾਈ ਦੀ ਬਰਾਬਰੀ ਨਹੀਂ ਕਰ ਸਕਦੇ। ਇਸ ਲਈ ਹੇ ਮੇਰੇ ਆਲਸੀ ਮਨ! ਪ੍ਰਭੂ ਦਾ ਸਿਮਰਨ ਕਰ। ਭਾਵੇਂ ਕੋਈ ਗਯਾ ਜਾ ਕੇ ਪਿੰਡ-ਦਾਨ ਕਰ ਲਵੇ ਜਾਂ ਬਨਾਰਸ ਵਰਗੇ ਪਵਿੱਤਰ ਤੀਰਥ ਉੱਤੇ ਇਸ਼ਨਾਨ ਕਰ ਲਵੇ, ਚਾਰਾਂ ਵੇਦਾਂ ਨੂੰ ਜ਼ਬਾਨੀ ਯਾਦ ਕਰ ਲਵੇ, ਹੋਰ ਅਨੇਕ ਤਰ੍ਹਾਂ ਦੇ ਕਰਮ-ਧਰਮ ਕਰ ਲਵੇ, ਆਪਣੀਆਂ ਇੰਦਰੀਆਂ ਨੂੰ ਵੱਸ ਵਿਚ ਕਰ ਲਵੇ, ਵਿੱਦਿਆ

ਪੜ੍ਹਨ ਅਤੇ ਪੜ੍ਹਾਉਣ, ਦਾਨ ਦੇਣ ਅਤੇ ਲੈਣ, ਯੱਗ ਕਰਨ ਅਤੇ ਕਰਵਾਉਣ ਵਰਗੇ ਛੇ ਕਰਮ ਕਰ ਲਵੇ, ਬਾਰ-ਬਾਰ ਸ਼ਿਵਜੀ ਅਤੇ ਪਾਰਬਤੀ ਦੀਆਂ ਕਥਾਵਾਂ ਬਿਆਨ ਕਰਦਾ ਰਹੇ ਤਾਂ ਇਹ ਸਾਰੇ ਸਾਧਨ ਮਿਲ ਕੇ ਵੀ ਸੱਚੀ ਪ੍ਰਭੂ-ਭਗਤੀ ਦਾ ਮੁਕਾਬਲਾ ਨਹੀਂ ਕਰ ਸਕਦੇ। ਨਾਮਦੇਵ ਜੀ ਕਹਿੰਦੇ ਹਨ: ਹੇ ਮਨ! ਤੂੰ ਹਰ ਪਾਸਿਓਂ ਧਿਆਨ ਹਟਾ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰ ਕਿਉਂਕਿ ਸੰਸਾਰ-ਰੂਪੀ ਭਵਸਾਗਰ ਤੋਂ ਪਾਰ-ਉਤਾਰੇ ਦਾ ਇਹੋ ਇੱਕੋ-ਇੱਕ ਸਾਧਨ ਹੈ।

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥[113]
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥
ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥[114]
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥[115]
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥[116]
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥[117]

—ਆਦਿ ਗ੍ਰੰਥ, ਪੰ. 485

ਨਾਮਦੇਵ ਜੀ ਕਹਿੰਦੇ ਹਨ: ਲੋਕ ਸਰੋਵਰ ਦਾ ਪਾਣੀ ਪਵਿੱਤਰ ਸਮਝ ਕੇ ਉਹਦਾ ਘੜਾ ਭਰ ਕੇ ਠਾਕੁਰ ਨੂੰ ਇਸ਼ਨਾਨ ਕਰਵਾਉਂਦੇ ਹਨ। ਸੋਚਣ ਵਾਲੀ ਗੱਲ ਹੈ ਕਿ ਜਿਸ ਪਾਣੀ ਵਿਚ 42 ਲੱਖ ਕਿਸਮ ਦੇ ਜੀਵ ਹਨ, ਉਹ ਠਾਕੁਰ ਦੇ ਇਸ਼ਨਾਨ ਕਰਨ ਦੇ ਕਾਬਲ ਕਿਵੇਂ ਹੋ ਸਕਦਾ ਹੈ? ਮੈਨੂੰ ਉਹ ਅਨੰਦ-ਰੂਪ ਪ੍ਰਭੂ ਹਰ ਥਾਂ ਆਪਣੀ ਲੀਲਾ ਵਰਤਾ ਰਿਹਾ ਦਿਖਾਈ ਦਿੰਦਾ ਹੈ। ਜੇ ਮੈਂ ਫੁੱਲਾਂ ਦਾ ਹਾਰ ਬਣਾ ਕੇ ਠਾਕੁਰ ਦੀ ਪੂਜਾ ਕਰਨੀ ਚਾਹੁੰਦਾ ਹਾਂ ਤਾਂ ਮਨ ਵਿਚ ਭਰਮ ਹੁੰਦਾ ਹੈ ਕਿ ਇਨ੍ਹਾਂ ਫੁੱਲਾਂ ਦੀ ਸੁਗੰਧ ਭੌਰੇ ਲੈ ਚੁੱਕੇ ਹਨ, ਜਿਸ ਕਾਰਨ ਇਹ ਫੁੱਲ ਮੈਲੇ ਹੋ ਚੁੱਕੇ ਹਨ। ਫਿਰ ਮਨ ਵਿਚ ਵਿਚਾਰ ਪੈਦਾ ਹੁੰਦਾ ਹੈ ਕਿ ਉਹ ਠਾਕੁਰ ਫੁੱਲਾਂ ਵਿਚ ਵੀ ਸਮਾਇਆ ਹੋਇਆ ਹੈ, ਫਿਰ ਇਹ ਫੁੱਲ ਠਾਕੁਰ ਨੂੰ ਚੜ੍ਹਾਉਣ ਦਾ ਕੀ ਫ਼ਾਇਦਾ ਹੈ? ਜੇ ਮੈਂ ਦੁੱਧ ਦੀ ਖੀਰ ਬਣਾ ਕੇ ਠਾਕੁਰ ਨੂੰ ਭੋਗ ਲਵਾਉਣ ਬਾਰੇ ਸੋਚਦਾ ਹਾਂ ਤਾਂ ਮਨ ਵਿਚ ਸ਼ੰਕਾ ਪੈਦਾ ਹੁੰਦਾ ਹੈ ਕਿ ਉਹ ਦੁੱਧ ਤਾਂ ਵੱਛੇ ਦਾ ਜੂਠਾ ਕੀਤਾ ਹੋਇਆ ਹੈ। ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਤੈਨੂੰ ਪ੍ਰਸੰਨ ਕਰਨ ਲਈ ਕਿਸੇ ਵੀ ਬਾਹਰਲੀ ਚੀਜ਼ ਦਾ ਸਹਾਰਾ ਲੈਣਾ ਵਿਅਰਥ ਹੈ ਕਿਉਂਕਿ ਤੂੰ ਹਰ ਥਾਂ ਅਤੇ ਹਰ ਚੀਜ਼ ਵਿਚ ਸਮਾਇਆ ਹੋਇਆ ਹੈਂ।

## ਕਹਾ ਕਰੂੰ ਜਗ ਦੇਖਤ ਅੰਧਾ

ਕਹਾ ਕਰੂੰ ਜਗ ਦੇਖਤ ਅੰਧਾ। ਤਜਿ ਆਨੰਦ ਬਿਚਾਰੈ ਧੰਧਾ॥
ਪਾਹਨ ਆਗੈ ਦੇਵ ਕਟੀਲਾ। ਬਾਕੋ ਪ੍ਰਾਂਨ ਨਹੀਂ ਬਾਕੀ ਪੂਜ ਰਚੀਲਾ॥
ਨਿਰਜੀਵ ਆਗੈ ਸਰਜੀਵ ਮਾਰੈਂ। ਦੇਖਤ ਜਨਮ ਆਪਨੌ ਹਾਰੈਂ॥[118]
ਆਂਗਨਿ ਦੇਵ ਪਿਛੌਕੜਿ ਪੂਜਾ। ਪਾਹਨ ਪੂਜਿ ਭਏ ਨਰ ਦੂਜਾ॥[119]
ਨਾਂਮਦੇਵ ਕਹੈ ਸੁਨੌ ਰੇ ਧਗੜਾ। ਆਤਮਦੇਵ ਨ ਪੂਜੈ ਦਗੜਾ॥[120]

—ਹਿੰਦੀ ਪਦਾਵਲੀ, ਪਦ 47

ਨਾਮਦੇਵ ਜੀ ਦੁੱਖ ਪ੍ਰਗਟ ਕਰਦੇ ਹਨ ਕਿ ਦੁਨੀਆ ਦੇ ਲੋਕ ਅੱਖਾਂ ਹੋਣ ਦੇ ਬਾਵਜੂਦ ਅੰਨ੍ਹੇ, ਅਗਿਆਨੀਆਂ ਵਾਲਾ ਵਰਤਾਰਾ ਕਰਦੇ ਹਨ। ਉਨ੍ਹਾਂ ਨੂੰ ਏਨਾ ਗਿਆਨ ਵੀ ਨਹੀਂ ਕਿ ਸੱਚਾ ਅਨੰਦ ਸਿਰਫ਼ ਪ੍ਰਭੂ ਦੀ ਭਗਤੀ ਅਤੇ ਪ੍ਰਭੂ ਦੇ ਦਰਸ਼ਨਾਂ ਨਾਲ ਹੀ ਮਿਲ ਸਕਦਾ ਹੈ। ਲੋਕ ਸੱਚੇ ਅਨੰਦ ਨੂੰ ਛੱਡ ਕੇ ਦੁਨੀਆ ਦੇ ਫ਼ਜ਼ੂਲ ਦੇ ਕੰਮਾਂ ਵਿਚ ਖੋਏ ਹੋਏ ਹਨ ਜਦ ਕਿ ਇਨ੍ਹਾਂ ਵਿਚ ਕਦੇ ਵੀ ਸੱਚਾ ਅਨੰਦ ਨਹੀਂ ਮਿਲ ਸਕਦਾ। ਲੋਕਾਂ ਦੀ ਮੂਰਖਤਾ ਏਥੋਂ ਤੱਕ ਪਹੁੰਚ ਚੁੱਕੀ ਹੈ ਕਿ ਉਹ ਮੁਰਦਾ ਪੱਥਰ ਦੇ ਸਾਹਮਣੇ ਜ਼ਿੰਦਾ ਪਸ਼ੂਆਂ ਦੀ ਬਲੀ ਚੜ੍ਹਾਉਂਦੇ ਹਨ। ਉਹ ਇਹ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਕਿ ਉਨ੍ਹਾਂ ਜੀਵਾਂ ਦੇ ਅੰਦਰ ਵੀ ਪ੍ਰਭੂ ਬਿਰਾਜਮਾਨ ਹੈ। ਉਹ ਪਸ਼ੂਆਂ ਦੀ ਬਲੀ ਚੜ੍ਹਾਉਣ ਨੂੰ ਪੁੰਨ ਸਮਝਦੇ ਹਨ ਜਦ ਕਿ ਇਹ ਅਸਲ ਵਿਚ ਘੋਰ-ਪਾਪ ਹੈ। ਇਸੇ ਤਰ੍ਹਾਂ ਅਗਿਆਨੀ ਲੋਕ ਪ੍ਰਭੂ ਦੀ ਖੋਜ ਵਿਚ ਬਾਹਰ ਥਾਂ-ਥਾਂ ਭਟਕਦੇ ਰਹਿੰਦੇ ਹਨ ਜਦ ਕਿ ਉਹ ਸਰੀਰ ਦੇ ਅੰਦਰ ਬੈਠਾ ਹੋਇਆ ਹੈ। ਨਾਮਦੇਵ ਜੀ ਸਾਵਧਾਨ ਕਰਦੇ ਹਨः ਹੇ ਸਾਧਕ! ਪ੍ਰਭੂ ਬਾਹਰ ਨਹੀਂ, ਅੰਦਰ ਹੈ। ਤੂੰ ਬਾਹਰਮੁਖੀ ਪੂਜਾ ਵਿਚ ਜੀਵਨ ਵਿਅਰਥ ਬਰਬਾਦ ਨਾ ਕਰ।

## ਕਪਟ ਮੇਂ ਨ ਮਿਲੈ ਗੋਬਿੰਦ

ਕਪਟ ਮੇਂ ਨ ਮਿਲੈ ਗੋਬਿੰਦ ਗੁਨ ਸਾਗਰ ਗੋਪਾਲ।
ਗੋਪੀ ਚੰਦਨ ਤਿਲਕ ਬਨਾਵੈ ਕੰਠਹੁ ਲਾਵੈ ਮਾਲ॥[121]
ਮਨ ਪ੍ਰਤੀਤਿ ਨਹੀਂ ਰੇ ਪ੍ਰਾਨੀ ਔਰਨ ਕੂੰ ਸਮਝਾਇ।
ਲੋਕਨ ਕੂ ਬੈਕੁੰਠ ਪਠਾਵੈ, ਆਪਣ ਜਮਪੁਰਿ ਜਾਇ॥[122]
ਜਾਨਿ ਬੂਝਿ ਵਿਸ਼ ਖਾਇਓ ਰੇ, ਅੰਧੇ ਅੰਧਾ ਹਾਥਿ।
ਦੇਖਤ ਹੀ ਕੂੰਵੈ ਪੜੈ, ਅੰਧੋ ਅੰਭਾ ਸਾਥਿ॥
ਜੋਗ ਜਗ ਜਪ ਤਪ ਤੀਰਥ ਵ੍ਰਤ ਮਨ ਰਾਖੈ ਇਨ ਪਾਸ।

ਦਾਨ ਪੁਨਿ ਭਰਮ ਦਇਆ ਦੀਨਤਾ, ਹਰਿ ਕੀ ਭਗਤਿ ਉਦਾਸ॥
ਭਜਿ ਭਗਵੰਤ ਭਜਨ ਭਜਿ ਪ੍ਰਾਨੀ ਛਾਂਡੇ ਅਣੇਰੀ ਆਸ।[123]
ਬਰਨਾਬਰਨ ਸੁਭਾਸੁਭ ਭਜਿ ਕਰਿ, ਕੌਨ ਭਇਓ ਨਿਜ ਦਾਸ॥
ਕੋਮਲ ਵਿਮਲ ਸੰਤ ਜਨ ਸੂਰਾ, ਕਰੈਂ ਤੁਮਹਾਰੀ ਆਸ।
ਤਿਨ ਪਰ ਕ੍ਰਿਪਾ ਕਰੋ ਹੇ ਕੇਸਵ ਪ੍ਰਣਵਤ ਨਾਮਦੇਵ ਦਾਸ॥

—ਨਾਮਦੇਵ ਗਾਥਾ, 2248

ਨਾਮਦੇਵ ਜੀ ਕਹਿੰਦੇ ਹਨ ਕਿ ਪਖੰਡੀ ਅਤੇ ਕਪਟੀ ਲੋਕ ਮੱਥੇ ਉੱਤੇ ਤਿਲਕ ਲਾ ਕੇ ਅਤੇ ਗਲ ਵਿਚ ਮਾਲਾ ਪਾ ਕੇ ਨਿਰਮਲਤਾ ਦਾ ਢੌਂਗ ਰਚਦੇ ਹਨ। ਉਹ ਇਹ ਸਮਝਣ ਦਾ ਯਤਨ ਨਹੀਂ ਕਰਦੇ ਕਿ ਅਜਿਹੇ ਦਿਖਾਵੇ ਨਾਲ ਉਸ ਅਨੰਤ ਗੁਣਾਂ ਦੇ ਭੰਡਾਰ ਪ੍ਰਭੂ ਨੂੰ ਪਾ ਸਕਣਾ ਅਸੰਭਵ ਹੈ। ਕਈ ਲੋਕ ਗੁਰੂ ਹੋਣ ਦਾ ਸੁਆਂਗ ਕਰ ਲੈਂਦੇ ਹਨ ਪਰ ਅੰਤਰਮੁਖ ਰੂਹਾਨੀ ਅਨੁਭਵ ਤੋਂ ਖ਼ਾਲੀ ਹੁੰਦੇ ਹਨ। ਉਨ੍ਹਾਂ ਦਾ ਆਪਣਾ ਹਿਰਦਾ ਪ੍ਰਭੂ ਦੇ ਪ੍ਰੇਮ ਤੋਂ ਸੱਖਣਾ ਹੁੰਦਾ ਹੈ ਪਰ ਉਹ ਦੂਸਰਿਆਂ ਨੂੰ ਪ੍ਰਭੂ ਦੀ ਭਗਤੀ ਦਾ ਉਪਦੇਸ਼ ਦਿੰਦੇ ਹਨ। ਉਹ ਦੂਸਰੇ ਲੋਕਾਂ ਨੂੰ ਸ੍ਵਰਗਾਂ ਵਿਚ ਪੁਚਾਉਣ ਦਾ ਦਾਹਵਾ ਕਰਦੇ ਹਨ ਜਦ ਕਿ ਖ਼ੁਦ ਨਰਕਾਂ ਦੇ ਅਧਿਕਾਰੀ ਹੁੰਦੇ ਹਨ। ਨਾਮਦੇਵ ਜੀ ਕਹਿੰਦੇ ਹਨ: ਜੋ ਲੋਕ ਅਜਿਹੇ ਝੂਠੇ ਗੁਰੂਆਂ ਉੱਤੇ ਭਰੋਸਾ ਰੱਖਦੇ ਹਨ, ਉਹ ਜਾਣ-ਬੁੱਝ ਕੇ ਜ਼ਹਿਰ ਖਾ ਰਹੇ ਹਨ। ਇਹ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਅੰਨ੍ਹਾ ਅੰਨ੍ਹੇ ਦਾ ਆਗੂ ਹੋਵੇ। ਨਤੀਜਾ ਇਹ ਹੁੰਦਾ ਹੈ ਕਿ ਦੋਵੇਂ ਖ਼ੂਹ ਵਿਚ ਡਿੱਗ ਪੈਂਦੇ ਹਨ। ਜਦ ਤੱਕ ਮਨ ਵਿਚ ਦਇਆ, ਧਰਮ, ਨਿਮਰਤਾ, ਪ੍ਰਭੂ ਦੀ ਸੱਚੀ ਪ੍ਰੀਤ ਪੈਦਾ ਨਹੀਂ ਹੁੰਦੀ, ਯੋਗ-ਯੱਗ, ਜਪ-ਤਪ, ਤੀਰਥ-ਵਰਤ, ਪੁੰਨ-ਦਾਨ ਆਦਿ ਦਾ ਕੋਈ ਲਾਭ ਨਹੀਂ। ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਭਲਿਓ ਲੋਕੋ! ਬਾਕੀ ਸਭ ਇਸ਼ਟਾਂ ਦੀ ਆਸ ਅਤੇ ਜਾਤ-ਪਾਤ, ਭਲੇ-ਬੁਰੇ ਦੇ ਵਿਤਕਰੇ ਛੱਡ ਕੇ ਪ੍ਰਭੂ ਦੀ ਸੱਚੀ ਭਗਤੀ ਵਿਚ ਲੱਗੋ। ਆਪ ਕਹਿੰਦੇ ਹਨ: ਨਿਰਮਲਤਾ ਅਤੇ ਕੋਮਲ ਹਿਰਦੇ ਵਾਲੇ ਧੀਰਜਵਾਨ ਸੰਤ, ਸਦਾ ਪ੍ਰਭੂ ਦੀ ਭਗਤੀ ਵਿਚ ਲੱਗੇ ਰਹਿੰਦੇ ਹਨ। ਆਪ ਬੇਨਤੀ ਕਰਦੇ ਹਨ: ਹੇ ਪ੍ਰਭੂ! ਆਪਣੇ ਸੱਚੇ ਭਗਤਾਂ ਉੱਤੇ ਸਦਾ ਦਇਆ-ਮਿਹਰ ਕਰਦੇ ਰਹਿਣਾ।

## *ਏਕਾਦਸੀ ਜਗਤ ਕੀ ਕਰਨੀ*

ਬੋਲਿਧੌਂ ਨਿਰਵਾਣੈਂ ਪਦ ਰਾਮ ਨਾਂਮ। ਠਾਲੀ ਜਿਭਯਾ ਕੌਣੈ ਹੈ ਕਾਮ॥[124]
ਜਪ ਤਪ ਸੰਜਮ ਪੂਜਾ ਦਾਨ। ਏ ਸਬ ਫੋਕਟ ਬਿਨ ਭਗਵਾਨ॥
ਸੇਵਾ ਪੂਜਾ ਸੁਮਿਰਨ ਧਯਾਨ। ਝੂਠਾ ਕੀਜੈ ਬਿਨ ਭਗਵਾਨ॥

ਤੀਰਥ ਬਰਤ ਜਗਤ ਕੀ ਆਸ। ਫੋਕਟ ਕੀਜੈ ਬਿਨ ਬਿਸਵਾਸ॥
ਏਕਾਦਸੀ ਜਗਤ ਕੀ ਕਰਨੀ। ਪਾਯਾ ਮਹਲ ਤਬ ਤਜੀ ਨਿਸਰਨੀ॥[125]
ਭਣਤ ਨਾਂਮਦੇਵ ਤੁਮ੍ਹਾਰੇ ਸਰਨਾਂ। ਮੁਝਾ ਮਨਵਾ ਤੁਝਾ ਚਰਨਾਂ॥[126]

—ਹਿੰਦੀ ਪਦਾਵਲੀ, ਪਦ 56

ਇਸ ਪਦ ਵਿਚ ਨਾਮਦੇਵ ਜੀ ਸਮਝਾਉਂਦੇ ਹਨ ਕਿ ਨਿਰਵਾਨ-ਪਦ ਜਾਂ ਮੁਕਤੀ ਦੀ ਪ੍ਰਾਪਤੀ ਬਾਹਰਮੁਖੀ ਕਰਮ-ਕਾਂਡ ਨਾਲ ਨਹੀਂ, ਸ਼ਬਦ ਜਾਂ ਨਾਮ ਦੀ ਕਮਾਈ ਦੁਆਰਾ ਹੁੰਦੀ ਹੈ। ਆਪ ਕਹਿੰਦੇ ਹਨ ਕਿ ਕਰਮ-ਕਾਂਡ, ਜਪ-ਤਪ, ਪੂਜਾ-ਪਾਠ, ਪੁੰਨ-ਦਾਨ, ਤੀਰਥ-ਵਰਤ ਜੀਭਾ ਦੁਆਰਾ ਕੀਤੇ ਮਨ-ਮਰਜ਼ੀ ਦੇ ਸਿਮਰਨ ਆਦਿ ਨਾਲ ਸੰਸਾਰਿਕ ਸੁਖ ਪ੍ਰਾਪਤ ਹੋ ਸਕਦੇ ਹਨ, ਪਰ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ। ਜਿਹੜਾ ਵਿਅਕਤੀ ਛੱਤ ਉੱਤੇ ਚੜ੍ਹ ਜਾਂਦਾ ਹੈ, ਉਹਨੂੰ ਪਉੜੀਆਂ ਦੀ ਲੋੜ ਨਹੀਂ ਰਹਿੰਦੀ। ਇਸੇ ਤਰ੍ਹਾਂ ਜਿਸ ਨੂੰ ਅੰਤਰਮੁਖ ਭਗਤੀ ਦਾ ਭੇਦ ਮਿਲ ਜਾਂਦਾ ਹੈ, ਉਹਨੂੰ ਏਕਾਦਸ਼ੀ ਆਦਿ ਸਾਧਨਾਂ ਦੀ ਲੋੜ ਨਹੀਂ ਰਹਿੰਦੀ। ਆਪ ਬੇਨਤੀ ਕਰਦੇ ਹਨ: ਹੇ ਪ੍ਰਭੂ! ਮੈਂ ਤੁਹਾਡੇ ਚਰਨ-ਕਮਲਾਂ ਦੀ ਸ਼ਰਨ ਲਈ ਹੈ। ਤੁਹਾਡੇ ਬਿਨਾਂ ਮੇਰਾ ਕੋਈ ਆਸਰਾ ਨਹੀਂ। ਤੁਸੀਂ ਸ਼ਰਨ ਆਏ ਦੀ ਲਾਜ ਰੱਖ ਲੈਣਾ।

### *ਮੈਂ ਉਸ ਰਾਹ ਤੋਂ ਰਹਾਂ ਅਲਿਪਤ*

ਲੋਕ ਬਾਹਰਮੁਖੀ ਸਾਧਨਾ ਵਿਚ ਰਹਿੰਦੇ ਲਿਪਤ
ਮੇਰਾ ਜੀਵਨ ਪ੍ਰਭੂ-ਭਗਤੀ ਨੂੰ ਅਰਪਿਤ,
ਅਨੇਕ ਰੰਗਾਂ ਵਿਚ ਰੰਗਿਆ ਸੰਸਾਰ,
ਹਰ ਰੰਗ ਤੋਂ ਮੈਂ ਹਾਂ ਨਿਰਲਿਪਤ।
ਜਿਸ ਜਿਸ ਰਾਹ ਉੱਤੇ ਜਾਂਦਾ ਇਹ ਸੰਸਾਰ,
ਮੈਂ ਉਸ ਰਾਹ ਤੋਂ ਰਹਾਂ ਅਲਿਪਤ।
ਨਿਰਬਾਨ ਪਦ ਕੋਈ ਵਿਰਲਾ ਬੁੱਝੇ,
ਮਿਥਿਆ ਭਰਮ ਵਿਚ ਬਾਕੀ ਸਭ ਉਲਝੇ।
ਨਾਮਾ ਕਰਦਾ ਹੈ ਨਮਸਕਾਰ, ਅੰਗ-ਸੰਗ ਹੈ ਸਤਿਗੁਰ।

*ਲੋਗ ਏਕ ਅਨੰਤ ਬਾਨੀ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 16*

ਮੇਰਾ ਮਾਲਕ, ਮੇਰੇ ਜੀਵਨ ਦਾ ਆਧਾਰ ਹੈ। ਸੰਸਾਰ ਦੇ ਲੋਕ ਅਨੇਕ ਕਿਸਮ ਦੀ ਬਾਹਰਮੁਖੀ ਭਗਤੀ ਵਿਚ ਲੱਗੇ ਹੋਏ ਹਨ, ਪਰ ਮੈਂ ਆਪਣਾ ਧਿਆਨ ਅੰਦਰ

ਪ੍ਰਭੂ ਨਾਲ ਜੋੜ ਕੇ ਰੱਖਦਾ ਹਾਂ। ਲੋਕ ਕਈ ਤਰ੍ਹਾਂ ਦੇ ਕਰਮ-ਕਾਂਡ ਵਿਚ ਲੱਗੇ ਹੋਏ ਹਨ, ਪਰ ਪ੍ਰਭੂ ਦੇ ਭਗਤ ਅਜਿਹੇ ਸਾਧਨਾਂ ਤੋਂ ਦੂਰ ਹੀ ਰਹਿੰਦੇ ਹਨ। ਭਰਮ ਵਿਚ ਭੁੱਲਾ ਸੰਸਾਰ ਝੂਠੀ ਅਤੇ ਫ਼ਜ਼ੂਲ ਭਗਤੀ ਵਿਚ ਲੱਗਾ ਹੋਇਆ ਹੈ। ਨਿਰਬਾਨ-ਪਦ ਤੱਕ ਪੁਚਾਉਣ ਵਾਲੀ ਸੱਚੀ ਅੰਤਰਮੁਖ ਭਗਤੀ ਦਾ ਕਿਸੇ ਵਿਰਲੇ ਵਡਭਾਗੀ ਨੂੰ ਹੀ ਗਿਆਨ ਹੈ। ਸੱਚਾ ਗੁਰੂ ਜੀਵ ਨੂੰ ਅਗਿਆਨਤਾ ਅਤੇ ਭਰਮਾਂ ਤੋਂ ਛੁਡਾ ਕੇ, ਉਹਨੂੰ ਨਾਮ ਦੀ ਅੰਤਰਮੁਖ ਕਮਾਈ ਵਿਚ ਲਾ ਦਿੰਦਾ ਹੈ, ਜਿਸ ਨਾਲ ਹਰ ਤਰ੍ਹਾਂ ਦੀ ਬਾਹਰਮੁਖੀ ਭਟਕਣਾ ਤੋਂ ਛੁਟਕਾਰਾ ਹੋ ਜਾਂਦਾ ਹੈ ਅਤੇ ਅੰਦਰੋਂ ਹੀ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ।

## *ਨਿਰਮਲ ਨ ਹੋਵੈ ਜਨਮ ਬਿਗੋਵੈ*

ਜੌ ਲਗ ਰਾਮ ਨਾਮੈ ਹਿਤ ਨ ਭਇਓ॥
ਤੌ ਲਗ ਮੇਰੀ ਮੇਰੀ ਕਰਤਾ ਜਨਮ ਗਇਓ॥ ਟੇਕ॥
ਲਾਗੀ ਪੰਕ ਪੰਕ ਲੈ ਧੋਵੈ॥ ਨਿਰਮਲ ਨ ਹੋਵੈ ਜਨਮ ਬਿਗੋਵੈ॥[127]
ਭੀਤਰਿ ਮੈਲਾ ਬਾਹਰਿ ਚੋਖਾ॥ ਪਾਨੀ ਪਿੰਡ ਪਖਾਲੈ ਧੋਖਾ॥[128]
ਨਾਮਦੇਵ ਕਹੈ ਸੁਰਹੀ ਪਰਹਰੀਏ॥ ਭੇਡ ਪੂੰਛ ਕੈਸੇ ਭਵਜਲ ਤਰੀਏ॥[129]

—ਹਿੰਦੀ ਪਦਾਵਲੀ, ਪਦ 22

ਨਾਮਦੇਵ ਜੀ ਕਹਿੰਦੇ ਹਨ ਕਿ ਜਦ ਤੱਕ ਹਿਰਦੇ ਵਿਚ ਪ੍ਰਭੂ ਦਾ ਸੱਚਾ ਪ੍ਰੇਮ ਪੈਦਾ ਨਹੀਂ ਹੁੰਦਾ, ਮਾਇਆ ਦੇ ਜਾਲ ਵਿਚ ਫਸਿਆ ਜੀਵ ਮੈਂ-ਮੇਰੀ ਵਿਚ ਹੀ ਜੀਵਨ ਬਰਬਾਦ ਕਰ ਲੈਂਦਾ ਹੈ। ਚਿੱਕੜ, ਚਿੱਕੜ ਨਾਲ ਨਹੀਂ ਧੋਤਾ ਜਾ ਸਕਦਾ। ਮੈਲਾ ਮਨ, ਤੀਰਥਾਂ ਦੇ ਪਾਣੀ ਨਾਲ ਨਿਰਮਲ ਨਹੀਂ ਹੋ ਸਕਦਾ। ਜੇ ਹਿਰਦਾ ਵਿਸ਼ੇ-ਵਿਕਾਰਾਂ ਨਾਲ ਗੰਦਾ ਹੋਵੇ ਤਾਂ ਉਹ ਬਾਹਰੋਂ ਨਿਰਮਲਤਾ ਦਾ ਦਿਖਾਵਾ ਕਰਨ ਲਈ ਤੀਰਥਾਂ ਦਾ ਇਸ਼ਨਾਨ ਕਰਨ ਨਾਲ ਸਾਫ਼ ਨਹੀਂ ਹੋ ਜਾਂਦਾ। ਮੌਤ ਤੋਂ ਬਾਅਦ ਪਾਪੀ ਜੀਵਾਤਮਾ ਨੂੰ ਲਹੂ, ਮਿੱਝ, ਗੰਦਗੀ ਆਦਿ ਨਾਲ ਭਰੀ ਵੈਤਰਨੀ ਵਿੱਚੋਂ ਲੰਘਣਾ ਪੈਂਦਾ ਹੈ। ਲੋਕ ਇਹ ਸੋਚ ਕੇ ਗਊ-ਦਾਨ ਕਰਦੇ ਹਨ ਅਤੇ ਗਊ ਦੀ ਪੂਜਾ ਕਰਦੇ ਹਨ ਕਿ ਗਊ ਦੀ ਪੂੰਛ ਫੜ ਕੇ ਵੈਤਰਨੀ ਤੋਂ ਪਾਰ ਹੋ ਜਾਈਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਭਾਵੇਂ ਗਊ ਦੀ ਪੂਛ ਫੜ ਕੇ ਵੈਤਰਨੀ ਨੂੰ ਤਰਿਆ ਜਾ ਸਕਦਾ ਹੋਵੇ, ਪਰ ਬਾਹਰਮੁਖੀ ਕਰਮ-ਕਾਂਡ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਣਾ ਕਿਸੇ ਤਰ੍ਹਾਂ ਵੀ ਸੰਭਵ ਨਹੀਂ। ਆਪ ਉਪਦੇਸ਼ ਦਿੰਦੇ ਹਨ: ਮੇਰੇ ਭਰਾਵੋ! ਭਵਸਾਗਰ ਨੂੰ

ਪਾਰ ਕਰਨਾ ਚਾਹੁੰਦੇ ਹੋ ਤਾਂ ਬਾਹਰਮੁਖੀ ਕਰਮ-ਕਾਂਡ-ਰੂਪੀ ਭੇਡ ਦੀ ਪੂਛ ਨੂੰ ਛੱਡ ਕੇ, ਨਾਮ ਦੀ ਕਮਾਈ ਰੂਪੀ ਗਊ ਦੀ ਪੂੰਛ ਫੜੋ। ਸੰਤ ਤੁਕਾ ਰਾਮ ਜੀ ਕਹਿੰਦੇ ਹਨ:

ਕਰ ਕਾਸ਼ੀ ਯਾਤਰਾ ਗੰਗਾ ਇਸ਼ਨਾਨ, ਕੀ ਲਾਭ ਜੇ ਮਨ ਨਹੀਂ ਨਿਰਮਲ,
ਕੋੜਕੂ ਜਿਹੜਾ ਦਾਲ ਦਾ ਦਾਨਾ, ਲਖ ਉਬਾਲੋ ਉਹਨੇ ਨਹੀਂ ਪੱਕਣਾ।
ਮੱਥੇ ਤਿਲਕ ਹੱਥ ਵਿਚ ਜਪਮਾਲੀ, ਕੀ ਲਾਭ ਮਨ ਪ੍ਰੇਮ-ਭਾਵ ਤੋਂ ਖ਼ਾਲੀ।
ਜੇ ਨਹੀਂ ਪ੍ਰੇਮ ਤੁਕਾ ਰਾਮ ਸੱਚ ਕਹਿੰਦਾ, ਸਾਰੀਆਂ ਗੱਲਾਂ ਵਿਅਰਥ ਦਾ ਭੌਂਕਣਾ।

*ਕਾਯ ਕਾਸ਼ੀ ਕਰਿਤੀ ਗੰਗਾ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 137*

ਜੇਕਰ ਮਨ ਨਿਰਮਲ ਨਹੀਂ ਤਾਂ ਕਾਸ਼ੀ ਦੀ ਯਾਤਰਾ ਜਾਂ ਗੰਗਾ ਵਿਚ ਇਸ਼ਨਾਨ ਕਰਨ ਨਾਲ ਕੀ ਹੋਵੇਗਾ? ਕੋੜਕੂ ਨੂੰ ਪਾਣੀ ਵਿਚ ਪਾ ਕੇ ਕਿੰਨਾ ਵੀ ਉਬਾਲ ਲਵੋ, ਉਹ ਗ਼ਲਦਾ ਨਹੀਂ। ਬਾਹਰ ਕਢਿਆਂ ਪਹਿਲੋਂ ਵਰਗਾ ਹੀ ਹੋਵੇਗਾ। ਇਸੇ ਤਰ੍ਹਾਂ ਜੇ ਹਿਰਦਾ ਪ੍ਰਭੂ-ਪ੍ਰੇਮ ਵਿਚ ਡੁੱਬਾ ਹੋਇਆ ਨਹੀਂ ਤਾਂ ਮੱਥੇ ਉੱਤੇ ਤਿਲਕ ਲਗਾ ਲੈਣ ਜਾਂ ਗਲੇ ਵਿਚ ਮਾਲਾ ਪਾ ਲੈਣ ਨਾਲ ਕੋਈ ਲਾਭ ਨਹੀਂ ਹੁੰਦਾ। ਤੁਕਾ ਰਾਮ ਜੀ ਕਹਿੰਦੇ ਹਨ ਕਿ ਜੇਕਰ ਮਨ ਵਿਚ ਪ੍ਰੇਮ ਨਹੀਂ ਤਾਂ ਤੁਸੀਂ ਪ੍ਰਭੂ ਦੇ ਬਾਰੇ ਜਿੰਨੀਆਂ ਮਰਜ਼ੀ ਗੱਲਾਂ ਕਰੋ, ਵਿਅਰਥ ਹੋਣਗੀਆਂ; ਉਹ ਨਿਰਾ ਭੌਂਕਣਾ ਹੀ ਹੋਵੇਗਾ, ਇਸ ਤੋਂ ਜ਼ਿਆਦਾ ਕੁਝ ਨਹੀਂ। ਆਪ ਫਿਰ ਕਹਿੰਦੇ ਹਨ:

ਤੀਰਥ ਜਾ ਕੇ ਕੀ ਹੈ ਕੀਤਾ, ਉੱਪਰੋਂ ਚਮੜੀ ਨੂੰ ਧੋ ਲੀਤਾ?
ਬਾਹਰਲੇ ਇਸ਼ਨਾਨ ਦਾ ਗਹਿਣਾ ਸਜਾਇਆ,
ਮਨ ਨੂੰ ਨਿਰਮਲ ਨਹੀਂ ਬਣਾਇਆ॥
ਕੌੜਾ ਤੁੰਮਾ ਕੌੜਾ ਰਹਿੰਦਾ, ਖੰਡ ਦੀ ਚਾਸ਼ਣੀ ਨਾਲ ਮਿੱਠਾ ਨਾ ਹੁੰਦਾ।
ਤੁਕਾ ਰਾਮ ਇਹ ਕਹੇ ਸਮਝਾਈ, ਸ਼ਾਂਤੀ ਖਿਮਾ, ਦਇਆ ਨਹੀਂ ਪਾਈ।
ਕਿਸ ਗੱਲੇ ਖ਼ੁਸ਼ ਫਿਰਦਾ ਹੈਂ ਭਾਈ?

*ਜਾਊਨਿਯਾਂ ਤੀਰਥਾ ਕਾਯ ਤੁਵਾਂ ਕੇਲੇਂ*

*—ਸ਼੍ਰੀ ਤੁਕਾਰਾਮ ਗਾਥਾ, ਅਭੰਗ 1732*

ਤੀਰਥਾਂ ਉੱਤੇ ਜਾ ਕੇ ਤੁਸੀਂ ਕੀ ਕੀਤਾ? ਸਿਰਫ਼ ਉੱਪਰੋਂ ਆਪਣੀ ਚਮੜੀ ਨੂੰ ਧੋ ਲਿਆ। ਇਸ ਨਾਲ ਤੁਹਾਡਾ ਅੰਦਰ ਤਾਂ ਸ਼ੁੱਧ ਨਹੀਂ ਹੋਇਆ? ਤੁਸੀਂ ਐਵੇਂ ਹੀ ਇਸ ਨੂੰ ਆਪਣਾ ਧਾਰਮਿਕ ਗਹਿਣਾ ਬਣਾ ਲਿਆ, ਭਾਵ ਸਮਾਜ ਵਿਚ ਇਸ ਨੂੰ ਆਪਣੀ ਧਾਰਮਿਕ ਵਡਿਆਈ ਦਾ ਸਾਧਨ ਬਣਾ ਲਿਆ। ਕੌੜੇ ਤੁੰਮੇ ਉੱਤੇ ਖੰਡ

ਦਾ ਲੇਪ ਕਰ ਦਿੱਤਾ ਜਾਵੇ ਤਾਂ ਉਸ ਦੇ ਅੰਦਰ ਦੀ ਕੁੜੱਤਣ ਦੂਰ ਨਹੀਂ ਹੁੰਦੀ। ਆਪ ਕਹਿੰਦੇ ਹਨ ਕਿ ਤੁਹਾਡੇ ਅੰਦਰ ਸ਼ਾਂਤੀ, ਦਇਆ ਅਤੇ ਦੀਨਤਾ ਤਾਂ ਆਈ ਨਹੀਂ, ਤੁਸੀਂ ਆਕੜ-ਆਕੜ ਕੇ ਕਿਉਂ ਫਿਰਦੇ ਹੋ?

## *ਸ੍ਵੈਭੂੰ ਦੇਵ ਨ ਚੀਨ੍ਹੈ ਕੋਈ*

ਕਾ ਨਾਚੀਲਾ ਕਾ ਗਾਈਲਾ। ਕਾ ਘਸਿ ਘਸਿ ਚੰਦਨ ਲਾਈਲਾ॥
ਆਪਾ ਪਰ ਨਹਿੰ ਚੀਨਹੀਲਾ। ਤੌ ਚਿਤ ਚਿਤਾਰੈ ਡਹਕੀਲਾ॥[130]
ਕ੍ਰਿਤਮ ਆਗੈ ਨਾਚੈ ਲੋਈ। ਸ੍ਵੈਭੂੰ ਦੇਵ ਨ ਚੀਨ੍ਹੈ ਕੋਈ॥[131]
ਸ੍ਵੈਭੂਦੇਵ ਕੀ ਸੇਵਾ ਜਾਨੈ। ਤੌ ਦਿਵ ਦ੍ਰਿਸ਼ਟੀ ਹ੍ਵੈ ਸਕਲ ਪਿਛਾਨੈ॥[132]
ਨਾਮਦੇਵ ਭਣੈ ਮੇਰੇ ਯਹੀ ਪੂਜਾ। ਆਤਮਰਾਮ ਅਵਰ ਨਹੀਂ ਦੂਜਾ॥

—ਹਿੰਦੀ ਪਦਾਵਲੀ, ਪੰ. 20

ਨਾਮਦੇਵ ਜੀ ਅਫ਼ਸੋਸ ਕਰਦੇ ਹਨ ਕਿ ਅਗਿਆਨੀ ਲੋਕ ਭਰਮਾਂ ਦਾ ਸ਼ਿਕਾਰ ਹੋ ਕੇ ਪੂਜਾ ਦੇ ਗ਼ਲਤ ਸਾਧਨ ਅਪਣਾ ਰਹੇ ਹਨ। ਉਹ ਇਨਸਾਨ ਦੇ ਬਣਾਏ ਦੇਵਤਿਆਂ ਭਾਵ ਪੱਥਰ ਦੀਆਂ ਮੂਰਤੀਆਂ ਅੱਗੇ ਨੱਚਦੇ, ਗਾਉਂਦੇ ਹਨ। ਉਹ ਚੰਦਨ ਘਸਾ ਕੇ ਮੱਥੇ ਉੱਤੇ ਲਾਉਂਦੇ ਹਨ, ਪਰ ਧਿਆਨ ਨੂੰ ਅੰਤਰਮੁਖ ਕਰ ਕੇ ਪ੍ਰਭੂ ਦੇ ਦਰਸ਼ਨ ਕਰਨ ਦਾ ਯਤਨ ਨਹੀਂ ਕਰਦੇ। ਪ੍ਰਭੂ-ਭਗਤੀ ਦੇ ਬਾਹਰਮੁਖੀ ਸਾਧਨਾਂ ਦੇ ਅਡੰਬਰਾਂ ਵਿਚ ਗੁਆਚੇ ਲੋਕ ਅੰਤਰਮੁਖ ਸਾਧਨਾ ਦਾ ਸੱਚਾ ਸਾਧਨ ਅਪਣਾ ਲੈਣ ਤਾਂ ਉਨ੍ਹਾਂ ਨੂੰ ਦਿੱਬ-ਦ੍ਰਿਸ਼ਟੀ ਪ੍ਰਾਪਤ ਹੋ ਜਾਵੇ ਅਤੇ ਪ੍ਰਭੂ ਨਾਲ ਮਿਲਾਪ ਹੋ ਜਾਵੇ। ਨਾਮਦੇਵ ਜੀ ਕਹਿੰਦੇ ਹਨ: ਮੈਂ ਸਿਰਫ਼ ਸਤਿਗੁਰੂ ਦੁਆਰਾ ਸਮਝਾਈ ਅੰਤਰਮੁਖ ਸਾਧਨਾ ਵਿਚ ਲੀਨ ਰਹਿੰਦਾ ਹਾਂ। ਮੇਰਾ ਦੂਸਰੀ ਕਿਸੇ ਪੂਜਾ-ਭਗਤੀ ਨਾਲ ਕੁਝ ਵੀ ਲੈਣਾ-ਦੇਣਾ ਨਹੀਂ।

## ਸਤਿਗੁਰੂ

ਢਿਗ ਢਿਗ ਢੂੰਢੈ ਅੰਧ ਜਿਉਂ, ਚੀਨ੍ਹੈ ਨਾਹੀਂ ਸੰਤ।
ਨਾਂਮਾ ਕਹੈ ਕਿਉਂ ਪਾਈਏ, ਬਿਨ ਭਗਤਾ ਭਗਵੰਤ॥

—ਨਾਮਦੇਵ ਗਾਥਾ, 2337

ਸੰਤ ਨਾਮਦੇਵ ਜੀ ਦਾ ਭਾਵ ਹੈ ਕਿ ਭਗਤ ਦੀ ਸਹਾਇਤਾ ਦੇ ਬਿਨਾਂ ਨਾ ਭਗਤੀ ਹੋ ਸਕਦੀ ਹੈ ਅਤੇ ਨਾ ਹੀ ਭਗਵਾਨ ਮਿਲ ਸਕਦਾ ਹੈ। ਜੋ ਲੋਕ ਪ੍ਰਭੂ ਦੀ

ਭਗਤੀ ਲਈ ਕਿਸੇ ਭਗਤ ਦੀ ਸ਼ਰਨ ਪ੍ਰਾਪਤ ਕਰਨ ਦੀ ਬਜਾਏ ਥਾਂ-ਥਾਂ ਭਟਕਦੇ ਫਿਰਦੇ ਹਨ, ਨਾਮਦੇਵ ਜੀ ਉਨ੍ਹਾਂ ਨੂੰ ਅੰਨ੍ਹੇ-ਅਗਿਆਨੀ ਕਹਿ ਕੇ ਸੰਬੋਧਨ ਕਰਦੇ ਹਨ। ਆਪ ਨੇ ਪਰਮਾਰਥ ਦੇ ਇਸ ਗੂੜ੍ਹ ਸਿਧਾਂਤ ਨੂੰ ਬਹੁਤ ਸਰਲ ਢੰਗ ਨਾਲ ਸਮਝਾ ਦਿੱਤਾ ਹੈ ਕਿ ਭਗਤੀ ਅਤੇ ਭਗਵਾਨ ਦੋਹਾਂ ਦੀ ਪ੍ਰਾਪਤੀ ਪ੍ਰਭੂ-ਭਗਤ ਦੀ ਪ੍ਰਾਪਤੀ ਉੱਤੇ ਨਿਰਭਰ ਹੈ।

ਸੰਸਾਰ ਦਾ ਹਰ ਕਿਸਮ ਦਾ ਗਿਆਨ, ਗਿਆਨੀ ਤੋਂ ਅਗਿਆਨੀ ਵੱਲ ਚੱਲਦਾ ਹੈ। ਗਣਿਤ ਵਿਚ ਨਿਪੁੰਨ ਅਧਿਆਪਕ ਆਪਣੇ ਵਿਦਿਆਰਥੀ ਨੂੰ ਗਣਿਤ ਸਿਖਾਉਂਦਾ ਹੈ। ਸੰਗੀਤ ਵਿਚ ਨਿਪੁੰਨ ਸੰਗੀਤਕਾਰ, ਸ਼ਿਸ਼ ਨੂੰ ਸੰਗੀਤ-ਵਿੱਦਿਆ ਵਿਚ ਨਿਪੁੰਨ ਕਰਦਾ ਹੈ। ਇਸੇ ਤਰ੍ਹਾਂ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਵਿਚ ਲੀਨ ਹੋ ਚੁੱਕਾ ਪ੍ਰਭੂ-ਭਗਤ, ਦੂਸਰੇ ਸਾਧਕਾਂ ਨੂੰ ਪ੍ਰਭੂ ਦੀ ਭਗਤੀ ਦੇ ਸੱਚੇ ਸਾਧਨ ਦੀ ਜੁਗਤੀ ਸਮਝਾ ਕੇ, ਉਨ੍ਹਾਂ ਦਾ ਪ੍ਰਭੂ ਨਾਲ ਮਿਲਾਪ ਕਰਵਾਉਂਦਾ ਹੈ।

ਪਹਿਲੋਂ ਵੀ ਕਿਹਾ ਜਾ ਚੁੱਕਾ ਹੈ ਕਿ ਪ੍ਰਭੂ ਤੋਂ ਛੋਟੀ ਸ਼ਕਤੀ ਜੀਵਾਤਮਾ ਨੂੰ ਪ੍ਰਭੂ ਨਾਲ ਨਹੀਂ ਮਿਲਾ ਸਕਦੀ। ਨਾਮ, ਪਰਮਾਤਮਾ ਦਾ ਰੂਪ ਹੈ। ਨਿਰਬਲ, ਅਗਿਆਨੀ ਜੀਵ ਆਪਣੀ ਸ਼ਕਤੀ ਅਤੇ ਗਿਆਨ ਦੁਆਰਾ ਨਾਮ ਨਾਲ ਨਹੀਂ ਜੁੜ ਸਕਦਾ। ਉਹਨੂੰ ਨਾਮ ਨਾਲ ਸਿਰਫ਼ ਉਹ ਸੰਤ-ਮਹਾਤਮਾ ਜੋੜ ਸਕਦਾ ਹੈ, ਜੋ ਪਰਮਾਤਮਾ ਵਿਚ ਸਮਾ ਕੇ ਪਰਮਾਤਮਾ ਦਾ ਰੂਪ ਬਣ ਚੁੱਕਾ ਹੋਵੇ। ਪਰਮਾਤਮਾ ਬਾਹਰੋਂ ਸਤਿਗੁਰੂ ਦੇ ਰੂਪ ਵਿਚ ਨਾਮ ਨਾਲ ਅਤੇ ਅੰਦਰੋਂ ਨਾਮ ਦੁਆਰਾ ਆਪਣੇ ਨਾਲ ਜੁੜਨ ਵਿਚ ਸਹਾਇਤਾ ਕਰਦਾ ਹੈ। ਦੂਜੇ ਲਫ਼ਜ਼ਾਂ ਵਿਚ ਉਹ ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਪ੍ਰਭੂ ਜਿਸ ਨੂੰ ਵੀ ਆਪਣੇ ਨਾਲ ਮਿਲਾਉਂਦਾ ਹੈ, ਖ਼ੁਦ ਮਿਲਾਉਂਦਾ ਹੈ। ਸਤਿਗੁਰੂ ਦੀ ਲੋੜ ਸਿਰਫ਼ ਉਹ ਲੋਕ ਹੀ ਨਹੀਂ ਮੰਨਦੇ, ਜੋ ਪ੍ਰਭੂ ਨਾਲ ਮਿਲਣ ਦੀ ਲੋੜ ਮਹਿਸੂਸ ਨਹੀਂ ਕਰਦੇ।

ਸੰਤਮਤ ਅੰਦਰੂਨੀ ਸਾਧਨਾ ਦਾ ਮਾਰਗ ਹੈ। ਇਸ ਸਾਧਨਾ ਵਿਚ ਨਾਮ ਦਾ ਸਿਮਰਨ, ਧਿਆਨ ਅਤੇ ਅਨਹਦ ਸ਼ਬਦ ਦੇ ਅਭਿਆਸ ਦਾ ਵਿਸ਼ੇਸ਼ ਮਹੱਤਵ ਹੈ। ਸਾਧਨਾ ਦੇ ਇਹ ਤਿੰਨੇ ਅੰਗ ਦੇਹਧਾਰੀ ਸੰਤ-ਸਤਿਗੁਰੂ ਉੱਤੇ ਆਧਾਰਿਤ ਹਨ। ਬਿਨਾਂ ਸਤਿਗੁਰੂ ਦੇ ਨਾ ਸਿਮਰਨ ਸੰਭਵ ਹੈ, ਨਾ ਧਿਆਨ ਸੰਭਵ ਹੈ ਅਤੇ ਨਾ ਹੀ ਸੁਰਤ ਸ਼ਬਦ ਨਾਲ ਜੋੜੀ ਜਾ ਸਕਦੀ ਹੈ।

### *ਸਤਿਗੁਰੂ ਦੀ ਜ਼ਰੂਰਤ*

ਪਰਮਾਤਮਾ ਸਾਡੇ ਅੰਦਰ ਹੈ। ਉਹਦੀ ਪ੍ਰਾਪਤੀ ਦਾ ਸਾਧਨ ਨਾਮ ਵੀ ਸਾਡੇ ਅੰਦਰ ਹੈ। ਅੰਦਰ ਨਾਮ ਨਾਲ ਲਿਵ ਜੋੜਨ ਲਈ ਸਤਿਗੁਰੂ ਦੀ ਸਮਝਾਈ ਜੁਗਤੀ

ਅਨੁਸਾਰ ਧਿਆਨ ਅੰਦਰ ਇਕਾਗਰ ਅਤੇ ਥਿਰ ਕਰ ਕੇ ਨਾਮ ਨਾਲ ਜੋੜਨਾ ਜ਼ਰੂਰੀ ਹੈ। ਜੇ ਆਪਣੇ ਆਪ ਧਿਆਨ ਨੂੰ ਅੰਦਰ ਨਾਮ ਦੀ ਧੁਨੀ ਅਤੇ ਨਾਮ ਦੇ ਪ੍ਰਕਾਸ਼ ਨਾਲ ਜੋੜ ਸਕਦੇ ਤਾਂ ਸਤਿਗੁਰੂ ਦੀ ਲੋੜ ਨਾ ਹੁੰਦੀ। ਨਾਮ ਨਾਲ ਲਿਵ ਜੋੜਨ ਲਈ ਸਤਿਗੁਰੂ ਦੀ ਸੰਗਤ, ਸਤਿਗੁਰੂ ਦੇ ਉਪਦੇਸ਼, ਉਸ ਦੀ ਅਗਵਾਈ ਅਤੇ ਸਹਾਇਤਾ ਦੀ ਲੋੜ ਹੈ। ਪਰਮਾਤਮਾ ਨਾਲ ਨਾਮ ਜੋੜਦਾ ਹੈ ਅਤੇ ਨਾਮ ਨਾਲ ਸਤਿਗੁਰੂ ਜੋੜਦਾ ਹੈ।

ਸੰਤ ਨਾਮਦੇਵ ਜੀ ਸਤਿਗੁਰੂ ਦੇ ਮਾਰਗ-ਦਰਸ਼ਨ ਦੀ ਜ਼ਰੂਰਤ ਇਸ ਤਰ੍ਹਾਂ ਬਿਆਨ ਕਰਦੇ ਹਨ:

ਆਜ ਕੋਈ ਮਿਲਸੀ ਮੁਨੈ ਰਾਮ ਸਨੇਹੀ। ਤਬ ਸੁਸ਼ ਪਾਵੈ ਹਮਾਰੀ ਦੇਹੀ॥[133]
ਭਾਵ ਭਗਤਿ ਮਨ ਮੈਂ ਉਪਜਾਵੈ। ਪ੍ਰੇਮ ਪ੍ਰੀਤਿ ਹਰਿ ਅੰਤਰਿ ਆਵੈ॥
ਆਪਾ ਪਰ ਦੁਵਿਧਾ ਸਬਨਾਸੈ। ਸਹਜੈ ਆਤਮ ਗਿਆਨ ਪ੍ਰਕਾਸੈ॥
ਜਨ ਨਾਂਮਾ ਮਨ ਖਰਾ ਉਦਾਸ। ਤਬ ਸੁਖ ਪਾਵੈ ਮਿਲੈ ਹਰਿਦਾਸ॥[134]

—ਨਾਮਦੇਵ ਗਾਥਾ, 2208

ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਪ੍ਰਭੂ! ਮੇਰਾ ਆਪਣੇ ਕਿਸੇ ਸੱਚੇ ਭਗਤ ਨਾਲ ਮਿਲਾਪ ਕਰਵਾ ਦਿਓ ਤਾਂ ਜੋ ਮੇਰਾ ਤੁਹਾਡੀ ਜੁਦਾਈ ਦਾ ਦੁੱਖ ਦੂਰ ਹੋ ਜਾਵੇ ਅਤੇ ਮੈਨੂੰ ਆਪ ਦੇ ਮਿਲਾਪ ਦਾ ਸੱਚਾ ਸੁਖ ਪ੍ਰਾਪਤ ਹੋ ਜਾਵੇ। ਹੇ ਪ੍ਰਭੂ! ਮੈਨੂੰ ਅਜਿਹੇ ਭਗਤ ਨਾਲ ਮਿਲਾ ਦਿਓ, ਜਿਸ ਨਾਲ ਮਿਲ ਕੇ ਮੇਰੇ ਹਿਰਦੇ ਵਿਚ ਵੀ ਭਗਤੀ-ਭਾਵ ਪੈਦਾ ਹੋ ਜਾਵੇ ਅਤੇ ਮੈਂ ਤੁਹਾਡੀ ਭਗਤੀ ਕਰ ਕੇ ਤੁਹਾਡੇ ਦਰਸ਼ਨ ਕਰ ਲਵਾਂ। ਹੇ ਪ੍ਰਭੂ! ਤੁਸੀਂ ਮੈਨੂੰ ਅਜਿਹੇ ਭਗਤ ਨਾਲ ਮਿਲਾ ਦਿਓ ਜਿਸ ਦੀ ਸੰਗਤ ਨਾਲ ਮੇਰਾ ਹਉਮੈਂ ਦਾ ਰੋਗ ਦੂਰ ਹੋ ਜਾਵੇ ਅਤੇ ਮੇਰੇ ਭਰਮਾਂ ਦਾ ਨਾਸ਼ ਹੋ ਜਾਵੇ। ਤੁਸੀਂ ਕਿਰਪਾ ਕਰ ਕੇ ਮੈਨੂੰ ਅਜਿਹੇ ਭਗਤ ਨਾਲ ਮਿਲਾ ਦਿਓ, ਜਿਸ ਨਾਲ ਮੇਰੇ ਅੰਦਰ ਸੱਚ ਦਾ ਪ੍ਰਕਾਸ਼ ਹੋ ਜਾਵੇ। ਸਿਰਫ਼ ਸੱਚੇ ਪ੍ਰਭੂ ਦੇ ਮਿਲਾਪ ਨਾਲ ਹੀ ਮੇਰੀ ਚਿੰਤਾ ਅਤੇ ਦੁਬਿਧਾ ਮਿਟ ਸਕਦੀ ਹੈ।

## *ਪੂਰੇ ਗੁਰੂ ਦੀ ਪਛਾਣ*

ਗੁਰੂ ਦਾ ਹੋਣਾ ਹੀ ਕਾਫ਼ੀ ਨਹੀਂ, ਗੁਰੂ ਪੂਰਨ ਹੋਣਾ ਚਾਹੀਦਾ ਹੈ। ਪ੍ਰਾਇਮਰੀ ਕਲਾਸ ਦਾ ਅਧਿਆਪਕ ਕਿਸੇ ਨੂੰ ਐਮ.ਏ. ਪਾਸ ਨਹੀਂ ਕਰਵਾ ਸਕਦਾ। ਜੋ ਖ਼ੁਦ ਪਰਮਾਤਮਾ ਨਾਲ ਮਿਲਿਆ ਹੋਇਆ ਹੋਵੇ, ਉਹੀ ਕਿਸੇ ਦੂਜੇ ਨੂੰ ਪਰਮਾਤਮਾ ਨਾਲ ਮਿਲਾ

ਸਕਦਾ ਹੈ। ਇਕ ਪੂਰਨ ਗੁਰੂ ਵਿਚ ਕਿਹੜੇ-ਕਿਹੜੇ ਗੁਣਾਂ ਦਾ ਹੋਣਾ ਜ਼ਰੂਰੀ ਹੈ, ਇਸ ਉੱਤੇ ਪ੍ਰਕਾਸ਼ ਪਾਉਂਦੇ ਹੋਏ ਸੰਤ ਨਾਮਦੇਵ ਜੀ ਕਹਿੰਦੇ ਹਨ:

ਸੱਚੇ ਸਾਧੂ ਸੰਤ ਦੀ ਹੈ ਪਹਿਚਾਨ, ਜਿਸ ਨੇ ਤਿਆਗਿਆ ਪੂਰਾ ਅਭਿਮਾਨ।
ਸਭ ਜੀਵਾਂ ਨੂੰ ਸਮਝੇ ਪ੍ਰਭੂ ਸਮਾਨ,
ਜੋ ਨਹੀਂ ਐਸੇ, ਮਾਇਆ ਜਾਲ ਵਿਚ ਫਸੇ ਉਹ ਜਾਣ।
ਜੋ ਧਨ ਨੂੰ ਮਿਰਤਕ, ਰਤਨਾਂ ਨੂੰ ਸਮਝੇ ਪੱਥਰ,
ਕਾਮ ਕ੍ਰੋਧ ਨੂੰ ਕੱਢਿਆ ਬਾਹਰ, ਖਿਮਾ ਸ਼ਾਂਤੀ ਨੂੰ ਰੱਖਿਆ ਅੰਦਰ,
ਪਲ-ਭਰ ਨਾ ਵਿਸਰੇ ਪ੍ਰਭੂ ਨਾਮ ਨੂੰ, ਕਹੇ ਨਾਮਦੇਵ ਮੰਨੋ ਸੱਚਾ ਸੰਤ ਓਸੇ ਨੂੰ।

*ਸਰਵਾਭੂਤੀਂ ਪਾਹੇ ਏਕ ਵਾਸੁਦੇਵ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 841*

ਜੋ ਦ੍ਵੈਤ ਚੋਂ ਅਦ੍ਵੈਤ ਵਿਚ ਪਹੁੰਚ ਚੁੱਕਾ ਹੈ, ਜਿਸ ਨੂੰ ਸਭ ਜੀਵਾਂ ਵਿਚ ਇਕ ਪ੍ਰਭੂ ਦਿਖਾਈ ਦਿੰਦਾ ਹੈ ਅਤੇ ਜੋ ਹੰਕਾਰ ਦਾ ਨਾਸ਼ ਕਰ ਕੇ ਨਿਮਰਤਾ ਦੀ ਮੂਰਤ ਬਣ ਚੁੱਕਾ ਹੈ, ਅਜਿਹਾ ਪ੍ਰਭੂ-ਭਗਤ ਹੀ ਸੱਚਾ ਸੰਤ ਹੈ। ਜਿਸ ਵਿਚ ਇਨ੍ਹਾਂ ਗੁਣਾਂ ਦਾ ਅਭਾਵ ਹੈ, ਉਹ ਮਾਇਆ ਦਾ ਦਾਸ ਹੈ। ਸੱਚਾ ਸੰਤ ਧਨ ਨੂੰ ਮਿੱਟੀ ਅਤੇ ਹੀਰਿਆਂ-ਲਾਲਾਂ ਦੇ ਭੰਡਾਰ ਨੂੰ ਪੱਥਰਾਂ ਸਮਾਨ ਸਮਝਦਾ ਹੈ। ਉਹ ਮਾਇਆ ਦੇ ਮੋਹ ਤੋਂ ਮੁਕਤ ਹੋ ਚੁੱਕਾ ਹੈ। ਉਹ ਕਾਮ, ਕ੍ਰੋਧ, ਆਦਿ ਵਿਕਾਰਾਂ ਦਾ ਤਿਆਗ ਕਰ ਕੇ ਸ਼ੀਲ, ਖਿਮਾ ਆਦਿ ਗੁਣਾਂ ਦਾ ਭੰਡਾਰ ਬਣ ਚੁੱਕਾ ਹੈ। ਉਹ ਸੁਆਸ-ਸੁਆਸ ਪ੍ਰਭੂ ਦੇ ਨਾਮ ਦਾ ਸਿਮਰਨ ਕਰਦਾ ਹੈ ਅਤੇ ਪਲ-ਭਰ ਲਈ ਵੀ ਪਰਮੇਸ਼ਰ ਨੂੰ ਨਹੀਂ ਭੁਲਾਉਂਦਾ।

### *ਭਗਵੰਤ ਭਗਤਾ ਨਹੀਂ ਅੰਤਰਾ*

ਭਗਵੰਤ ਭਗਤਾ ਨਹੀਂ ਅੰਤਰਾ। ਦ੍ਵੈ ਕਰਿ ਜਾਨੈਂ ਪਸੁਵਾ ਨਰਾ ॥[135]
ਛਾੜਿ ਭਗਵੰਤ ਵੇਦ ਵਿਧਿ ਕਰੈ। ਦਾਝੈ ਭੂਜੈ ਜਾਮੈਂ ਮਰੈ ॥[136]
ਕਥਨੀ ਵਦਨੀ ਸਬ ਕੋਇ ਕਹੈ। ਕਰਨੀ ਜਨ ਕੋਈ ਵਿਰਲਾ ਰਹੈ ॥
ਕਹਤ ਨਾਮਦੇਵ ਮਮਤਾ ਜਾਇ। ਤੌ ਸਾਧ ਸੰਗਤਿ ਮੇਂ ਰਹਯਾ ਸਮਾਇ ॥

—ਨਾਮਦੇਵ ਗਾਥਾ, 2223

ਨਾਮਦੇਵ ਜੀ ਕਹਿੰਦੇ ਹਨ: ਪ੍ਰਭੂ ਦੇ ਭਗਤ, ਪ੍ਰਭੂ ਦਾ ਹੀ ਰੂਪ ਹੁੰਦੇ ਹਨ। ਜੋ ਲੋਕ ਉਨ੍ਹਾਂ ਨੂੰ ਪ੍ਰਭੂ ਤੋਂ ਭਿੰਨ ਸਮਝਦੇ ਹਨ, ਉਹ ਪਸ਼ੂਆਂ ਸਮਾਨ ਮੂੜ੍ਹ ਹਨ। ਜੋ

ਲੋਕ ਸਤਿਗੁਰੂ ਦੁਆਰਾ ਸਮਝਾਈ ਪ੍ਰਭੂ-ਭਗਤੀ ਦੀ ਜੁਗਤੀ ਛੱਡ ਕੇ ਧਰਮ-ਗ੍ਰੰਥਾਂ ਵਿਚ ਦੱਸੇ ਕਰਮ-ਕਾਂਡ ਦੇ ਵਿਅਰਥ ਕਸ਼ਟ ਸਹਿੰਦੇ ਹਨ, ਉਹ ਸਦਾ ਜੰਮਣ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ। ਆਪ ਸਾਵਧਾਨ ਕਰਦੇ ਹਨ ਕਿ ਆਪਣੇ ਵੱਲੋਂ ਸਭ ਪਰਮਾਰਥ ਉੱਤੇ ਚੱਲਣ ਦਾ ਯਤਨ ਕਰਦੇ ਹਨ ਪਰ ਸਤਿਗੁਰੂ ਦੇ ਉਪਦੇਸ਼ ਅਨੁਸਾਰ ਜ਼ਰੂਰੀ ਰਹਿਣੀ ਅਤੇ ਕਰਨੀ ਅਪਣਾਉਣ ਵੱਲ ਕੋਈ ਵਿਰਲਾ ਹੀ ਧਿਆਨ ਦਿੰਦਾ ਹੈ। ਅਸਲ ਲਾਭ ਸਿਰਫ਼ ਉਸ ਨੂੰ ਹੁੰਦਾ ਹੈ, ਜੋ ਕਥਨੀ ਛੱਡ ਕੇ ਕਰਨੀ ਵਿਚ ਲੱਗ ਜਾਂਦਾ ਹੈ। ਜੋ ਲੋਕ ਸਕੇ-ਸੰਬੰਧੀਆਂ ਅਤੇ ਧਨ-ਦੌਲਤ ਦਾ ਮੋਹ ਤਿਆਗ ਕੇ ਤਨੋਂ-ਮਨੋਂ ਸੰਤ-ਸਤਿਗੁਰੂ ਦੇ ਉਪਦੇਸ਼ ਉੱਤੇ ਅਮਲ ਕਰਦੇ ਹਨ, ਸਿਰਫ਼ ਉਨ੍ਹਾਂ ਨੂੰ ਹੀ ਸੱਚਾ ਪਰਮਾਰਥੀ ਲਾਭ ਪ੍ਰਾਪਤ ਹੁੰਦਾ ਹੈ।

## *ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ*

ਪਾਰਬ੍ਰਹਮੁ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ ॥[137]
ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ ॥[138]
ਕੈਸੇ ਮਨ ਤਰਹਿਗਾ ਰੇ ਸੰਸਾਰੁ ਸਾਗਰੁ ਬਿਖੈ ਕੋ ਬਨਾ ॥[139]
ਝੂਠੀ ਮਾਇਆ ਦੇਖਿ ਕੈ ਭੂਲਾ ਰੇ ਮਨਾ ॥
ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥[140]
ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥

—ਆਦਿ ਗ੍ਰੰਥ, ਪੰ. 486

ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਜਿਹੜਾ ਵਿਅਕਤੀ ਸੰਤਾਂ ਦੇ ਉਪਦੇਸ਼ ਅਨੁਸਾਰ ਪ੍ਰਭੂ ਦੀ ਭਗਤੀ ਦੁਆਰਾ ਮਨ ਨੂੰ ਨਿਹਚਲ ਕਰ ਲੈਂਦਾ ਹੈ, ਉਹ ਚਿੰਤਾ ਤੋਂ ਮੁਕਤ ਹੋ ਜਾਂਦਾ ਹੈ। ਉਹਦਾ ਮੌਤ ਦਾ ਭਉ ਦੂਰ ਹੋ ਜਾਂਦਾ ਹੈ। ਉਹ ਇੱਛਾ-ਤ੍ਰਿਸ਼ਨਾ ਤੋਂ ਮੁਕਤ ਹੋ ਜਾਂਦਾ ਹੈ ਅਤੇ ਉਹਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਨਾਮਦੇਵ ਜੀ ਆਪਣੇ ਮਨ ਨੂੰ ਸਮਝਾਉਂਦੇ ਹਨ: ਮੇਰੇ ਮਨ! ਤੂੰ ਮਾਇਆ ਦੇ ਝੂਠੇ ਭਰਮ-ਜਾਲ ਵਿਚ ਕਿਉਂ ਫਸਦਾ ਹੈਂ? ਤੂੰ ਜ਼ਹਿਰ-ਭਰੇ ਭਵਸਾਗਰ ਨੂੰ ਕਿਸ ਤਰ੍ਹਾਂ ਪਾਰ ਕਰੇਂਗਾ? ਨਾਮਦੇਵ ਜੀ ਕਹਿੰਦੇ ਹਨ: ਪ੍ਰਭੂ ਦਾ ਸ਼ੁਕਰ ਹੈ ਕਿ ਬੇਸ਼ਕ ਉਹਨੇ ਮੈਨੂੰ ਛੋਟੀ ਜਾਤੀ ਵਿਚ ਛੀਂਬਿਆਂ ਦੇ ਘਰ ਜਨਮ ਦਿੱਤਾ ਹੈ ਪਰ ਮੈਨੂੰ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੋ ਗਈ ਹੈ ਅਤੇ ਸਤਿਗੁਰੂ ਦੀ ਦਇਆ-ਮਿਹਰ ਨਾਲ ਮੇਰਾ ਪ੍ਰਭੂ ਨਾਲ ਮਿਲਾਪ ਹੋ ਗਿਆ।

ਹੇ ਸਤਿਗੁਰ ਖੇਚਰ ਤੂੰ ਹੈਂ ਸੁਖ ਦਾ ਸਾਗਰ,
ਮਾਲਕ ਦਾ ਦਰਸ਼ਨ ਪਾਇਆ ਤੇਰੇ ਕਾਰਨ।
ਦਰਸ਼ਨ ਪਾ ਕੇ ਮਨ ਹੋਇਆ ਮਗਨ,
ਲੀਨ ਹੋਈਆਂ ਅੱਖਾਂ ਉਹਦੇ ਧਿਆਨ ਵਿਚ।
ਬੂੰਦ ਜਿਉਂ ਸਾਗਰ ਵਿਚ ਮਿਲਦੀ,
ਮੇਰਾ ਆਪਾ ਮਿਲ ਗਿਆ ਉਸ ਵਿਚ।
ਹੁਣ ਹੈ ਸਭ ਅਨੰਦ-ਅਨੰਦ ਨਾਮੇ ਨੇ ਨਾਮ ਨਾਲ ਜਾਣਿਆ,
ਪ੍ਰਭੂ ਹੈ ਪੂਰਨ ਪਰਮਾਨੰਦ।

*ਸੁਖਾਚਾ ਸਦਗੁਰੂ ਸੁਖਰੂਪ ਖੇਚਰੂ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1378*

ਨਾਮਦੇਵ ਜੀ ਆਪਣੇ ਸਤਿਗੁਰੂ ਵਿਸ਼ੋਭਾ ਖੇਚਰ ਦੀ ਉਸਤਤ ਕਰਦੇ ਹੋਏ ਕਹਿੰਦੇ ਹਨ: ਹੇ ਮੇਰੇ ਸਤਿਗੁਰੂ! ਤੂੰ ਪਰਮ-ਸੁਖ ਦੀ ਸਾਖਿਆਤ ਮੂਰਤ ਹੈਂ। ਤੂੰ ਅਨੂਪਮ ਸੁਖ ਦਾ ਦਾਤਾ ਹੈਂ। ਤੂੰ ਮੈਨੂੰ ਅਨੰਦ-ਰੂਪ ਪ੍ਰਭੂ ਦੇ ਸਾਖਿਆਤ ਦਰਸ਼ਨ ਕਰਵਾ ਦਿੱਤੇ ਹਨ ਅਤੇ ਮੇਰਾ ਮਨ ਅਨੰਦ ਨਾਲ ਭਰ ਗਿਆ ਹੈ। ਮੇਰਾ ਮਨ ਪ੍ਰਭੂ ਦੇ ਧਿਆਨ ਵਿਚ ਲੀਨ ਹੋ ਗਿਆ ਹੈ। ਜਿਸ ਤਰ੍ਹਾਂ ਸਮੁੰਦਰ ਵਿਚ ਮਿਲ ਕੇ ਪਾਣੀ ਸਮੁੰਦਰ ਦਾ ਰੂਪ ਹੋ ਜਾਂਦਾ ਹੈ, ਮੈਂ ਵੀ ਪ੍ਰਭੂ ਵਿਚ ਸਮਾ ਕੇ ਗਿਆਨ-ਰੂਪ ਅਤੇ ਅਨੰਦ-ਰੂਪ ਹੋ ਗਿਆ ਹਾਂ। ਸੰਤ ਨਾਮਦੇਵ ਜੀ ਕਹਿੰਦੇ ਹਨ:

ਸਫਲ ਜਨਮੁ ਮੋ ਕਉ ਗੁਰ ਕੀਨਾ॥ ਦੁਖ ਬਿਸਾਰਿ ਸੁਖ ਅੰਤਰਿ ਲੀਨਾ॥
ਗਿਆਨ ਅੰਜਨੁ ਮੋ ਕਉ ਗੁਰਿ ਦੀਨਾ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ॥
ਨਾਮਦੇਇ ਸਿਮਰਨੁ ਕਰਿ ਜਾਨਾਂ॥ ਜਗਜੀਵਨ ਸਿਉ ਜੀਉ ਸਮਾਨਾਂ॥

—ਆਦਿ ਗ੍ਰੰਥ, ਪੰ. 857

'ਸਫਲ ਜਨਮੁ ਮੋ ਕਉ ਗੁਰ ਕੀਨਾ।' ਆਪ ਕਹਿੰਦੇ ਹਨ ਕਿ ਗੁਰੂ ਨਾਲ ਮਿਲਾਪ ਤੋਂ ਪਹਿਲੋਂ ਮੈਨੂੰ ਜੀਵਨ ਦੇ ਅਸਲ ਉਦੇਸ਼ ਦੀ ਸੋਝੀ ਨਹੀਂ ਸੀ। ਸਤਿਗੁਰੂ ਨੇ ਨਾ ਕੇਵਲ ਮੈਨੂੰ ਜੀਵਨ ਦੇ ਅਸਲ ਉਦੇਸ਼ ਬਾਰੇ ਸਚੇਤ ਕਰ ਦਿੱਤਾ ਸਗੋਂ ਉਸ ਦੀ ਪ੍ਰਾਪਤੀ ਵਿਚ ਮੇਰੀ ਸਹਾਇਤਾ ਵੀ ਕੀਤੀ।

'ਦੁਖ ਬਿਸਾਰਿ ਸੁਖ ਅੰਤਰਿ ਲੀਨਾ'—ਜਦ ਗੁਰੂ ਦੀ ਸਹਾਇਤਾ ਅਤੇ ਕਿਰਪਾ ਦੁਆਰਾ ਪ੍ਰਭੂ ਨਾਲ ਮਿਲਾਪ ਹੋ ਗਿਆ ਤਾਂ ਪ੍ਰਭੂ ਦੇ ਵਿਛੋੜੇ ਅਤੇ ਆਵਾਗਵਣ ਦੇ ਅਣਗਿਣਤ ਦੁੱਖਾਂ ਦਾ ਸਦਾ ਲਈ ਨਾਸ਼ ਹੋ ਗਿਆ ਅਤੇ ਸਚੇ ਅਨੰਦ ਦੀ ਪ੍ਰਾਪਤੀ ਹੋ ਗਈ। 'ਗਿਆਨ ਅੰਜਨੁ ਮੋ ਕਉ ਗੁਰਿ ਦੀਨਾ'—ਜਦ ਗੁਰੂ ਨੇ ਗਿਆਨ ਦਾ

ਸੁਰਮਾ ਦਿੱਤਾ ਤਾਂ ਅਗਿਆਨ ਦਾ ਅੰਧਕਾਰ ਦੂਰ ਹੋ ਗਿਆ। ਇਥੇ ਗਿਆਨ ਦਾ ਭਾਵ ਅੰਤਰਮੁਖ ਅਨੁਭਵ ਹੈ। ਸੱਚਾ ਗਿਆਨ ਖ਼ੁਦ ਅੰਦਰੋਂ ਸੱਚ ਦਾ ਸਾਖਿਆਤ ਅਨੁਭਵ ਪ੍ਰਾਪਤ ਕਰਨ ਨਾਲ ਮਿਲਦਾ ਹੈ।

'ਰਾਮ ਨਾਮ ਬਿਨੁ ਜੀਵਨੁ ਮਨ ਹੀਨਾ'—ਜਦੋਂ ਜੀਵਨ ਨੂੰ ਸਤਿਗੁਰੂ ਦੇ ਉਪਦੇਸ਼ ਅਨੁਸਾਰ ਢਾਲਿਆ ਤਾਂ ਇਸ ਗੱਲ ਦੀ ਸੋਝੀ ਹੋਈ ਕਿ ਰਾਮ-ਨਾਮ ਤੋਂ ਬਿਨਾਂ ਜੀਵਨ ਵਿਅਰਥ ਹੈ। 'ਨਾਮਦੇਇ ਸਿਮਰਨੁ ਕਰਿ ਜਾਨਾਂ'—ਇਸ ਲਈ ਮਨ ਨੂੰ ਪੂਰੀ ਤਰ੍ਹਾਂ ਸਤਿਗੁਰੂ ਦੀ ਸਮਝਾਈ ਜੁਗਤੀ ਅਨੁਸਾਰ ਸਿਮਰਨ ਵਿਚ ਲਾ ਦਿੱਤਾ। 'ਜਗਜੀਵਨ ਸਿਉ ਜੀਉ ਸਮਾਨਾਂ'—ਇਸ ਦਾ ਇਹ ਫਲ ਹੋਇਆ ਕਿ ਆਤਮਾ, ਪਰਮਾਤਮਾ ਵਿਚ ਸਮਾ ਕੇ ਉਸ ਦਾ ਰੂਪ ਹੋ ਗਈ।

ਸੰਤ ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਨਿਰਮਲ ਪਰਮਾਰਥ ਦਾ ਆਦਿ, ਮੱਧ ਅਤੇ ਅੰਤ ਸਤਿਗੁਰੂ ਹੈ। ਸਤਿਗੁਰੂ ਸ਼ਿਸ਼ ਦੀ ਬਿਰਤੀ ਬਦਲਦਾ ਹੈ। ਉਹ ਉਹਨੂੰ ਸੁਆਰਥੀ ਦੀ ਥਾਂ ਪਰਮਾਰਥੀ ਬਣਾਉਂਦਾ ਹੈ। ਉਹ ਉਹਨੂੰ ਪ੍ਰਭੂ-ਪ੍ਰਾਪਤੀ ਦੇ ਸੱਚੇ ਸਾਧਨ ਅਤੇ ਮਾਰਗ ਦਾ ਭੇਦ ਦਿੰਦਾ ਹੈ, ਉਹ ਉਹਨੂੰ ਨਾਮ ਦੇ ਸਿਮਰਨ ਦੀ ਸਹੀ ਜੁਗਤੀ ਸਿਖਾਉਂਦਾ ਹੈ, ਜਿਸ ਨਾਲ ਸ਼ਿਸ਼ ਦਾ ਪਰਮਾਤਮਾ ਨਾਲ ਮਿਲਾਪ ਹੋ ਜਾਂਦਾ ਹੈ ਅਤੇ ਉਹ ਸਦਾ ਲਈ ਆਵਾਗਵਣ ਦੇ ਬੰਧਨਾਂ ਤੋਂ ਮੁਕਤ ਹੋ ਜਾਂਦਾ ਹੈ। ਸਤਿਗੁਰੂ ਦਾ ਉਪਕਾਰ ਬਿਆਨ ਕਰ ਸਕਣਾ ਅਸੰਭਵ ਹੈ।

### *ਸਤਗੁਰੂ ਮਾਉਲੀ*

ਹੇ ਮੇਰੀ ਮਾਤਾ ਖੇਚਰ,
ਮਿਲੀ ਪ੍ਰਭੂ ਦੀ ਅਖੰਡ ਛਾਂ, ਤੈਨੂੰ ਮਿਲ ਕੇ।
ਟੁੱਟ ਗਏ ਜਨਮ-ਮਰਨ ਦੇ ਬੰਧਨ,
ਨੱਠ ਗਏ ਸਾਰੇ ਦੇ ਸਾਰੇ ਡਰ,
ਮੁਕਤੀ ਅਤੇ ਸੰਸਾਰ ਦੀ ਚਿੰਤਾ,
ਉੱਡ ਗਈ ਹੈ ਲਾ ਕੇ ਪਰ।
ਪ੍ਰਾਪਤ ਹੋਇਆ ਪੂਰਨ ਸਾਧਨ,
ਲੱਗੀ ਸਮਾਧੀ ਪਾਇਆ ਪੂਰਨ ਗਿਆਨ,
ਗੁਰੂ ਦੇ ਚਰਨ ਕਦੇ ਨਾ ਛੱਡਾਂ, ਨਾਮਾ ਇਨ੍ਹਾਂ ਤੋਂ ਕੁਰਬਾਨ।

*ਕ੍ਰਿਪੇਚੀ ਸਾਉਲੀ ਅਖੰਡ ਲਾਧਲੀ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1370*

ਆਪਣੇ ਸਤਿਗੁਰੂ ਸ਼੍ਰੀ ਵਿਸ਼ੋਬਾ ਖੇਚਰ ਜੀ ਨੂੰ ਮਾਂ ਕਹਿ ਕੇ ਸੰਬੋਧਿਤ ਕਰਦੇ ਹੋਏ ਨਾਮਦੇਵ ਜੀ ਕਹਿੰਦੇ ਹਨ: 'ਖੇਚਰ ਮਾਂ (ਮਾਊਲੀ) ਦੇ ਰੂਪ ਵਿਚ ਮੈਨੂੰ ਪ੍ਰਭੂ ਦੀ ਕਿਰਪਾ ਦੀ ਅਖੰਡ ਛਾਂ ਮਿਲ ਗਈ ਹੈ। ਮੈਨੂੰ ਹੁਣ ਕਿਸੇ ਦਾ ਡਰ ਨਹੀਂ। ਸਤਿਗੁਰੂ ਦੀ ਸ਼ਰਨ ਦੁਆਰਾ ਮੇਰਾ ਭਵ-ਸਾਗਰ ਅਤੇ ਜਨਮ-ਮਰਨ ਦੇ ਦੁੱਖਾਂ ਦੇ ਡਰ ਦਾ ਨਾਸ਼ ਹੋ ਗਿਆ ਹੈ। ਸਤਿਗੁਰੂ ਦੀ ਸੰਗਤ ਦੁਆਰਾ ਮੈਂ ਨਾ ਸਿਰਫ਼ ਮਾਇਆ ਦੇ ਬੰਧਨਾਂ ਤੋਂ ਸਗੋਂ ਮੁਕਤੀ ਦੀ ਚਿੰਤਾ ਤੋਂ ਵੀ ਮੁਕਤ ਹੋ ਗਿਆ ਹਾਂ। ਇਹ ਅਵਸਥਾ ਮੈਨੂੰ ਸਤਿਗੁਰੂ ਦੀ ਕਿਰਪਾ ਨਾਲ ਅਖੰਡ-ਸਮਾਧੀ ਦੁਆਰਾ ਪ੍ਰਾਪਤ ਹੋਈ ਹੈ। ਸਤਿਗੁਰੂ ਦੇ ਚਰਨ-ਕਮਲ ਹੀ ਮੇਰੀ ਸਾਧਨਾ ਦੇ ਆਧਾਰ ਹਨ। ਮੈਂ ਇਨ੍ਹਾਂ ਚਰਨਾਂ ਨੂੰ ਕਦੇ ਨਹੀਂ ਛੱਡਾਂਗਾ।

### *ਸਤਿਗੁਰੂ ਦੀ ਦਇਆ-ਮਿਹਰ*

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥[141]
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥ ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥[142]
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹ ਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨਾ ਮਰਿਬੋ ਝੂਰਿ ॥[143]
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥[144]
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥[145]
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥[146]
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥[147]
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥[148]
ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥[149]
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥[150]
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥[151]

ਜਉ ਗੁਰਦੇਉ ਅਠਦਸ ਬਿਊਹਾਰ॥ ਜਉ ਗੁਰਦੇਉ ਅਠਾਰਹ ਭਾਰ॥[152]
ਬਿਨੁ ਗੁਰਦੇਉ ਅਵਰ ਨਹੀ ਜਾਈ॥ ਨਾਮਦੇਉ ਗੁਰ ਕੀ ਸਰਣਾਈ॥

—ਆਦਿ ਗ੍ਰੰਥ, ਪੰ. 1166

ਸੰਤ ਨਾਮਦੇਵ ਜੀ ਆਪਣੇ ਗੁਰੂਦੇਵ ਦੀ ਮਹਿਮਾ ਕਰਦੇ ਹੋਏ ਕਹਿੰਦੇ ਹਨ: ਗੁਰੂਦੇਵ ਪ੍ਰਭੂ ਦਾ ਰੂਪ ਹੈ। ਗੁਰੂਦੇਵ ਦੇ ਮਿਲਾਪ ਦੁਆਰਾ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ। ਸਤਿਗੁਰੂ ਤੋਂ ਜਿਉਂਦੇ-ਜੀ ਮਰਨ ਦੀ ਜੁਗਤੀ ਸਿੱਖ ਕੇ ਸ਼ਿਸ਼ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ ਅਤੇ ਨਿੱਜ-ਧਾਮ ਪਹੁੰਚ ਜਾਂਦਾ ਹੈ। ਗੁਰੂ ਦੀ ਸੇਵਾ ਹੀ ਸੱਚੀ ਸੇਵਾ ਹੈ। ਗੁਰੂਦੇਵ ਤੋਂ ਬਿਨਾਂ ਹਰ ਤਰ੍ਹਾਂ ਦੀ ਸੇਵਾ, ਭਗਤੀ, ਪੂਜਾ, ਅਰਾਧਨਾ ਨਿਹਫਲ ਹੈ।

ਗੁਰੂਦੇਵ ਸ਼ਿਸ਼ ਦੀ ਆਤਮਾ ਨੂੰ ਪ੍ਰਭੂ ਨਾਲ ਜੋੜ ਦਿੰਦਾ ਹੈ। ਇਸ ਨਾਲ ਮਨ ਦੀ ਦਸਾਂ-ਦਿਸ਼ਾਵਾਂ ਦੀ ਭਟਕਣਾ ਖ਼ਤਮ ਹੋ ਜਾਂਦੀ ਹੈ ਅਤੇ ਇਹ ਟਿਕ ਕੇ ਅੰਦਰ ਬੈਠ ਜਾਂਦਾ ਹੈ। ਗੁਰੂਦੇਵ ਦੇ ਦੱਸੇ ਨਾਮ ਦੇ ਸਿਮਰਨ ਨਾਲ ਪੰਜੇ ਵਿਕਾਰ ਵੱਸ ਵਿਚ ਆ ਜਾਂਦੇ ਹਨ, ਜੰਮਣ-ਮਰਨ ਦਾ ਦੁੱਖ ਦੂਰ ਹੋ ਜਾਂਦਾ ਹੈ ਅਤੇ ਪ੍ਰਭੂ ਨਾਲ ਮਿਲਾਪ ਦੀ ਮਨੋ-ਕਾਮਨਾ ਪੂਰੀ ਹੋ ਜਾਂਦੀ ਹੈ।

ਗੁਰੂਦੇਵ ਦੀ ਕਿਰਪਾ ਨਾਲ ਅੰਦਰ ਅਨਹਦ ਸ਼ਬਦ ਦਾ ਅੰਮ੍ਰਿਤ ਮਿਲ ਜਾਂਦਾ ਹੈ ਅਤੇ ਪ੍ਰਭੂ-ਰੂਪੀ ਅਕੱਥ-ਕਥਾ ਦਾ ਬੋਧ ਹੋ ਜਾਂਦਾ ਹੈ। ਗੁਰੂ ਦੀ ਸ਼ਰਨ ਨਾਲ ਦਿੱਬ-ਦ੍ਰਿਸ਼ਟੀ ਪ੍ਰਾਪਤ ਹੋ ਜਾਂਦੀ ਹੈ ਅਤੇ ਸ਼ਿਸ਼ ਤ੍ਰੈਕਾਲ-ਦਰਸ਼ੀ ਬਣ ਜਾਂਦਾ ਹੈ। ਸਾਰੀ ਸ੍ਰਿਸ਼ਟੀ ਪੁਸਤਕ ਵਾਂਗ ਆਤਮਾ ਦੀ ਅੱਖ ਸਾਹਮਣੇ ਖੁੱਲ੍ਹ ਜਾਂਦੀ ਹੈ ਅਤੇ ਭੂਤ, ਭਵਿੱਖ ਤੇ ਵਰਤਮਾਨ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।

ਗੁਰੂਦੇਵ ਦੀ ਕਿਰਪਾ ਨਾਲ ਆਤਮਾ ਰੂਹਾਨੀ ਮੰਡਲਾਂ ਦੀ ਸੈਰ ਕਰਦੀ ਹੈ ਅਤੇ ਲੋਕ, ਪਰਲੋਕ ਵਿਚ ਸੱਚੀ ਵਡਿਆਈ ਮਿਲਦੀ ਹੈ। ਹਿਰਦੇ ਵਿਚ ਸੱਚਾ ਪ੍ਰੇਮ ਅਤੇ ਵੈਰਾਗ ਪੈਦਾ ਹੋ ਜਾਂਦਾ ਹੈ। ਸੰਸਾਰ ਅਤੇ ਸਰੀਰ ਦਾ ਮੋਹ ਦੂਰ ਹੋ ਜਾਂਦਾ ਹੈ ਅਤੇ ਪਰਾਈ ਨਿੰਦਿਆ ਦੇ ਘੋਰ-ਪਾਪ ਤੋਂ ਛੁਟਕਾਰਾ ਮਿਲ ਜਾਂਦਾ ਹੈ।

ਪ੍ਰਭੂ ਦੀ ਕਿਰਪਾ ਨਾਲ ਸਤਿਗੁਰੂ ਦੀ ਸ਼ਰਨ ਪ੍ਰਾਪਤ ਹੁੰਦੀ ਹੈ ਅਤੇ ਸਤਿਗੁਰੂ ਦੀ ਕਿਰਪਾ ਨਾਲ ਸ਼ਿਸ਼ ਭਲੇ-ਬੁਰੇ, ਦੋਸਤ-ਦੁਸ਼ਮਣ, ਸੁਖ-ਦੁੱਖ, ਮਾਨ-ਅਪਮਾਨ ਦੀ ਦ੍ਵੈਤ ਤੋਂ ਮੁਕਤ ਹੋ ਕੇ ਪੂਰਨ ਅਦ੍ਵੈਤ ਵਿਚ ਪਹੁੰਚ ਜਾਂਦਾ ਹੈ।

ਨਾਮਦੇਵ ਜੀ ਆਪਣੇ ਜੀਵਨ ਦੀਆਂ ਕੁਝ ਘਟਨਾਵਾਂ ਦੀ ਸਹਾਇਤਾ ਨਾਲ ਗੁਰੂਦੇਵ ਦੀ ਵਡਿਆਈ ਬਿਆਨ ਕਰਦੇ ਹਨ। ਆਪ ਕਹਿੰਦੇ ਹਨ ਕਿ ਜਦੋਂ ਉੱਚੀ ਜਾਤੀ ਦੇ ਲੋਕਾਂ ਨੇ ਮੈਨੂੰ ਨੀਵੀਂ ਜਾਤ ਦਾ ਕਹਿ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ ਤਾਂ ਮੈਂ ਬਾਹਰ ਆ ਕੇ ਮੰਦਰ ਵੱਲ ਪਿੱਠ ਕਰ ਕੇ ਬੈਠ ਗਿਆ। ਸਤਿਗੁਰੂ

ਦੀ ਕਿਰਪਾ ਨਾਲ ਮੰਦਰ ਦਾ ਮੂੰਹ ਮੇਰੇ ਵੱਲ ਹੋ ਗਿਆ। ਜਦ ਮੇਰੇ ਛੱਪਰ ਨੂੰ ਅੱਗ ਲੱਗ ਗਈ ਤਾਂ ਸਤਿਗੁਰੂ ਦੀ ਕਿਰਪਾ ਨਾਲ ਨਵਾਂ ਖ਼ੂਬਸੂਰਤ ਛੱਪਰ ਉੱਸਰ ਗਿਆ।

ਤੀਜੀ ਘਟਨਾ ਬਿਆਨ ਕਰਦੇ ਹੋਏ ਕਹਿੰਦੇ ਹਨ ਕਿ ਜਦ ਮੈਂ ਬਾਦਸ਼ਾਹ ਦੁਆਰਾ ਦਿੱਤਾ ਪਲੰਘ ਦਰਿਆ ਵਿਚ ਸੁਟਵਾ ਦਿੱਤਾ ਤਾਂ ਬਾਦਸ਼ਾਹ ਗੁੱਸੇ ਹੋ ਗਿਆ। ਸਤਿਗੁਰੂ ਦੀ ਕਿਰਪਾ ਨਾਲ ਪਲੰਘ ਸੁੱਕੇ ਦਾ ਸੁੱਕਾ ਦਰਿਆ ਵਿੱਚੋਂ ਬਾਹਰ ਨਿਕਲ ਆਇਆ। ਆਪ ਸਮਝਾਉਣਾ ਚਾਹੁੰਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਅਸੰਭਵ ਵੀ ਸੰਭਵ ਹੋ ਜਾਂਦਾ ਹੈ। ਸਤਿਗੁਰੂ ਪ੍ਰਭੂ ਦਾ ਰੂਪ ਹੈ। ਪ੍ਰਭੂ ਲਈ ਕੁਝ ਵੀ ਅਸੰਭਵ ਨਹੀਂ। ਇਸ ਤਰ੍ਹਾਂ ਸਤਿਗੁਰੂ ਲਈ ਕੁਝ ਵੀ ਅਸੰਭਵ ਨਹੀਂ। ਸਤਿਗੁਰੂ ਦੇ ਕਾਰਜਾਂ ਨੂੰ ਬਾਹਰਮੁਖੀ ਤਰਕ ਦੁਆਰਾ ਨਹੀਂ, ਅੰਤਰਮੁਖ ਅਨੁਭਵ ਦੁਆਰਾ ਹੀ ਸਮਝਿਆ ਜਾ ਸਕਦਾ ਹੈ।

ਨਾਮਦੇਵ ਜੀ ਕਹਿੰਦੇ ਹਨ ਕਿ ਸਤਿਗੁਰੂ ਦੀ ਸ਼ਰਨ ਸਾਰੇ ਤੀਰਥਾਂ ਦੇ ਇਸ਼ਨਾਨ ਤੋਂ ਉੱਪਰ ਹੈ ਕਿਉਂਕਿ ਹਉਮੈਂ ਦੀ ਮੈਲ ਤੀਰਥਾਂ ਦੇ ਇਸ਼ਨਾਨ ਨਾਲ ਨਹੀਂ, ਸਤਿਗੁਰੂ ਦੇ ਬਖ਼ਸ਼ੇ ਨਾਮ ਦੇ ਤੀਰਥ ਵਿਚ ਇਸ਼ਨਾਨ ਕਰਨ ਨਾਲ ਦੂਰ ਹੁੰਦੀ ਹੈ। ਸਾਧੂ ਲੋਕ ਇਹ ਦਿਖਾਵਾ ਕਰਨ ਲਈ ਕਿ ਅਸੀਂ ਅਨੇਕ ਤੀਰਥਾਂ ਵਿਚ ਇਸ਼ਨਾਨ ਕੀਤਾ ਹੈ, ਸਰੀਰ ਉੱਤੇ ਚੱਕਰ ਬਣਾ ਲੈਂਦੇ ਹਨ ਅਤੇ ਕਈ ਤਰ੍ਹਾਂ ਦੇ ਭੇਖ ਧਾਰਨ ਕਰਦੇ ਹਨ। ਨਾਮਦੇਵ ਜੀ ਕਹਿੰਦੇ ਹਨ ਕਿ ਸਭ ਤੋਂ ਵੱਡਾ ਭੇਖ ਸਤਿਗੁਰੂ ਦੀ ਸੰਗਤ ਅਤੇ ਸ਼ਰਨ ਹੈ। ਲੋਕ ਬਾਰਾਂ ਕਿਸਮ ਦੀ ਸੇਵਾ ਦਾ ਹਾਲ ਬਿਆਨ ਕਰਦੇ ਹਨ। ਨਾਮਦੇਵ ਜੀ ਕਹਿੰਦੇ ਹਨ ਕਿ ਹਰ ਤਰ੍ਹਾਂ ਦੀ ਸੇਵਾ ਦਾ ਫਲ, ਸਤਿਗੁਰੂ ਦੀ ਸੇਵਾ ਵਿਚ ਸ਼ਾਮਲ ਹੈ। ਸਤਿਗੁਰੂ-ਭਗਤੀ ਦੁਆਰਾ ਮਾਇਆ ਦੇ ਜ਼ਹਿਰ ਤੋਂ ਮੁਕਤੀ ਮਿਲ ਜਾਂਦੀ ਹੈ ਅਤੇ ਨਾਮ ਦੇ ਅੰਮ੍ਰਿਤ ਦੀ ਪ੍ਰਾਪਤੀ ਹੋ ਜਾਂਦੀ ਹੈ। ਸਤਿਗੁਰੂ ਦੀ ਕਿਰਪਾ ਨਾਲ ਸਭ ਸੰਸੇ-ਭਰਮ ਮਿਟ ਜਾਂਦੇ ਹਨ, ਆਵਾਗਵਣ ਦੇ ਬੰਧਨ ਟੁੱਟ ਜਾਂਦੇ ਹਨ, ਜਮਾਂ ਦਾ ਭਉ ਦੂਰ ਹੋ ਜਾਂਦਾ ਹੈ, ਭਵਸਾਗਰ ਤੋਂ ਪਾਰ-ਉਤਾਰਾ ਹੋ ਜਾਂਦਾ ਹੈ ਅਤੇ ਜੰਮਣ-ਮਰਨ ਦੇ ਬੰਧਨਾਂ ਤੋਂ ਛੁਟਕਾਰਾ ਮਿਲ ਜਾਂਦਾ ਹੈ। ਸਤਿਗੁਰੂ ਦੀ ਸ਼ਰਨ ਨਾਲ ਅਠਾਰਾਂ ਪੁਰਾਣਾਂ ਦੇ ਉਪਦੇਸ਼ ਉੱਤੇ ਅਮਲ ਕਰਨ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਪਰਮੇਸ਼ਰ ਅੱਗੇ ਸਾਰੀ ਬਨਸਪਤੀ ਚੜ੍ਹਾਉਣ ਅਤੇ ਹਵਨ ਵਿਚ ਅਠਾਰਾਂ ਭਾਰ ਸਮਧਾ ਦੀ ਅਹੂਤੀ ਪਾ ਦੇਣ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਆਪ ਦਾ ਭਾਵ ਹੈ ਕਿ ਸਾਰੇ ਧਰਮ-ਗ੍ਰੰਥਾਂ ਦਾ ਗਿਆਨ ਗੁਰੂ-ਭਗਤੀ ਵਿਚ ਸ਼ਾਮਲ ਹੈ ਅਤੇ ਗੁਰੂ-ਭਗਤੀ ਦੁਆਰਾ ਹਰ ਕਿਸਮ ਦੀ ਪੂਜਾ, ਭਗਤੀ ਅਤੇ ਸੇਵਾ ਦਾ ਫਲ ਪ੍ਰਾਪਤ ਹੋ ਜਾਂਦਾ ਹੈ। ਆਪ ਕਹਿੰਦੇ ਹਨ ਕਿ ਮੈਂ ਕਦੇ ਕਿਸੇ ਹਾਲਤ ਵਿਚ ਸਤਿਗੁਰੂ ਦੀ ਸ਼ਰਨ ਛੱਡ ਕੇ ਕਿਸੇ ਦੂਸਰੇ ਦੀ ਸ਼ਰਨ ਵਿਚ ਨਹੀਂ ਜਾਵਾਂਗਾ। ਮੇਰੇ ਪ੍ਰੇਮ, ਮੇਰੀ ਭਗਤੀ ਅਤੇ ਪੂਜਾ ਦਾ ਆਦਿ, ਮੱਧ ਅਤੇ ਅੰਤ ਮੇਰਾ ਸਤਿਗੁਰੂ ਹੈ।

ਧਿਆਨ ਦੇਣ ਦੀ ਲੋੜ ਹੈ ਕਿ ਉਪਰੋਕਤ ਪਦ ਵਿਚ ਨਾਮਦੇਵ ਜੀ ਨੇ 'ਗੁਰਦੇਵ' ਪਦ ਵਰਤਿਆ ਹੈ। 'ਗੁਰਦੇਵ' ਤੋਂ ਭਾਵ ਆਪਣਾ ਨਿੱਜੀ ਗੁਰੂ ਹੈ। ਕਈ ਲੋਕ ਪੂਰਬਲੇ ਸਮਿਆਂ ਵਿਚ ਹੋਏ ਗੁਰੂਆਂ-ਪੀਰਾਂ, ਅਵਤਾਰਾਂ, ਆਦਿ ਵਿਚ ਭਰੋਸਾ ਰੱਖ ਕੇ ਭਵਸਾਗਰ ਤੋਂ ਪਾਰ ਹੋ ਜਾਣ ਦੀ ਆਸ ਰੱਖਦੇ ਹਨ। ਦੂਸਰੇ ਸੰਤਾਂ-ਮਹਾਤਮਾਂ ਵਾਂਗ ਸੰਤ ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਸ਼ਿਸ਼ ਨੂੰ ਜੋ ਵੀ ਪਰਮਾਰਥੀ ਲਾਭ ਪ੍ਰਾਪਤ ਹੁੰਦਾ ਹੈ ਆਪਣੇ ਗੁਰਦੇਵ ਦੀ ਸੰਗਤ, ਸ਼ਰਨ, ਕਿਰਪਾ ਅਤੇ ਅਗਵਾਈ ਨਾਲ ਪ੍ਰਾਪਤ ਹੁੰਦਾ ਹੈ। ਪੂਰਬਲੇ ਸਮਿਆਂ ਵਿਚ ਹੋਏ ਸੰਤ-ਮਹਾਤਮਾਂ ਪ੍ਰਭੂ ਦਾ ਰੂਪ ਸਨ। ਹੁਣ ਉਹ ਪ੍ਰਭੂ ਵਿਚ ਵਾਪਸ ਸਮਾ ਚੁੱਕੇ ਹਨ। ਜੇ ਅਸੀਂ ਉਨ੍ਹਾਂ ਤੋਂ ਸਹਾਇਤਾ ਅਤੇ ਅਗਵਾਈ ਪ੍ਰਾਪਤ ਕਰ ਸਕਦੇ ਹਾਂ ਤਾਂ ਸਿੱਧਾ ਪ੍ਰਭੂ ਤੋਂ ਕਿਉਂ ਨਹੀਂ ਪ੍ਰਾਪਤ ਕਰ ਸਕਦੇ ਕਿਉਂਕਿ ਉਹ ਮਹਾਤਮਾਂ ਵੀ ਤਾਂ ਪ੍ਰਭੂ ਵਿਚ ਸਮਾ ਚੁੱਕੇ ਹਨ। ਜੇ ਅਸੀਂ ਅੱਜ ਪ੍ਰਭੂ ਤੋਂ ਸਹਾਇਤਾ ਪ੍ਰਾਪਤ ਕਰ ਸਕਦੇ ਹਾਂ ਤਾਂ ਪੂਰਬਲੇ ਸਮਿਆਂ ਦੇ ਲੋਕ ਕਿਉਂ ਨਹੀਂ ਸਨ ਪ੍ਰਾਪਤ ਕਰ ਸਕਦੇ? ਫਿਰ ਪੂਰਬਲੇ ਸਮਿਆਂ ਵਿਚ ਸੰਤਾਂ-ਮਹਾਤਮਾਂ ਜਾਂ ਅਵਤਾਰਾਂ ਦੇ ਆਉਣ ਦੀ ਕੀ ਲੋੜ ਸੀ? ਜੇ ਪੂਰਬਲੇ ਸਮਿਆਂ ਵਿਚ ਸੰਤਾਂ-ਮਹਾਤਮਾਂ ਦੇ ਆਉਣ ਦੀ ਲੋੜ ਸੀ ਤਾਂ ਅੱਜ ਵੀ ਉਹ ਲੋੜ ਕਾਇਮ ਹੈ। ਜਾਂ ਤਾਂ ਸੰਸਾਰ ਵਿਚ ਕਦੇ ਕਿਸੇ ਸਮੇਂ ਕਿਸੇ ਮਹਾਤਮਾ ਦੇ ਆਉਣ ਦੀ ਲੋੜ ਨਹੀਂ ਸੀ ਜਾਂ ਫਿਰ ਹਰ ਸਮੇਂ ਦੇ ਲੋਕਾਂ ਨੂੰ ਆਪਣੇ ਸਮੇਂ ਦੇ ਸਾਖਿਆਤ ਮਹਾਤਮਾ ਦੀ ਲੋੜ ਹੈ। ਇਸਤਰੀ ਆਪਣੇ ਸਮੇਂ ਦੇ ਮਰਦ ਨਾਲ ਹੀ ਸ਼ਾਦੀ ਕਰ ਸਕਦੀ ਹੈ। ਵਿਦਿਆਰਥੀ ਆਪਣੇ ਸਮੇਂ ਦੇ ਅਧਿਆਪਕ ਤੋਂ ਹੀ ਵਿੱਦਿਆ ਪ੍ਰਾਪਤ ਕਰ ਸਕਦਾ ਹੈ। ਰੋਗੀ ਆਪਣੇ ਸਮੇਂ ਦੇ ਵੈਦ, ਹਕੀਮ ਜਾਂ ਡਾਕਟਰ ਤੋਂ ਹੀ ਰੋਗ ਦਾ ਇਲਾਜ ਕਰਵਾ ਸਕਦਾ ਹੈ। ਸੰਤ ਨਾਮਦੇਵ ਜੀ ਅਤੇ ਗੁਰੂ ਅਰਜਨ ਦੇਵ ਜੀ 'ਗੁਰਦੇਵ' ਦੀ ਮਹਿਮਾ ਦੁਆਰਾ ਪਰਮਾਰਥ ਦਾ ਇਹ ਗੂੜ੍ਹ ਭੇਦ ਸਮਝਾਉਣ ਦਾ ਯਤਨ ਕਰਦੇ ਹਨ ਕਿ ਸ਼ਿਸ਼ ਸਿਰਫ਼ ਆਪਣੇ ਸਮੇਂ ਦੇ ਸਤਿਗੁਰੂ ਦੀ ਸੰਗਤ, ਕਿਰਪਾ, ਸਹਾਇਤਾ ਅਤੇ ਅਗਵਾਈ ਤੋਂ ਲਾਭ ਉਠਾ ਕੇ ਹੀ ਪ੍ਰਭੂ ਨਾਲ ਮਿਲਾਪ ਦੀ ਆਸ ਰੱਖ ਸਕਦਾ ਹੈ।

ਭਗਵਾਨ ਕ੍ਰਿਸ਼ਨ ਗੀਤਾ[153] ਵਿਚ ਅਰਜਨ ਨੂੰ ਸਮਝਾਉਂਦੇ ਹਨ ਕਿ ਜਿਹੜਾ ਯੋਗ ਮੈਂ ਤੈਨੂੰ ਸਿਖਾ ਰਿਹਾ ਹਾਂ, ਮੈਂ ਇਹੋ ਅਵਿਨਾਸ਼ੀ ਯੋਗ ਪਹਿਲੋਂ ਵਿਵਸਵਾਨ ਨੂੰ ਸਿਖਾਇਆ। ਵਿਵਸਵਾਨ ਨੇ ਇਹੋ ਯੋਗ ਮਨੂੰ ਨੂੰ ਸਿਖਾਇਆ। ਮਨੂੰ ਨੇ ਇਹੋ ਯੋਗ ਇਕਸ਼ਵਾਕੂ ਨੂੰ ਸਿਖਾਇਆ। ਫਿਰ ਇਹ ਯੋਗ ਗੁਰੂ-ਪਰੰਪਰਾ ਰਾਹੀਂ ਅੱਗੇ ਚੱਲਦਾ ਗਿਆ। ਫਿਰ ਇਹ ਯੋਗ ਭ੍ਰਸ਼ਟ ਹੋ ਗਿਆ। ਹੁਣ ਮੈਂ ਉਹੀ ਯੋਗ ਤੈਨੂੰ ਸਿਖਾ ਰਿਹਾ ਹਾਂ।

ਵਿਵਸਵਾਨ ਦਾ ਅਰਥ ਹੈ ਸੂਰਜ। ਆਪ ਦਾ ਭਾਵ ਹੈ ਕਿ ਆਪ ਨੇ ਸ੍ਰਿਸ਼ਟੀ ਦੇ ਅਰੰਭ ਵਿਚ ਇਸੇ ਯੋਗ ਦੀ ਸਿੱਖਿਆ ਦਿੱਤੀ। ਸਿੱਧੀ ਜਿਹੀ ਗੱਲ ਹੈ ਕਿ ਜਦ ਆਪ ਨੇ ਸ੍ਰਿਸ਼ਟੀ ਦੇ ਅਰੰਭ ਵਿਚ ਯੋਗ ਸਿਖਾਇਆ ਤਾਂ ਆਪ ਦਾ ਨਾਂ ਕ੍ਰਿਸ਼ਨ ਨਹੀਂ ਹੋਵੇਗਾ ਅਤੇ ਆਪ ਦਾ ਜਨਮ ਉਸ ਸਮੇਂ ਦੀ ਮਾਤਾ ਦੀ ਕੁੱਖੋਂ ਹੋਇਆ ਹੋਵੇਗਾ। ਭਾਵ ਇਹ ਹੈ ਕਿ ਕ੍ਰਿਸ਼ਨ ਕਿਸੇ ਸਮੇਂ ਜਾਂ ਸਥਾਨ ਨਾਲ ਬੱਝਾ ਹੋਇਆ ਵਿਸ਼ੇਸ਼ ਵਿਅਕਤੀ ਨਹੀਂ। 'ਕ੍ਰਿਸ਼ਨ' ਅਧਿਆਤਮਿਕ ਚੇਤਨਾ ਦੀ ਇਕ ਅਵਸਥਾ ਹੈ। ਕ੍ਰਿਸ਼ਨ ਗੁਰੂ ਹੈ ਅਤੇ ਅਰਜਨ ਸ਼ਿਸ਼ ਹੈ। ਅਰਜਨ ਸਿਰਫ਼ ਕ੍ਰਿਸ਼ਨ ਦੀ ਸਹਾਇਤਾ ਨਾਲ ਹੀ ਕ੍ਰਿਸ਼ਨ ਵਾਲੀ ਅਧਿਆਤਮਿਕ ਅਵਸਥਾ ਪ੍ਰਾਪਤ ਕਰ ਸਕਦਾ ਹੈ। ਇਸ ਲਈ ਹਰ ਯੁੱਗ ਦੇ ਅਰਜਨ (ਸ਼ਿਸ਼) ਨੂੰ ਆਪਣੇ ਯੁੱਗ ਦੇ ਕ੍ਰਿਸ਼ਨ (ਗੁਰੂ) ਦੀ ਲੋੜ ਹੈ।

### *ਗੁਰ ਪਰਸਾਦੀ ਪਾਇਆ*

ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ॥
ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ॥
ਰਾਮ ਕੋਇ ਨ ਕਿਸ ਹੀ ਕੇਰਾ॥ ਜੈਸੇ ਤਰਵਰਿ ਪੰਖਿ ਬਸੇਰਾ॥[154]
ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ॥
ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ॥
ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ॥[155]
ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥[156]

—ਆਦਿ ਗ੍ਰੰਥ, ਪੰ. 973

ਇਸ ਸ਼ਬਦ ਵਿਚ ਨਾਮਦੇਵ ਜੀ ਸ੍ਰਿਸ਼ਟੀ-ਪੂਰਵ ਅਵਸਥਾ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਉਸ ਸਮੇਂ ਨਾ ਕਿਸੇ ਨੂੰ ਜਨਮ ਦੇਣ ਵਾਲੇ ਮਾਤਾ-ਪਿਤਾ ਸਨ ਅਤੇ ਨਾ ਹੀ ਮੈਂ-ਤੂੰ, ਮੇਰਾ-ਤੇਰਾ ਦੀ ਦ੍ਵੈਤ ਪੈਦਾ ਹੋਈ ਸੀ, ਨਾ ਕਰਮ ਅਤੇ ਫਲ ਅਤੇ ਆਵਾਗਵਣ ਦਾ ਨਿਯਮ ਬਣਿਆ ਸੀ। ਇਹ ਸੰਸਾਰ ਪੰਛੀਆਂ ਦੇ ਰੈਣ-ਬਸੇਰੇ ਵਾਲੇ ਬਿਰਛ ਸਮਾਨ ਹੈ। ਏਥੇ ਲੋਕ ਆਪਸ ਵਿਚ ਮਿਲਦੇ ਜ਼ਰੂਰ ਹਨ, ਪਰ ਉਹ ਸਿਰਫ਼ ਵਿਛੜਨ ਲਈ ਮਿਲਦੇ ਹਨ, ਸਦਾ ਨਾਲ ਰਹਿਣ ਲਈ ਨਹੀਂ। ਏਥੇ ਅਸਲ ਵਿਚ ਕੋਈ ਕਿਸੇ ਦਾ ਨਹੀਂ। ਸ੍ਰਿਸ਼ਟੀ-ਪੂਰਵ ਅਵਸਥਾ ਵਿਚ ਚੰਦ-ਸੂਰਜ, ਪੰਜ ਤੱਤ, ਧਰਮ-ਗ੍ਰੰਥ, ਕਰਮ-ਧਰਮ ਆਦਿ ਕੁਝ ਨਹੀਂ ਸੀ। ਆਪ ਕਹਿੰਦੇ ਹਨ ਕਿ ਮੈਨੂੰ ਇਸ ਅਨੂਪਮ ਅਵਸਥਾ ਦਾ ਰਹੱਸ ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੋਇਆ। ਮੈਨੂੰ ਯੋਗੀਆਂ ਨੂੰ ਪ੍ਰਾਣਾਯਾਮ ਤੋਂ ਹੋਣ ਵਾਲਾ ਲਾਭ ਹੀ

ਨਹੀਂ, ਤੁਲਸੀ ਦੀ ਪੂਜਾ ਤੇ ਮਾਲਾ ਫੇਰਨ ਤੋਂ ਹੋਣ ਵਾਲਾ ਲਾਭ ਵੀ ਮਿਲ ਗਿਆ ਹੈ। ਮੈਨੂੰ ਪੁੰਨ-ਕਰਮਾਂ, ਗ੍ਰੰਥਾਂ-ਸ਼ਾਸਤਰਾਂ ਦੇ ਪਾਠ-ਵਿਚਾਰ, ਹੱਠ-ਕਰਮਾਂ, ਅਨੇਕ ਤਰ੍ਹਾਂ ਦੇ ਕਰਮਕਾਂਡ ਆਦਿ ਦੀ ਲੋੜ ਨਹੀਂ ਰਹੀ। ਸਤਿਗੁਰੂ ਦੀ ਕਿਰਪਾ ਨਾਲ ਮੈਨੂੰ ਸਹਿਜ-ਮਾਰਗ ਉੱਤੇ ਚੱਲਦੇ ਹੋਏ ਹੀ ਪਰਮ-ਤੱਤ ਦਾ ਗਿਆਨ ਹੋ ਗਿਆ ਹੈ।

ਗੁਰੂ ਸਾਹਿਬਾਨ ਨੇ ਵੀ ਬਾਣੀ ਵਿਚ '੧ਓ ਸਤਿਗੁਰ ਪ੍ਰਸਾਦਿ' ਦੁਆਰਾ ਇਹੋ ਭਾਵ ਦ੍ਰਿੜ੍ਹ ਕਰਵਾਇਆ ਹੈ ਕਿ ਪ੍ਰਭੂ ਦੀ ਪ੍ਰਾਪਤੀ ਸਤਿਗੁਰੂ ਦੀ ਕਿਰਪਾ ਨਾਲ ਹੁੰਦੀ ਹੈ। ਗੁਰੂ ਅਮਰ ਦਾਸ ਜੀ ਦਾ ਕਥਨ ਹੈ:

ਘਰੈ ਅੰਦਰਿ ਸਭੁ ਵਥੁ ਹੈ ਬਾਹਰਿ ਕਿਛੁ ਨਾਹੀ॥
ਗੁਰ ਪਰਸਾਦੀ ਪਾਈਐ ਅੰਤਰਿ ਕਪਟ ਖੁਲਾਹੀ॥

—ਆਦਿ ਗ੍ਰੰਥ, ਪੰ. 425

ਆਪ ਕਹਿੰਦੇ ਹਨ ਕਿ ਪ੍ਰਭੂ ਸਾਡੇ ਅੰਦਰ ਹੀ ਹੈ, ਪਰ ਅੰਦਰਲੇ ਕਿਵਾੜ ਖੋਲ੍ਹ ਕੇ ਉਸ ਨਾਲ ਮਿਲਾਪ ਸਿਰਫ਼ ਸਤਿਗੁਰੂ ਦੀ ਦਇਆ ਨਾਲ ਹੀ ਹੁੰਦਾ ਹੈ। ਆਪ ਦੀ ਬਾਣੀ ਹੈ:

ਸਚੈ ਸਬਦਿ ਸਚੀ ਪਤਿ ਹੋਈ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ॥
ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥

—ਆਦਿ ਗ੍ਰੰਥ, ਪੰ. 1046

ਆਪ ਕਹਿੰਦੇ ਹਨ ਕਿ ਪ੍ਰਭੂ ਨੇ ਸ੍ਰਿਸ਼ਟੀ ਦੇ ਅਰੰਭ ਤੋਂ ਇਹ ਨਿਯਮ ਜਾਂ ਵਿਧਾਨ ਸਿਰਜ ਦਿੱਤਾ ਹੈ ਕਿ ਬਿਨਾਂ ਸੱਚੇ ਗੁਰੂ ਦੇ ਸੱਚਾ ਨਾਮ ਨਹੀਂ ਮਿਲਦਾ ਅਤੇ ਬਿਨਾਂ ਨਾਮ ਦੇ ਪ੍ਰਭੂ ਨਾਲ ਮਿਲਾਪ ਨਹੀਂ ਹੋ ਸਕਦਾ।

### *ਸਤਿਗੁਰੂ ਦੀ ਸੰਗਤ*

ਸਤਿਸੰਗ ਨੂੰ ਪਰਮਾਰਥੀ ਉਨਤੀ ਦਾ ਸਭ ਤੋਂ ਸੁਗਮ, ਸੁੰਦਰ ਅਤੇ ਲਾਭਦਾਇਕ ਸਾਧਨ ਮੰਨਿਆ ਗਿਆ ਹੈ। ਸਤਿਸੰਗਤ ਦੀ ਮਹਿਮਾ ਅਪਾਰ ਅਤੇ ਅਕਥਨੀਯ ਹੈ।

### *ਸਾਧੁਚੀ ਮਿਲਣੀ ਭਾਗਯਯੋਗੇਂ*

ਮਾਤਾ-ਪਿਤਾ, ਭੈਣ-ਭਾਈ ਮਿਲਦੇ ਜਨਮ ਤੋਂ,
ਸੱਚਾ ਸਾਧੂ ਮਿਲਦਾ ਧੁਰ ਦੇ ਕਰਮ ਤੋਂ।

ਤਪ, ਵਰਤ, ਦਾਨ ਦਾ ਮਿਲਣਾ ਸੰਭਵ,
ਬਿਨਾਂ ਭਾਗ ਸੰਤ ਦਾ ਮਿਲਣਾ ਨਹੀਂ ਸੰਭਵ।
ਕਹੇ ਨਾਮਾ ਸਾਧੂ-ਸੰਗਤ ਹੈ ਉੱਤਮ,
ਬਿਨਾਂ ਸੰਤ ਨਹੀਂ ਟੁੱਟਦੇ ਭਵ-ਬੰਧਨ।

*ਰਵਿਰਸ਼ਮੀ ਧਰੇਨਿ ਸਵਰਗੀਂ ਜਾਉਂ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 832*

ਚੰਗੇ ਮਾਤਾ-ਪਿਤਾ, ਮਿੱਤਰ-ਸੰਬੰਧੀ, ਪਤਨੀ ਆਦਿ ਦਾ ਮਿਲਣਾ ਅਸਾਨ ਹੈ, ਪਰ ਪੂਰਨ ਸਾਧੂ ਦੀ ਸੰਗਤ ਸਿਰਫ਼ ਵੱਡੇ ਭਾਗਾਂ ਨਾਲ ਮਿਲਦੀ ਹੈ। ਜੇ ਕੋਈ ਕਹੇ ਕਿ ਜਪ-ਤਪ, ਪੂਜਾ-ਪਾਠ, ਪੁੰਨ-ਦਾਨ ਆਦਿ ਦੁਆਰਾ ਪ੍ਰਭੂ ਨਾਲ ਮਿਲਾਪ ਕੀਤਾ ਜਾ ਸਕਦਾ ਹੈ ਤਾਂ ਇਸ ਅਸੰਭਵ ਗੱਲ ਨੂੰ ਸੰਭਵ ਮੰਨਿਆ ਜਾ ਸਕਦਾ ਹੈ, ਪਰ ਬਿਨਾਂ ਵੱਡੇ ਅਤੇ ਉੱਤਮ ਭਾਗਾਂ ਦੇ ਸਾਧੂ ਦੀ ਸੰਗਤ ਮਿਲ ਸਕਣਾ ਅਸੰਭਵ ਹੈ।

ਸਾਗਰ ਵਿਚ ਮਿਲ ਕੇ ਨਦੀ ਬਣ ਜਾਂਦੀ ਸਾਗਰ,
ਸੰਤ ਦੇ ਮਿਲਿਆ ਜੀਵ ਬਣ ਜਾਂਦਾ ਪਰਮੇਸ਼ਰ।
ਹੇ ਪ੍ਰਭੂ! ਸੰਤਾਂ ਦੀ ਸੰਗਤ ਦਾ ਦੇ ਵਰਦਾਨ,
ਹੋਰ ਨਾ ਕੁਝ ਵੀ ਮੰਗਾਂ ਤੇਰੇ ਤੋਂ ਦਾਨ।

*ਪਰਿਸਾਚੇਨਿ ਸੰਗੇ ਲੋਹ ਹੋਯ ਸੁਵਰਣ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 863*

ਜਿਸ ਤਰ੍ਹਾਂ ਨਦੀ ਸਮੁੰਦਰ ਵਿਚ ਮਿਲ ਕੇ ਸਮੁੰਦਰ ਬਣ ਜਾਂਦੀ ਹੈ, ਉਸੇ ਤਰ੍ਹਾਂ ਸੰਤਾਂ ਦੀ ਸੰਗਤ ਦੁਆਰਾ ਆਤਮਾ, ਪਰਮਾਤਮਾ ਵਿਚ ਸਮਾ ਕੇ ਉਸ ਦਾ ਰੂਪ ਹੋ ਜਾਂਦੀ ਹੈ। ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਪ੍ਰਭੂ! ਮੈਨੂੰ ਸੰਤਾਂ ਦੀ ਸੰਗਤ ਬਖ਼ਸ਼ ਦੇ, ਮੈਂ ਇਸ ਤੋਂ ਬਿਨਾਂ ਤੇਰੇ ਤੋਂ ਹੋਰ ਕੁਝ ਨਹੀਂ ਮੰਗਦਾ।

ਲੋਹਾ ਬਣ ਜਾਂਦਾ ਹੈ ਸੋਨਾ ਪਾ ਕੇ ਪਾਰਸ ਦਾ ਸੰਗ,
ਜੀਵ ਬਣ ਜਾਂਦਾ ਪਰਮੇਸ਼ਰ ਪਾ ਕੇ ਸੰਤਾਂ ਦਾ ਸੰਗ।
ਭ੍ਰਿੰਗੀ ਦੇ ਧਿਆਨ ਨਾਲ ਕੀੜਾ ਹੋ ਜਾਂਦਾ ਹੈ ਭ੍ਰਿੰਗ,
ਸੰਤਾਂ ਦੇ ਧਿਆਨ ਨਾਲ ਜੀਵ ਹੋ ਜਾਂਦਾ ਨਾਰਾਇਣ।

*ਪਰਿਸਾਚੇਨਿ ਸੰਗੇ ਲੋਹ ਹੋਯ ਸੁਵਰਣ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 863*

ਜਿਸ ਤਰ੍ਹਾਂ ਪਾਰਸ ਦੀ ਸੰਗਤ ਨਾਲ ਲੋਹਾ ਸੋਨਾ ਬਣ ਜਾਂਦਾ ਹੈ, ਉਸੇ ਤਰ੍ਹਾਂ ਸੰਤ-ਰੂਪੀ ਪਾਰਸ ਦੀ ਛੋਹ ਨਾਲ ਸ਼ਿਸ਼-ਰੂਪੀ ਲੋਹਾ ਸੋਨਾ ਭਾਵ ਸੰਤ ਬਣ ਜਾਂਦਾ ਹੈ। ਜਿਸ ਤਰ੍ਹਾਂ ਭ੍ਰਿੰਗੀ ਕੀੜੇ ਨੂੰ ਆਪਣਾ ਰੂਪ ਬਣਾ ਲੈਂਦਾ ਹੈ, ਆਪਣੀ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਚੁੱਕੇ ਪੂਰਨ ਸੰਤ, ਜੀਵਾਤਮਾ ਨੂੰ ਆਪਣਾ ਰੂਪ ਬਣਾ ਲੈਂਦੇ ਹਨ।

ਕਲਜੁਗ ਵਿਚ ਤਾਂ ਜੀਵ ਨੂੰ ਬਿਨਾਂ ਦੇਰ ਕੀਤੇ ਇਕ-ਦਮ ਸਤਿਸੰਗ ਵਿਚ ਜਾਣਾ ਚਾਹੀਦਾ ਹੈ। ਉਸ ਨੂੰ ਜਿਹੜਾ ਲਾਭ ਸਤਿਸੰਗ ਦੁਆਰਾ ਪ੍ਰਾਪਤ ਹੋ ਸਕਦਾ ਹੈ, ਹੋਰ ਕਿਸੇ ਸਾਧਨ ਦੁਆਰਾ ਨਹੀਂ ਹੋਵੇਗਾ। ਪਰਮਾਰਥੀ ਸਾਹਿਤ ਵਿਚ ਸੰਤਾਂ-ਮਹਾਤਮਾਂ ਦੀ ਸੰਗਤ ਜਾਂ ਸਤਿਸੰਗ ਉੱਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਮਨੁੱਖ ਉੱਤੇ ਸੰਗਤ ਦਾ ਬਹੁਤ ਛੇਤੀ ਅਤੇ ਡੂੰਘਾ ਪ੍ਰਭਾਵ ਪੈਂਦਾ ਹੈ। ਸੰਤਾਂ ਦੇ ਸਤਿਸੰਗ ਵਿਚ ਪਹੁੰਚ ਕੇ ਪ੍ਰਭੂ-ਭਗਤੀ ਦੇ ਸੱਚੇ ਸਾਧਨ ਅਤੇ ਮਾਰਗ ਦਾ ਗਿਆਨ ਹੁੰਦਾ ਹੈ ਅਤੇ ਉਨ੍ਹਾਂ ਦੀ ਸੰਗਤ ਵਿਚ ਪ੍ਰਭੂ ਦੀ ਭਗਤੀ ਲਈ ਅਜਿਹਾ ਸੁੰਦਰ ਅਤੇ ਲਾਭਦਾਇਕ ਵਾਤਾਵਰਨ ਪ੍ਰਾਪਤ ਹੁੰਦਾ ਹੈ, ਜਿਸ ਵਿਚ ਮਨੁੱਖ ਅਸਾਨੀ ਨਾਲ ਭਗਤੀ ਵਿਚ ਲੱਗ ਸਕਦਾ ਹੈ। ਸਤਿਸੰਗ, ਮਨੁੱਖ ਨੂੰ ਪਰਮਾਰਥ ਵਿਚ ਰੁਕਾਵਟ ਬਣਨ ਵਾਲੀਆਂ ਬਿਰਤੀਆਂ ਤੋਂ ਬਚਾਉਂਦਾ ਹੈ ਅਤੇ ਪਰਮਾਰਥ ਵਿਚ ਸਹਾਇਕ ਸਿੱਧ ਹੋਣ ਵਾਲੀਆਂ ਬਿਰਤੀਆਂ ਅਪਣਾਉਣ ਵਿਚ ਮਦਦ ਦਿੰਦਾ ਹੈ। ਨਰ ਤੋਂ ਨਾਰਾਇਣ ਬਣਨ ਦਾ ਸਹਿਜ ਸਾਧਨ ਵੀ ਸੰਤਾਂ ਦੀ ਸੰਗਤ ਹੈ। ਨਾਮਦੇਵ ਜੀ ਕਹਿੰਦੇ ਹਨ:

ਚੰਦਨ ਨੇੜੇ ਉੱਗੇ ਜੋ ਬਿਰਛ, ਸਭ ਵਿੱਚੋਂ ਆਉਂਦੀ ਚੰਦਨ ਦੀ ਗੰਧ।
ਸੰਤਾਂ ਦੀ ਸੰਗਤ ਨਾਲ ਮਿਲ ਜਾਂਦਾ ਨਾਰਾਇਣ।
ਜਿਉਂ ਅਗਨੀ ਵਿਚ ਗਿਆ ਨਾ ਕੋਈ ਆਉਂਦਾ ਵਾਪਸ,
ਸੰਤਾਂ ਦੀ ਸੰਗਤ ਨਾਲ ਜੀਵ ਹੋ ਜਾਂਦਾ ਨਾਰਾਇਣ।

*ਪਰਿਸਾਚੇਨਿ ਸੰਗੇ ਲੋਹ ਹੋਯ ਸੁਵਰਣ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 863*

ਜਿਸ ਤਰ੍ਹਾਂ ਚੰਦਨ ਦੇ ਬਿਰਛ ਨੇੜੇ ਉੱਗੇ ਸਭ ਬਿਰਛ-ਬੂਟਿਆਂ ਵਿੱਚੋਂ ਚੰਦਨ ਦੀ ਸੁਗੰਧ ਆਉਣ ਲੱਗ ਪੈਂਦੀ ਹੈ, ਜਿਸ ਤਰ੍ਹਾਂ ਅੱਗ ਦਾ ਸੰਗ ਪ੍ਰਾਪਤ ਹੋਣ ਤੇ ਹਰ ਚੀਜ਼ ਅੱਗ ਦਾ ਰੂਪ ਧਾਰਨ ਕਰ ਲੈਂਦੀ ਹੈ, ਉਸੇ ਤਰ੍ਹਾਂ ਨਾਰਾਇਣ ਦਾ ਰੂਪ ਹੋ ਚੁੱਕੇ ਸੰਤਾਂ ਦੀ ਸੰਗਤ ਵਿਚ ਪਹੁੰਚ ਕੇ ਸਾਧਾਰਨ ਮਨੁੱਖ ਵੀ ਨਾਰਾਇਣ ਬਣ ਜਾਂਦਾ ਹੈ।

ਸੰਤਾਂ ਦੀ ਸੰਗਤ ਦੀ ਮਹਿਮਾ ਅਪਰੰਪਾਰ ਹੈ। ਇਸ ਦਾ ਜ਼ਿਕਰ ਕਰਦੇ ਹੋਏ ਸੰਤ ਨਾਮਦੇਵ ਜੀ ਕਹਿੰਦੇ ਹਨ:

ਸੂਰਜ ਦੀ ਕਿਰਣ ਫੜ ਕੇ ਅਕਾਸ਼ ਵਿਚ ਚੜ ਜਾਣਾ ਹੈ ਸੰਭਵ,
ਪਾਰਾਵਾਰ ਪਾਉਣਾ ਸਾਧੂ ਦੀ ਸੰਗਤ ਦਾ ਨਹੀਂ ਸੰਭਵ।
ਵੈਤਰਣੀ ਤਰ ਕੇ ਸੂਰਗਾਂ ਵਿਚ ਪਹੁੰਚਣਾ ਸੰਭਵ,
ਪਾਰਾਵਾਰ ਪਾਉਣਾ ਸਾਧੂ ਸੰਗਤ ਦਾ ਨਹੀਂ ਹੈ ਸੰਭਵ।
ਸੁਪਨਿਆਂ ਦਾ ਸੱਚ ਹੋ ਜਾਣਾ ਸੰਭਵ,
ਪਾਰਾਵਾਰ ਪਾਉਣਾ ਸਾਧੂ ਸੰਗਤ ਦਾ ਹੈ ਅਸੰਭਵ।

***ਰਵਿਰਸ਼ਮੀ ਧਰੇਨਿ ਸਵਰਗੀਂ ਜਾਊਂ***

*—ਸ਼੍ਰੀ ਨਾਮਦੇਵ ਗਾਥਾ, ਅਭੰਗ 832*

ਜੇ ਕੋਈ ਇਹ ਕਹੇ ਕਿ ਸੂਰਜ ਦੀਆਂ ਕਿਰਨਾਂ ਨੂੰ ਫੜ ਕੇ ਅਸਮਾਨ ਵਿਚ ਪਹੁੰਚਿਆ ਜਾ ਸਕਦਾ ਹੈ ਤਾਂ ਇਸ ਅਸੰਭਵ ਗੱਲ ਨੂੰ ਸੰਭਵ ਮੰਨਿਆ ਜਾ ਸਕਦਾ ਹੈ। ਜੇ ਕੋਈ ਕਹੇ ਕਿ ਕੋਈ ਵਿਅਕਤੀ ਆਪਣੀ ਸ਼ਕਤੀ ਨਾਲ ਵੈਤਰਨੀ ਨੂੰ ਤਰ ਕੇ ਸੁਰਗ-ਲੋਕ ਵਿਚ ਪਹੁੰਚ ਸਕਦਾ ਹੈ ਤਾਂ ਇਸ ਅਸੰਭਵ ਗੱਲ ਨੂੰ ਵੀ ਸੰਭਵ ਮੰਨਿਆ ਜਾ ਸਕਦਾ ਹੈ, ਪਰ ਜੇ ਕੋਈ ਕਹੇ ਕਿ ਉਹਨੂੰ ਸੰਤਾਂ ਦੇ ਸਤਿਸੰਗ ਦੀ ਵਡਿਆਈ ਪਤਾ ਲੱਗ ਗਈ ਹੈ ਤਾਂ ਇਹ ਗੱਲ ਬਿਲਕੁਲ ਅਸੰਭਵ ਹੈ ਅਤੇ ਕਿਸੇ ਤਰ੍ਹਾਂ ਵੀ ਮੰਨਣਯੋਗ ਨਹੀਂ।

ਸੰਤ ਨਾਮਦੇਵ ਜੀ ਆਪਣਾ ਨਿੱਜੀ ਅਨੁਭਵ ਬਿਆਨ ਕਰਦੇ ਹੋਏ ਫ਼ਰਮਾਉਂਦੇ ਹਨ:

ਸੰਤ ਸੰਗਤ ਦੇ ਸੁਖ ਦਾ ਕਿਵੇਂ ਕਰਾਂ ਵਰਨਨ,
ਉਸ ਦੀ ਪਰਖ ਦੇ ਨਹੀਂ ਮੈਂ ਕਾਬਲ।
ਕਲ ਜੁਗ ਵਿਚ ਹਨ ਸੰਤ ਸ੍ਰੇਸ਼ਟ, ਸ੍ਰਿਸ਼ਟੀ ਵਿਚ ਸਭ ਥਾਂ ਸੰਤ ਸ੍ਰੇਸ਼ਟ।
ਦੇਹ-ਰੂਪ ਵਿਚ ਦੇਖ ਕੇ ਸੰਤਾਂ ਨੂੰ, ਕਿਸੇ ਭਰਮ ਵਿਚ ਨਾ ਪੈਣਾ।
ਨਾਮਾ ਕਹਿੰਦਾ, ਜਿਉਂ ਕਾਮਧੇਨ ਗਊ, ਦੁੱਧ ਦਿੰਦੀ ਹੈ ਸਭ ਨੂੰ ਸਮਾਨ,
ਜੀਵਾਂ ਉੱਤੇ ਕਿਰਪਾ ਕਰਦਾ ਅਮਰ ਭਗਵਾਨ।

***ਸੰਤਸੰਗਤੀਚੇਂ ਕਾਯ ਮਾਂਗੂੰ ਸੁਖ***

*—ਸ਼੍ਰੀ ਨਾਮਦੇਵ ਗਾਥਾ, ਅਭੰਗ 861*

ਮੇਰੇ ਅੰਦਰ ਸੰਤਾਂ ਦੀ ਸੰਗਤ ਤੋਂ ਪ੍ਰਾਪਤ ਹੋਣ ਵਾਲੇ ਅਪਾਰ ਸੁਖ ਨੂੰ ਬਿਆਨ ਕਰ ਸਕਣ ਦੀ ਸਮਰੱਥਾ ਨਹੀਂ ਹੈ। ਦੇਹ ਦੇ ਚੋਲੇ ਕਾਰਨ ਸੰਤਾਂ ਨੂੰ ਮਨੁੱਖਾ-ਭਾਵ ਨਾਲ ਨਹੀਂ ਦੇਖਣਾ ਚਾਹੀਦਾ। ਉਹ ਅਸਲ ਵਿਚ ਨਿਰਾਕਾਰ ਦਾ ਹੀ ਸਾਕਾਰ ਰੂਪ

ਹੁੰਦੇ ਹਨ। ਜਿਸ ਤਰ੍ਹਾਂ ਗਊ ਬਿਨਾਂ ਕਿਸੇ ਭੇਦ-ਭਾਵ ਦੇ ਹਰ ਇਕ ਨੂੰ ਸਮਾਨ-ਰੂਪ ਵਿਚ ਦੁੱਧ ਦਿੰਦੀ ਹੈ, ਉਸੇ ਤਰ੍ਹਾਂ ਪ੍ਰਭੂ ਦਾ ਰੂਪ ਸੰਤ ਆਪਣੀ ਸੰਗਤ ਵਿਚ ਆਉਣ ਵਾਲੇ ਹਰ ਜੀਵ ਉੱਤੇ ਸਮਾਨ ਰੂਪ ਵਿਚ ਪ੍ਰੇਮ ਅਤੇ ਦਇਆ ਦੀ ਬਰਖਾ ਕਰਦੇ ਹਨ।

## *ਜਾਗ ਪਏ ਨੇ ਮੇਰੇ ਭਾਗ*

ਜਾਗ ਪਏ ਨੇ ਮੇਰੇ ਭਾਗ, ਸੰਤਾਂ ਦੀ ਸ਼ਰਨ ਦਾ ਮਿਲਿਆ ਸੁਭਾਗ।
ਮੁਕਤੀ ਦਾ ਮੈਂ ਪਦ ਹੈ ਪਾਇਆ, ਭੇਦਾਂ ਭਰਮਾਂ ਨੂੰ ਦੂਰ ਮਿਟਾਇਆ।
ਪਾ ਕੇ ਸਾਖਿਆਤ ਦਰਸ਼ਨ, ਸਫਲ ਹੋ ਗਿਆ ਜੀਵਨ।
ਮਿਲੀ ਸਾਧ-ਸੰਗਤ, ਭੱਜ ਗਏ ਪੰਜੇ ਦੁਸ਼ਮਣ ਪਰਬਲ।
ਭਗਤੀ-ਭਾਵ ਨਾਲ ਨਾਮਾ ਕਰਦਾ ਗੁਨ ਗਾਨ, ਹੋ ਕੇ ਅਨੰਦ ਮਗਨ।

***ਜਾ ਦਿਨ ਭਗਤਾਂ ਆਈਲਾ***
*—ਸ਼੍ਰੀ ਨਾਮਦੇਵ ਗਾਥਾ, ਅਭੰਗ 2137*

ਨਾਮਦੇਵ ਜੀ ਕਹਿੰਦੇ ਹਨ ਕਿ ਪੂਰਬਲੇ ਪੁੰਨ-ਕਰਮਾਂ ਦੇ ਕਾਰਨ ਜਦ ਮੈਂ ਸਤਿਗੁਰੂ ਦੀ ਸ਼ਰਨ ਵਿਚ ਪਹੁੰਚਿਆ ਤਾਂ ਸਮਝੋ ਮੈਨੂੰ ਚਾਰਾਂ ਕਿਸਮਾਂ ਦੀ ਮੁਕਤੀ ਮਿਲ ਗਈ। ਉਨ੍ਹਾਂ ਦੇ ਉਪਦੇਸ਼ ਨਾਲ ਮੇਰੇ ਮਨ ਦੇ ਸਭ ਭਰਮ ਦੂਰ ਹੋ ਗਏ। ਜਦ ਉਨ੍ਹਾਂ ਦੀ ਸ਼ਰਨ ਅਤੇ ਦਇਆ ਨਾਲ ਅੰਦਰਲੇ ਦਰਸ਼ਨ ਪ੍ਰਾਪਤ ਹੋਏ ਤਾਂ ਮਨੁੱਖਾ-ਜਨਮ ਸਫਲ ਹੋ ਗਿਆ। ਸੰਤਾਂ ਦੀ ਸੰਗਤ ਨਾਲ ਪੰਜੇ ਸ਼ਕਤੀਸ਼ਾਲੀ ਦੁਸ਼ਮਣਾਂ ਨੂੰ ਵੱਸ ਕਰਨ ਵਿਚ ਸਫਲਤਾ ਮਿਲ ਗਈ। ਹੁਣ ਹਿਰਦਾ ਸਦਾ ਪ੍ਰਭੂ ਦੀ ਭਗਤੀ ਅਤੇ ਉਸ ਦੇ ਪ੍ਰੇਮ ਦੇ ਅਨੰਦ ਨਾਲ ਭਰਿਆ ਰਹਿੰਦਾ ਹੈ।

ਸਤਿਗੁਰੂ ਦੀ ਆਵਸ਼ਕਤਾ ਦਾ ਭਾਵ ਦ੍ਰਿੜ੍ਹ ਕਰਵਾਉਣ ਲਈ ਨਾਮਦੇਵ ਜੀ ਸਤਿਗੁਰੂ ਦੀ ਸੰਗਤ ਉੱਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ:

ਸੰਤ ਸੂੰ ਲੇਨਾ ਸੰਤ ਸੂੰ ਦੇਨਾ। ਸੰਤ ਸੰਗਤਿ ਮਿਲਿ ਦੁਸਤਰ ਤਿਰਨਾ॥
ਸੰਤ ਕੀ ਛਾਯਾ ਸੰਤ ਕੀ ਮਾਯਾ। ਸੰਤ ਸੰਗਤਿ ਮਿਲਿ ਗੋਵਿੰਦ ਪਾਯਾ॥
ਅਸੰਤ ਸੰਗਤਿ ਨਾਮਾ ਕਬਹੂੰ ਨ ਜਾਈ। ਸੰਤ ਸੰਗਤਿ ਮੈਂ ਰਹਓ ਸਮਾਈ॥

— ਹਿੰਦੀ ਪਦਾਵਲੀ, ਪਦ 32

ਆਪ ਕਹਿੰਦੇ ਹਨ ਕਿ ਮੇਰਾ ਸਿਰਫ਼ ਸਤਿਗੁਰੂ ਨਾਲ ਹੀ ਸੰਬੰਧ ਹੈ। ਮੈਂ ਜੋ ਲੈਣਾ ਹੈ ਸਤਿਗੁਰੂ ਤੋਂ ਲਵਾਂਗਾ, ਜੋ ਕੁਝ ਦੇਣਾ ਹੋਵੇਗਾ ਤਾਂ ਸਤਿਗੁਰੂ ਨੂੰ ਦੇਵਾਂਗਾ। ਮੈਂ ਸਤਿਗੁਰੂ ਦੀ ਸੰਗਤ ਦੁਆਰਾ ਭਵਸਾਗਰ ਤੋਂ ਪਾਰ ਹੋ ਗਿਆ ਹਾਂ ਅਤੇ ਮੇਰਾ ਗੋਬਿੰਦ ਨਾਲ ਮਿਲਾਪ ਹੋ ਗਿਆ ਹੈ। ਮੈਂ ਸਦਾ ਸਤਿਗੁਰੂ ਦੀ ਸੰਗਤ ਵਿਚ ਰਹਾਂਗਾ, ਕਦੇ ਭੁੱਲੇ-ਭਟਕੇ ਵੀ ਅਸੰਤ ਜਾਂ ਮਨਮੁਖ ਦੀ ਸੰਗਤ ਵਿਚ ਨਹੀਂ ਜਾਵਾਂਗਾ।

ਨਾਮਾ ਭਣੈ ਸੁਖ ਸੁਰਗੈ ਨਾਹੀਂ। ਸੋ ਸੁਖ ਸੰਤਨਿ ਮਾਹੀਂ ਰੇ ਮਨਾ॥

—ਨਾਮਦੇਵ ਗਾਥਾ, 2331

ਜਨ ਨਾਂਮਾ ਮਨ ਖਰਾ ਉਦਾਸ। ਤਬ ਸੁਖ ਪਾਵੈ ਮਿਲੈ ਹਰਿਦਾਸ॥

— ਸ਼੍ਰੀ ਨਾਮਦੇਵ ਗਾਥਾ, ਅਭੰਗ 2208

ਆਪ ਕਹਿੰਦੇ ਹਨ ਕਿ ਜੋ ਸੁਖ ਸਤਿਗੁਰੂ ਦੀ ਸੰਗਤ ਵਿਚ ਹੈ, ਉਹ ਸੁਰਗਾਂ-ਬੈਕੁੰਠਾਂ ਵਿਚ ਵੀ ਨਹੀਂ ਹੈ। ਇਸ ਲਈ ਮੈਂ ਸਿਰਫ਼ ਸੰਤਾਂ ਦੀ ਸੰਗਤ ਵਿਚ ਰਹਿਣਾ ਚਾਹੁੰਦਾ ਹਾਂ।

### *ਗੁਰੂ-ਗਿਆਨ ਨਾਲ ਹੋਇਆ ਪ੍ਰਭਾਤ*

ਮਿਟੀ ਅਹੰਕਾਰ ਦੀ ਕਾਲੀ ਰਾਤ, ਗੁਰੂ ਦੇ ਗਿਆਨ ਦੀ ਹੋਈ ਪ੍ਰਭਾਤ।
ਪ੍ਰਭੂ ਦੀ ਪ੍ਰੇਮਾ-ਭਗਤੀ ਦਾ ਮਿਲ ਗਿਆ ਹੈ ਸੱਚਾ ਮਾਰਗ।

*ਬਾਬਾ ਅਹੰਕਾਰ ਨਿਸ਼ੀਂ ਘਨਦਾਟ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 2052*

ਆਪ ਕਹਿੰਦੇ ਹਨ: ਹੇ ਬਾਬਾ! ਗੁਰੂ ਦੇ ਬਚਨਾਂ ਨਾਲ ਹੰਕਾਰ ਦੀ ਹਨੇਰੀ ਰਾਤ ਖ਼ਤਮ ਹੋ ਗਈ ਅਤੇ ਗਿਆਨ ਦੀ ਸਵੇਰ ਹੋ ਗਈ। ਇਸ ਨਾਲ ਮੈਨੂੰ ਪਰਮੇਸ਼ਰ ਦੀ ਸੁਹਾਵੀ ਭਗਤੀ ਦੀ ਦਾਤ ਪ੍ਰਾਪਤ ਹੋ ਗਈ ਅਤੇ ਨਿਜ-ਘਰ ਦਾ ਸੱਚਾ ਮਾਰਗ ਮਿਲ ਗਿਆ।

## ਪ੍ਰਭੂ-ਭਗਤੀ ਦਾ ਸਾਧਨ—ਪ੍ਰਭੂ ਦਾ ਨਾਮ

ਨਾਮਦੇਵ ਜੀ ਸਮਝਾ ਚੁੱਕੇ ਹਨ ਕਿ ਪ੍ਰਭੂ ਹਰ ਇਕ ਦੇ ਅੰਦਰ ਹੈ ਅਤੇ ਉਸ ਦੇ ਨਾਲ ਅੰਦਰੋਂ ਹੀ ਮਿਲਾਪ ਕੀਤਾ ਜਾ ਸਕਦਾ ਹੈ। ਅੰਦਰ ਉਸ ਨਾਲ ਮਿਲਾਪ ਕਰਨ ਦਾ

ਸਾਧਨ, ਉਸ ਦਾ ਅਮਰ-ਅਵਿਨਾਸ਼ੀ ਨਾਮ ਹੈ। ਇਹ ਨਾਮ ਇਕ ਹੈ। ਇਹ ਨਾਮ ਅਨਾਦੀ ਅਤੇ ਅਵਿਨਾਸ਼ੀ ਹੈ। ਇਹ ਨਾਮ ਪ੍ਰਭੂ ਵਿੱਚੋਂ ਵਗ ਰਹੀ ਉਸ ਦੀ ਸ਼ਕਤੀ ਦੀ ਧਾਰਾ ਹੈ, ਜਿਸ ਦੁਆਰਾ ਪ੍ਰਭੂ ਨੇ ਸਾਰੀ ਸ੍ਰਿਸ਼ਟੀ ਦੀ ਸਿਰਜਣਾ ਕੀਤੀ ਹੈ। ਇਹ ਸਰਬ-ਸ਼ਕਤੀਮਾਨ ਅਤੇ ਸਰਬ-ਵਿਆਪੀ ਨਾਮ ਹੀ, ਆਤਮਾ ਨੂੰ ਪਰਮਾਤਮਾ ਨਾਲ ਮਿਲਾਉਣ ਵਾਲਾ ਸੱਚਾ ਸਾਧਨ ਹੈ। ਇਸ ਲਈ ਇਸ ਨਾਮ ਨੂੰ ਸੱਚਾ ਨਾਮ, ਅਵਿਨਾਸ਼ੀ ਨਾਮ, ਅਨਾਦੀ ਨਾਮ, ਸਰਬ-ਵਿਆਪਕ ਨਾਮ, ਮੁਕਤੀ-ਦਾਤਾ ਨਾਮ ਆਦਿ ਵੀ ਕਿਹਾ ਜਾਂਦਾ ਹੈ। ਇਸ ਸ਼ਬਦ ਜਾਂ ਨਾਮ ਦਾ ਭੇਦ ਸਤਿਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ, ਇਸ ਲਈ ਇਸ ਨੂੰ ਗੁਰੂ ਦਾ ਨਾਮ, ਗੁਰੂ ਦਾ ਸ਼ਬਦ ਜਾਂ ਗੁਰੂ ਦੀ ਬਾਣੀ ਕਹਿ ਕੇ ਪੁਕਾਰਿਆ ਜਾਂਦਾ ਹੈ। ਸੰਤ ਨਾਮਦੇਵ ਜੀ ਦੀ ਬਾਣੀ ਹੈ:

> ਰਾਮ ਨਾਮ ਨਰਹਰਿ ਸ੍ਰੀ ਬਨਵਾਰੀ। ਸੇਵਿਯੇ ਨਿਰੰਤਰ ਚਰਨ ਮੁਰਾਰੀ॥
> ਗੁਰੂ ਕੌ ਸਬਦ ਬੈਕੁੰਠ ਨਿਸਰਨੀ। ਹਰਦੈ ਪ੍ਰਾਗ ਪ੍ਰੇਮ ਰਸ ਵਾਨੀ॥[157]
> ਜਾ ਕਾਰਨ ਤ੍ਰਿਭੁਵਨ ਫਿਰਿ ਆਯੇ। ਸੋ ਨਿਧਾਨ ਘਟਿ ਭੀਤਰਿ ਪਾਯੇ॥[158]
> ਨਾਮਦੇਵ ਕਹੈ ਕਹੂੰ ਆਇਯੇ ਨ ਜਾਇਯੇ। ਅਪਨੇ ਰਾਮ ਘਰ ਬੈਠੇ ਗਾਇਯੇ॥
>
> —ਨਾਮਦੇਵ ਕੀ ਹਿੰਦੀ ਪਦਾਵਲੀ, ਪਦ 29

ਆਪ ਕਹਿੰਦੇ ਹਨ ਕਿ ਭਗਤੀ ਸਿਰਫ਼ ਉਸ ਇਕ ਪ੍ਰਭੂ ਦੀ ਕਰਨੀ ਚਾਹੀਦੀ ਹੈ, ਜਿਸ ਨੂੰ ਬਨਵਾਰੀ, ਮੁਰਾਰੀ, ਨਰਹਰੀ ਆਦਿ ਅਨੇਕ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਉਸ ਪ੍ਰਭੂ ਦੀ ਭਗਤੀ ਕੇਵਲ ਸੱਚੇ ਸ਼ਬਦ ਜਾਂ ਨਾਮ ਦੁਆਰਾ ਹੀ ਕੀਤੀ ਜਾ ਸਕਦੀ ਹੈ, ਜਿਸ ਦਾ ਭੇਦ ਸਤਿਗੁਰੂ ਤੋਂ ਪ੍ਰਾਪਤ ਹੁੰਦਾ ਹੈ। ਰਾਮ ਦਾ ਅਰਥ ਹੈ ਰਮਿਆ ਹੋਇਆ ਜਾਂ ਵਿਆਪਕ। ਨਾਮ ਸਰਬ-ਵਿਆਪਕ ਹੈ, ਇਸ ਲਈ ਆਪ ਨੇ ਅਤੇ ਦੂਸਰੇ ਸੰਤਾਂ-ਮਹਾਤਮਾਂ ਨੇ ਇਸ ਨੂੰ ਰਾਮ-ਨਾਮ ਕਿਹਾ ਹੈ। ਪ੍ਰਭੂ ਨਾਲ ਮਿਲਾਉਣ ਵਾਲਾ ਇਹ ਸੱਚਾ ਨਾਮ ਪ੍ਰਭੂ ਦੇ ਨਿੱਜ-ਧਾਮ ਨੂੰ ਲੱਗੀ ਪੌੜੀ ਦੇ ਸਮਾਨ ਹੈ। ਇਸ ਪੌੜੀ 'ਤੇ ਚੜ੍ਹ ਕੇ ਹੀ ਪ੍ਰਭੂ ਦੇ ਧਾਮ ਤੱਕ ਪਹੁੰਚਿਆ ਜਾ ਸਕਦਾ ਹੈ। ਇਹ ਮਿੱਠਾ-ਪਿਆਰਾ ਸ਼ਬਦ ਜਾਂ ਬਾਣੀ ਪ੍ਰੇਮ-ਰੂਪ ਅਤੇ ਅਨੰਦ-ਰੂਪ ਹੈ। ਆਪ ਕਹਿੰਦੇ ਹਨ ਕਿ ਜਿਸ ਨਾਮ ਜਾਂ ਸ਼ਬਦ ਦੀ ਖੋਜ ਵਿਚ ਲੋਕ ਬਾਹਰ ਸਾਰੇ ਸੰਸਾਰ ਵਿਚ ਭਟਕ ਰਹੇ ਹਨ, ਉਹ ਸਤਿਗੁਰੂ ਦੀ ਕਿਰਪਾ ਨਾਲ ਅੰਦਰੋਂ ਹੀ ਪ੍ਰਾਪਤ ਹੋ ਜਾਂਦਾ ਹੈ।

ਪੂਰਨ ਸੰਤਾਂ ਨੇ ਨਾਮ ਦੇ ਦੋ ਭੇਦ ਕੀਤੇ ਹਨ: ਵਰਨਾਤਮਿਕ ਅਤੇ ਧੁਨਾਤਮਿਕ। ਪ੍ਰਭੂ ਦੇ ਅਨੇਕ ਗੁਣਾਂ ਦੇ ਆਧਾਰ ਉੱਤੇ ਰੱਖੇ ਨਾਂ ਵਰਨਾਤਮਿਕ, ਗੁਣਵਾਚਕ ਜਾਂ ਸਿਫ਼ਾਤੀ ਨਾਂ ਕਹਾਉਂਦੇ ਹਨ। ਉਹ ਪ੍ਰਭੂ ਸ੍ਰਿਸ਼ਟੀ ਦੀ ਰਚਨਾ ਅਤੇ ਰੱਖਿਆ ਕਰਦਾ

ਹੈ, ਇਸ ਲਈ ਉਹਨੂੰ ਕਰਤਾਰ, ਸਿਰਜਣਹਾਰ, ਕਾਦਰ, ਮਾਲਕ, ਸੁਆਮੀ, ਰੱਖਿਅਕ ਆਦਿ ਕਿਹਾ ਜਾਂਦਾ ਹੈ। ਉਹ ਦਇਆ ਦੀ ਮੂਰਤ ਹੈ, ਇਸ ਲਈ ਉਹਨੂੰ ਦਿਆਲੂ, ਕਿਰਪਾਲੂ ਕਹਿ ਕੇ ਪੁਕਾਰਿਆ ਜਾਂਦਾ ਹੈ। ਉਹਦੇ ਦੂਸਰੇ ਸਭ ਵਰਨਾਤਮਿਕ, ਗੁਣਵਾਚਕ ਜਾਂ ਸਿਫ਼ਾਤੀ ਨਾਂ ਵੀ, ਉਹਦੇ ਵੱਖ-ਵੱਖ ਗੁਣ ਬਿਆਨ ਕਰਦੇ ਹਨ, ਵੱਖ-ਵੱਖ ਸਿਫ਼ਤਾਂ ਉੱਤੇ ਪ੍ਰਕਾਸ਼ ਪਾਉਂਦੇ ਹਨ। ਇਹ ਸਭ ਨਾਂ ਲਿਖਣ, ਪੜ੍ਹਨ, ਬੋਲਣ ਵਿਚ ਆਉਂਦੇ ਹਨ। ਇਨ੍ਹਾਂ ਦਾ ਵੱਖ-ਵੱਖ ਭਾਸ਼ਾਵਾਂ, ਦੇਸ਼ਾਂ ਅਤੇ ਜਾਤੀਆਂ ਨਾਲ ਸੰਬੰਧ ਹੈ। ਇਨ੍ਹਾਂ ਦਾ ਵੱਖ-ਵੱਖ ਸਮਿਆਂ ਨਾਲ ਸੰਬੰਧ ਹੈ। ਕੋਈ ਨਾਂ ਦੋ ਚਾਰ ਸੌ ਸਾਲ ਪੁਰਾਣਾ ਹੈ ਤਾਂ ਕੋਈ ਦੋ-ਚਾਰ ਹਜ਼ਾਰ ਸਾਲ।

ਇਨ੍ਹਾਂ ਵਰਨਾਤਮਿਕ ਜਾਂ ਸਿਫ਼ਾਤੀ ਨਾਵਾਂ ਦੇ ਟਾਕਰੇ ਤੇ ਧਿਆਨ ਨੂੰ ਅੰਦਰ ਥਿਰ ਕਰਨ ਤੇ ਜਿਹੜਾ ਸੂਖਮ ਪ੍ਰਕਾਸ਼ ਦਿਖਾਈ ਦਿੰਦਾ ਹੈ ਅਤੇ ਉਸ ਵਿੱਚੋਂ ਜਿਹੜੀ ਧੁਨੀ ਜਾਂ ਆਵਾਜ਼ ਨਿਕਲ ਰਹੀ ਹੈ, ਉਹਨੂੰ ਧੁਨਾਤਮਿਕ ਨਾਮ ਜਾਂ ਸ਼ਬਦ ਕਿਹਾ ਜਾਂਦਾ ਹੈ। ਇਹਨੂੰ ਅਨਹਦ ਸ਼ਬਦ, ਅਨਹਦ ਬਾਣੀ, ਦਿੱਬ-ਧੁਨੀ, ਨਾਦ, ਵਾਕ ਆਦਿ ਅਨੇਕ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਸੰਤ ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਪ੍ਰਭੂ ਦੇ ਵਰਨਾਤਮਿਕ ਜਾਂ ਸਿਫ਼ਾਤੀ ਨਾਮ ਦੇ ਸਿਮਰਨ ਦੁਆਰਾ ਧਿਆਨ ਨੂੰ ਅੰਦਰ ਥਿਰ ਕਰ ਕੇ ਪ੍ਰਭੂ ਦੇ ਸੱਚੇ ਨਾਮ ਦੇ ਪ੍ਰਕਾਸ਼ ਅਤੇ ਧੁਨੀ ਵਿਚ ਲੀਨ ਕਰਨਾ ਚਾਹੀਦਾ ਹੈ। ਜਿਹੜਾ ਸਾਧਕ ਸਤਿਗੁਰੂ ਦੀ ਸਮਝਾਈ ਜੁਗਤੀ ਅਨੁਸਾਰ ਆਪਣਾ ਧਿਆਨ ਅੰਦਰ ਨਾਮ ਦੀ ਧੁਨੀ ਅਤੇ ਨਾਮ ਦੇ ਪ੍ਰਕਾਸ਼ ਨਾਲ ਜੋੜ ਲੈਂਦਾ ਹੈ, ਉਹਦੀ ਆਤਮਾ ਅੰਦਰ ਵੱਖ-ਵੱਖ ਰੂਹਾਨੀ ਮੰਡਲ ਪਾਰ ਕਰਦੀ ਹੋਈ ਪ੍ਰਭੂ ਦੇ ਨਿੱਜ-ਧਾਮ ਵਿਚ ਪਹੁੰਚ ਜਾਂਦੀ ਹੈ। ਹਰ ਦੇਸ਼, ਧਰਮ ਅਤੇ ਜਾਤੀ ਦਾ ਹਰ ਵਿਅਕਤੀ ਅਮੀਰ-ਗ਼ਰੀਬ, ਅਨਪੜ੍ਹ-ਵਿਦਵਾਨ, ਇਸਤਰੀ-ਪੁਰਸ਼, ਚੰਗੇ-ਬੁਰੇ ਦੇ ਭੇਦ-ਭਾਵ ਤੋਂ ਬਿਨਾਂ, ਅੰਦਰ ਨਾਮ ਦੀ ਡੋਰੀ ਫੜ ਕੇ, ਧੁਰ-ਧਾਮ ਪਹੁੰਚ ਸਕਦਾ ਹੈ। ਅਨਾਦੀ-ਕਾਲ ਤੋਂ ਪਰਮਾਤਮਾ ਨਾਲ ਮਿਲਾਪ ਦਾ ਇਹੋ ਸਰਬ-ਸਾਂਝਾ, ਸਰਬ-ਵਿਆਪੀ ਅਤੇ ਪਰਿਵਰਤਨ-ਰਹਿਤ ਸਾਧਨ ਚਲਿਆ ਆ ਰਿਹਾ ਹੈ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ: 'ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ॥' (ਆਦਿ ਗ੍ਰੰਥ, ਪੰ. 1122) ਆਪ ਸਮਝਾਉਂਦੇ ਹਨ ਕਿ ਪ੍ਰਭੂ ਨਾਲ ਮਿਲਾਪ ਦਾ ਸਾਧਨ ਅਤੇ ਮਾਰਗ ਕਿਸੇ ਸੰਤ-ਮਹਾਤਮਾ ਦਾ ਨਹੀਂ ਖ਼ੁਦ ਪ੍ਰਭੂ ਦਾ ਸਿਰਜਿਆ ਹੋਇਆ ਹੈ। ਸੰਤ-ਮਹਾਤਮਾਂ ਸਿਰਫ਼ ਉਸ ਸਾਧਨ ਅਤੇ ਮਾਰਗ ਦਾ ਭੇਦ ਜਾਂ ਗਿਆਨ ਦਿੰਦੇ ਹਨ। ਨਾਮਦੇਵ ਜੀ ਕਹਿੰਦੇ ਹਨ:

ਹਰਿ ਨਾਂਵ ਰਾਜੈ ਹਰਿ ਨਾਂਵ ਗਾਜੈ। ਹਰਿ ਕੌ ਨਾਂਵ ਲੇਤਾਂ ਕਾਂਇ ਨਰ ਲਾਜੈ॥
ਹਰਿ ਮੇਰਾ ਮਾਤੁ ਪਿਤਾ ਗੁਰੁਦੇਵਾ। ਅਪਣੇਂ ਰਾਮ ਕੀ ਕਰਿਹੂੰ ਸੇਵਾ॥
ਹਰਿ ਨਾਂਵ ਮੈਂ ਨਿਜ ਕੰਵਲਾ ਦਾਸੀ। ਹਰਿ ਨਾਂਵੈਂ ਸੰਕਰ ਅਵਿਨਾਸੀ॥
ਹਰਿ ਨਾਂਵ ਮੈਂ ਧ੍ਰੂ ਨਿਹਚਲ ਕਰੀਯਾ। ਹਰਿ ਨਾਂਵ ਮੈਂ ਪ੍ਰਹਲਾਦ ਉਧਰੀਯਾ॥
ਹਰਿ ਮੇਰੇ ਜੀਵਨ ਮਰਣ ਕੇ ਸਾਥੀ। ਹਰਿ ਜਲ ਮਗਨ ਉਧਾਰਯੌ ਹਾਥੀ॥
ਹਰਿ ਮੇਰੇ ਸੰਗਿ ਸਦਾ ਸੁਖ ਦਾਤਾ। ਹਰਿ ਨਾਮੈਂ ਨਾਂਮਦੇਵ ਰੰਗਿ ਰਾਤਾ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 54

ਆਪ ਸਮਝਾਉਂਦੇ ਹਨ ਕਿ ਹਰੀ ਦਾ ਨਾਮ ਸਾਰੀ ਸ੍ਰਿਸ਼ਟੀ ਦਾ ਰਾਜਾ ਜਾਂ ਮਾਲਕ ਹੈ। ਉਹ ਨਾਮ ਸਾਰੀ ਸ੍ਰਿਸ਼ਟੀ ਵਿਚ ਵਿਆਪਕ ਹੈ। ਉਹ ਨਾਮ ਅਵਿਨਾਸ਼ੀ ਪ੍ਰਭੂ ਦਾ ਰੂਪ ਹੈ। ਹਰੀ ਦੇ ਨਾਮ ਦੁਆਰਾ ਧ੍ਰੂ ਭਗਤ ਨੂੰ ਨਿਹਚਲ ਸਥਾਨ ਪ੍ਰਾਪਤ ਹੋਇਆ। ਹਰੀ ਦੇ ਨਾਮ ਦੁਆਰਾ ਹੀ ਪ੍ਰਹਿਲਾਦ ਭਗਤ ਦਾ ਉੱਧਾਰ ਹੋਇਆ। ਹਰੀ ਦੇ ਨਾਮ ਦੁਆਰਾ ਹੀ ਗਜ-ਰਾਜ ਨੂੰ ਮੁਕਤੀ ਪ੍ਰਾਪਤ ਹੋਈ। ਆਪ ਕਹਿੰਦੇ ਹਨ ਕਿ ਹਰੀ ਦਾ ਨਾਮ ਲੋਕ-ਪਰਲੋਕ ਦੋਹਾਂ ਵਿਚ ਮੇਰਾ ਸੱਚਾ ਸਹਾਰਾ ਹੈ। ਹਰੀ ਅਤੇ ਉਹਦਾ ਸੁਖਦਾਈ ਨਾਮ ਸਦਾ ਮੇਰੇ ਅੰਦਰ ਹੈ ਅਤੇ ਮੈਂ ਸਦਾ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹਾਂ।

### *ਨਾਮ ਤੇਂਚਿ ਰੂਪ ਰੂਪ ਤੇਂਚਿ ਨਾਮ*

ਤੇਰਾ ਨਾਮ ਹੀ ਹੈ ਤੇਰਾ ਰੂਪ, ਤੇਰਾ ਰੂਪ ਹੀ ਹੈ ਤੇਰਾ ਨਾਮ।
ਨਾਮ ਤੋਂ ਭਿੰਨ ਨਾ ਤੇਰਾ ਰੂਪ, ਇਕ ਹਨ ਦੋਵੇਂ ਰੂਪ ਤੇ ਨਾਮ।
ਪਰਮੇਸ਼ਰ ਨੇ ਧਾਰਿਆ ਨਾਮ ਦਾ ਰੂਪ, ਪਾ ਲਿਆ ਹੈ ਉਸ ਨੂੰ ਅੰਦਰ।
ਨਾਮ ਤੋਂ ਵੱਡਾ ਮੰਤਰ ਨਾ ਕੋਈ, ਜੋ ਨਾ ਸਮਝੇ ਮੂਰਖ ਸੋਈ।
ਨਾਮਾ ਕਹੇ ਪ੍ਰੇਮੀ ਭਗਤ ਜਾਣਦੇ, ਨਾਮ-ਰੂਪ ਜੋ,
ਉਸ ਨੂੰ ਹਰੀ-ਰੂਪ ਹਨ ਜਾਣਦੇ।

*ਨਾਮ ਤੇਂਚਿ ਰੂਪ ਰੂਪ ਤੇਂਚਿ ਨਾਮ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 680*

ਇਹ ਗੱਲ ਸਮਝਣੀ ਔਖੀ ਨਹੀਂ ਕਿ ਪ੍ਰਭੂ ਤੋਂ ਛੋਟੀ ਕੋਈ ਸ਼ਕਤੀ ਕਿਸੇ ਨੂੰ ਪ੍ਰਭੂ ਨਾਲ ਨਹੀਂ ਮਿਲਾ ਸਕਦੀ। ਸੰਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਨਾਮ ਅਤੇ ਪ੍ਰਭੂ ਦੋ ਨਹੀਂ ਹਨ। ਪ੍ਰਭੂ ਨਾਮ-ਰੂਪ ਹੈ ਅਤੇ ਨਾਮ ਪ੍ਰਭੂ ਦਾ ਰੂਪ ਹੈ। ਉਹ

ਨਿਰਗੁਣ, ਨਿਰਾਕਾਰ, ਅਦ੍ਰਿਸ਼ਟ, ਅਗੋਚਰ ਪ੍ਰਭੂ, ਨਾਮ-ਰੂਪ ਹੋ ਕੇ ਸਾਰੀ ਸ੍ਰਿਸ਼ਟੀ ਅਤੇ ਹਰ ਘਟ ਵਿਚ ਵਿਆਪਕ ਹੈ। ਉਸ ਅਗੰਮ, ਅਗੋਚਰ ਪ੍ਰਭੂ ਨਾਲ ਮਿਲਾਪ ਕਰਨ ਦਾ ਇੱਕੋ-ਇੱਕ ਸਾਧਨ ਉਹਦਾ ਨਾਮ ਹੈ। ਜਿਸ ਨੂੰ ਇਸ ਸੱਚ ਦੀ ਸੋਝੀ ਨਹੀਂ ਹੋਈ ਕਿ ਕੋਈ ਤੰਤਰ, ਮੰਤਰ ਨਾਮ ਦਾ ਮੁਕਾਬਲਾ ਨਹੀਂ ਕਰ ਸਕਦਾ, ਉਹ ਅਗਿਆਨੀ ਅਤੇ ਮੂਰਖ ਹੈ। ਪ੍ਰਭੂ ਦੇ ਸੱਚੇ ਭਗਤ ਭਲੀ-ਭਾਂਤ ਜਾਣਦੇ ਹਨ ਕਿ ਪ੍ਰਭੂ ਨਾਮ-ਰੂਪ ਹੈ ਅਤੇ ਨਾਮ ਹੀ ਪ੍ਰਭੂ ਨਾਲ ਮਿਲਾਪ ਦਾ ਸੱਚਾ ਸਾਧਨ ਹੈ।

## *ਤੇਂ ਹੇਂ ਨਿਰੰਤਰ ਨਾਮ ਗਾਯ ਨਾਮਾ*

ਸੁਣੋ ਸਭ ਧਿਆਨ ਦੇ ਕੇ ਮਨ ਨੂੰ ਕਰ ਕੇ ਥਿਰ,
ਚੰਗੀ ਤਰ੍ਹਾਂ ਕਰ ਲਉ ਵਿਚਾਰ, ਨਾਮ ਹਰੀ ਦਾ ਸਭ ਤੋਂ ਸੁੰਦਰ।
ਨਾਮ ਸਭ ਕਰਨੀ, ਨਾਮ ਸਭ ਕਰਮ, ਨਾਮ ਵਿਚ ਛੁਪੇ ਸੱਚ ਧਰਮ।
ਨਾਮ ਹੈ ਨਿਰਗੁਣ, ਨਾਮ ਹੈ ਸਰਗੁਣ, ਇਹੋ ਨਾਮ ਸਭ ਤੋਂ ਨਿਰਮਲ।
ਨਾਮ ਆਚਾਰ ਹੈ, ਨਾਮ ਵਿਚਾਰ, ਨਾਮ ਹੈ ਸ੍ਰਿਸ਼ਟੀ ਦਾ ਆਧਾਰ।
ਨਾਮਾ ਕਰਦਾ ਨਿੱਤ ਨਾਮ ਦਾ ਗੁਣ-ਗਾਨ,
ਨਾਮ ਮਿਟਾ ਦਿੰਦਾ ਸਭ ਭਰਮ-ਮਾਨ।

*ਅਵਧੇ ਹੋ ਏਕਾ ਅਵਧੈ ਸ੍ਰਵਣੀਂ*
*—ਸ੍ਰੀ ਨਾਮਦੇਵ ਗਾਥਾ, ਅਭੰਗ 1988*

ਨਾਮਦੇਵ ਜੀ ਕਹਿੰਦੇ ਹਨ: ਭਲਿਓ ਲੋਕੋ! ਮੇਰੀ ਗੱਲ ਧਿਆਨ ਨਾਲ ਸੁਣੋ। ਡੂੰਘੀ ਤਰ੍ਹਾਂ ਵਿਚਾਰ ਕਰੋਗੇ ਤਾਂ ਜ਼ਰੂਰ ਇਸ ਨਤੀਜੇ ਉੱਤੇ ਪਹੁੰਚ ਜਾਵੋਗੇ ਕਿ ਪ੍ਰਭੂ ਦਾ ਨਾਮ ਹੀ ਉੱਤਮ ਅਤੇ ਸੁੰਦਰ ਹੈ। ਪ੍ਰਭੂ ਦਾ ਅਨੂਪਮ ਨਾਮ ਹੀ ਸੱਚਾ ਕਰਮ ਹੈ ਅਤੇ ਇਹੋ ਇੱਕੋ-ਇੱਕ ਸੱਚਾ ਧਰਮ ਹੈ। ਇਸ ਗੱਲ ਨੂੰ ਘੁੱਟ ਕੇ ਪੱਲੇ ਬੰਨ੍ਹ ਲਵੋ ਕਿ ਨਾਮ ਹੀ ਨਿਰਗੁਣ ਅਤੇ ਸਰਗੁਣ ਪ੍ਰਭੂ ਦਾ ਰੂਪ ਹੈ। ਨਾਮ ਦੀ ਭਗਤੀ ਹੀ ਸੱਚੀ ਰਹਿਣੀ, ਕਰਣੀ ਅਤੇ ਗਿਆਨ ਹੈ। ਨਾਮ ਸਾਰੀ ਸ੍ਰਿਸ਼ਟੀ ਦਾ ਆਧਾਰ ਹੈ। ਨਾਮ ਪ੍ਰਕਾਸ਼-ਰੂਪ ਹੈ, ਇਹ ਅਗਿਆਨਤਾ ਦੇ ਅੰਧਕਾਰ ਨੂੰ ਨਾਸ਼ ਕਰ ਦਿੰਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਇਸ ਸੱਚ ਨੂੰ ਮੁੱਖ ਰੱਖਦੇ ਹੋਏ ਮੈਂ ਸਦਾ ਪ੍ਰਭੂ ਦੇ ਨਾਮ ਵਿਚ ਲੀਨ ਰਹਿੰਦਾ ਹਾਂ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਸਗਲ ਮਤਾਂਤ ਕੇਵਲ ਹਰਿ ਨਾਮ ॥[6]
—ਆਦਿ ਗ੍ਰੰਥ, ਪੰ. 296

ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥[7]

—ਆਦਿ ਗ੍ਰੰਥ, ਪੰ. 266

ਆਪ ਕਹਿੰਦੇ ਹਨ ਕਿ ਸਭ ਧਰਮਾਂ ਦਾ ਆਧਾਰ ਨਾਮ ਹੈ। ਨਾਮ ਦੀ ਕਮਾਈ ਸਭ ਤੋਂ ਉੱਤਮ ਧਰਮ ਅਤੇ ਸਭ ਤੋਂ ਨਿਰਮਲ ਕਰਮ ਹੈ। ਗੋਸਵਾਮੀ ਤੁਲਸੀਦਾਸ ਜੀ ਕਹਿੰਦੇ ਹਨ:

1. ਈਹਾਂ ਨ ਪੱਛਪਾਤ ਕਛੁ ਰਾਖਉਂ। ਬੇਦ ਪੁਰਾਨ ਸੰਤ ਮਤ ਭਾਸ਼ਉਂ ॥

—ਰਾਮਚਰਿਤ ਮਾਨਸ 7:115 (ਖ):1

2. ਬੇਦ ਪੁਰਾਨ ਸੰਤਮਤ ਏਹੂ। ਸਕਲ ਸੁਕ੍ਰਤ ਫਲ ਨਾਮ ਸਨੇਹੂ ॥

—ਰਾਮਚਰਿਤ ਮਾਨਸ 1:26:1

ਆਪ ਕਹਿੰਦੇ ਹਨ ਕਿ ਸੰਤ-ਮਤ ਦਾ ਆਧਾਰ ਨਾਮ ਦੀ ਕਮਾਈ ਹੈ ਅਤੇ ਵੇਦਾਂ-ਪੁਰਾਣਾਂ ਸਮੇਤ ਸਭ ਧਰਮ-ਗ੍ਰੰਥਾਂ ਵਿਚ ਵੀ ਨਾਮ ਦੀ ਕਮਾਈ ਦਾ ਹੀ ਉਪਦੇਸ਼ ਦਿੱਤਾ ਗਿਆ ਹੈ। ਪਲਟੂ ਸਾਹਿਬ ਕਹਿੰਦੇ ਹਨ:

ਜਪ ਤਪ ਤੀਰਥ ਬਰਤ ਹੈ, ਜੋਗੀ ਜੋਗ ਅਚਾਰ।
ਪਲਟੂ ਨਾਮ ਭਜੇ ਬਿਨਾ, ਕੋਊ ਨ ਉਤਰੈ ਪਾਰ ॥

—ਪਲਟੂ ਸਾਹਿਬ ਕੀ ਬਾਨੀ, ਭਾਗ 3, ਪੰ. 68

ਨਾਮਦੇਵ ਜੀ ਕਹਿੰਦੇ ਹਨ:

ਕੌਨ ਕੈ ਕਲੰਕ ਰਹਯੌ ਰਾਮ ਨਾਮ ਲੇਤ ਹੀ।
ਪਤਿਤ ਪਾਵਨ ਭਯੌ ਰਾਮ ਕਹਤ ਹੀ ॥
ਰਾਮ ਸੰਗਿ ਨਾਮਦੇਵ ਜਿਨਹੁ ਪ੍ਰਤੀਤਿ ਪਾਈ।
ਏਕਾਦਸ਼ੀ ਵ੍ਰਤ ਕਰੈ ਕਾਹੇ ਕੌ ਤੀਰਥ ਜਾਈ ॥
ਭਣਤ ਨਾਮਦੇਵ ਸੁਮਿਰਤ ਸੁਕ੍ਰਤ ਪਾਈ।
ਰਾਮ ਕਹਤ ਜਨ ਕੋ ਨ ਮੁਕਤੀ ਜਾਈ ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 28

ਨਾਮਦੇਵ ਜੀ ਕਹਿੰਦੇ ਹਨ ਕਿ ਮੈਨੂੰ ਅਜਿਹੇ ਵੱਡੇ ਤੋਂ ਵੱਡੇ ਪਾਪੀ, ਕੁਕਰਮੀ ਅਤੇ ਨੀਚ ਦਾ ਨਾਂ ਦੱਸੋ, ਜਿਹੜਾ ਨਾਮ ਨਾਲ ਲਿਵ ਜੋੜਨ ਨਾਲ ਪੂਰੀ ਤਰ੍ਹਾਂ ਨਿਰਮਲ ਨਾ ਹੋ ਗਿਆ ਹੋਵੇ, ਜੋ ਲੋਕ ਪ੍ਰਭੂ ਅਤੇ ਉਹਦੇ ਨਾਮ ਨਾਲ ਪ੍ਰੇਮ ਕਰਦੇ ਹਨ, ਉਨ੍ਹਾਂ ਨੂੰ ਨਾ ਤੀਰਥਾਂ ਉੱਤੇ ਜਾਣ ਦੀ ਲੋੜ ਹੈ ਅਤੇ ਨਾ ਹੀ ਜਪ-ਤਪ, ਵਰਤ ਆਦਿ ਦੀ। ਜੇ ਕੋਈ ਸੱਚੇ ਮਨ ਨਾਲ ਪ੍ਰਭੂ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ, ਮੁਕਤੀ ਉਹਦੇ ਪੈਰ ਚੁੰਮਦੀ ਹੈ। ਨਾਮ ਦੀ ਕਮਾਈ ਤੋਂ ਬਿਨਾਂ ਕੋਈ ਵੀ ਭਵਸਾਗਰ ਤੋਂ ਪਾਰ ਨਹੀਂ ਹੋ ਸਕਦਾ। ਗੋਸਵਾਮੀ ਤੁਲਸੀਦਾਸ ਜੀ ਕਹਿੰਦੇ ਹਨ:

ਕਹੌਂ ਕਹਾਂ ਲਗਿ ਨਾਮ ਬੜਾਈ। ਰਾਮੁ ਨ ਸਕਹਿੰ ਨਾਮ ਗੁਨ ਗਾਈ॥
ਚਹੁੰ ਜੁਗ ਤੀਨਿ ਕਾਲ ਤਿਹੁੰ ਲੋਕਾ। ਭਏ ਨਾਮ ਜਪਿ ਜੀਵ ਬਿਸੋਕਾ॥

—ਰਾਮਚਰਿਤ ਮਾਨਸ 1:25:4; 1:26:1

ਨਾਮ ਦੀ ਮਹਿਮਾ ਅਕੱਥ ਹੈ। ਭਗਵਾਨ ਰਾਮ ਵੀ ਪੂਰੀ ਤਰ੍ਹਾਂ ਇਸ ਦੀ ਵਡਿਆਈ ਨਹੀਂ ਬਿਆਨ ਕਰ ਸਕਦੇ। ਚਾਰਾਂ ਜੁਗਾਂ ਅਤੇ ਤਿੰਨਾਂ ਲੋਕਾਂ ਵਿਚ ਲੋਕ ਸਿਰਫ਼ ਨਾਮ ਦੀ ਕਮਾਈ ਦੁਆਰਾ ਹੀ ਮੁਕਤੀ ਪ੍ਰਾਪਤ ਕਰਦੇ ਰਹੇ ਹਨ।

## *ਤਤ ਗਹਨ ਕੂੰ ਨਾਮ ਹੈ*

ਤਤ ਗਹਨ ਕੂੰ ਨਾਮ ਹੈ ਭਜਿ ਲੀਜੈ ਸੋਈ।
ਲੀਲਾ ਸਿੰਧ ਅਗਾਧ ਹੈ ਗਤਿ ਲਖੈ ਨ ਕੋਈ॥
ਕੰਚਨ ਮੇਰੁ ਸੁਮੇਰੁ ਹਯ ਜਗ ਦੀਜੈ ਦਾਨਾ।
ਕੋਟਿ ਗਊ ਜੋ ਦਾਨ ਦੇ ਨਹਿ ਨਾਮ ਸਮਾਨਾ॥
ਜੋਗ ਜਾਗ ਸੂ ਕਹਾ ਕਰੈ ਤੀਰਥ ਅਸਨਾਂਨਾ।[159]
ਵੋ ਸਾਂਧਾ ਰਾਮ ਭਜਹੀਂ ਭਜੀਯੇ ਭਗਵਾਨਾ॥
ਪੂਜਣ ਕੂੰ ਸਾਧੁ ਜਣਾਂ ਹਰਿਕੇ ਅਧਿਕਾਗੀ।
ਇਨ ਸੰਗਿ ਗੋਵਿੰਦ ਗਾਇਯੇ ਉਹ ਪਰ ਉਪਗਾਰੀ॥[160]
ਨਾਮਦੇਵ ਕਹੇ ਹਰਿਕੇ ਦਾਸਾ ਹਰਿ ਕੌ ਵ੍ਰਤ ਧਰੀਯੇ।
ਰਾਮ ਨਾਮ ਸਹਜਿ ਹੈ ਭੌ ਸਾਗਰ ਤਿਰੀਯੇ॥

—ਸੰਤ ਨਾਮਦੇਵ, ਪਦ 112

ਨਾਮਦੇਵ ਜੀ ਕਹਿੰਦੇ ਹਨ ਕਿ ਸਾਰ-ਪਦਾਰਥ ਸਿਰਫ਼ ਪ੍ਰਭੂ ਦਾ ਅਵਿਨਾਸ਼ੀ ਨਾਮ ਹੈ। ਇਸ ਲਈ ਤਨੋਂ-ਮਨੋਂ ਨਾਮ ਦੀ ਭਗਤੀ ਵਿਚ ਲੱਗ ਜਾਣਾ ਚਾਹੀਦਾ ਹੈ। ਪ੍ਰਭੂ ਵਾਂਗ ਉਹਦਾ ਨਾਮ ਅਥਾਹ-ਸਾਗਰ ਹੈ। ਇਹ ਨਾਮ ਹੀ ਪ੍ਰਭੂ ਨਾਲ ਮਿਲਾਪ ਦਾ ਸੱਚਾ ਸਾਧਨ ਹੈ। ਦੂਸਰਾ ਕੋਈ ਸਾਧਨ ਨਾਮ-ਭਗਤੀ ਦਾ ਮੁਕਾਬਲਾ ਨਹੀਂ ਕਰ ਸਕਦਾ। ਭਾਵੇਂ ਸੋਨੇ ਦਾ ਪਰਬਤ ਦਾਨ ਵਿਚ ਦੇ ਦਿੱਤਾ ਜਾਵੇ ਅਤੇ ਭਾਵੇਂ ਲੱਖਾਂ ਗਊਆਂ ਦਾ ਦਾਨ ਕਰ ਦਿੱਤਾ ਜਾਵੇ, ਨਾਮ ਦੀ ਬਰਾਬਰੀ ਨਹੀਂ ਹੋ ਸਕਦੀ। ਨਾਮਦੇਵ ਜੀ ਕਹਿੰਦੇ ਹਨ: ਦੁਨੀਆ ਦੇ ਲੋਕੋ! ਯੋਗ, ਯੱਗ, ਤੀਰਥਾਂ ਦਾ ਇਸ਼ਨਾਨ ਆਦਿ ਬਾਹਰਮੁਖੀ ਸਾਧਨਾਂ ਤੋਂ ਧਿਆਨ ਹਟਾ ਕੇ, ਪ੍ਰਭੂ ਦੇ ਨਾਮ ਦੀ ਕਮਾਈ ਵਿਚ ਲੱਗੋ। ਸੰਤ-ਮਹਾਤਮਾਂ ਪ੍ਰਭੂ ਦੇ ਸੱਚੇ ਪ੍ਰਤੀਨਿਧ ਜਾਂ ਨੁਮਾਇੰਦੇ ਹੁੰਦੇ ਹਨ। ਉਨ੍ਹਾਂ ਦੀ ਸੰਗਤ ਨਾਲ ਪਰਮੇਸ਼ਰ ਨਾਲ ਮਿਲਾਉਣ ਵਾਲੇ ਸੱਚੇ ਨਾਮ ਦਾ ਗਿਆਨ ਪ੍ਰਾਪਤ ਹੁੰਦਾ ਹੈ। ਸੰਤ-ਮਹਾਤਮਾਂ ਸੱਚੇ ਪਰਉਪਕਾਰੀ ਹੁੰਦੇ ਹਨ। ਉਹ ਸਾਨੂੰ ਨਾਮ-ਭਗਤੀ ਵਿਚ ਲਾਉਂਦੇ ਹਨ ਕਿਉਂਕਿ ਨਾਮ-ਭਗਤੀ ਹੀ ਸੱਚੀ ਪ੍ਰਭੂ-ਭਗਤੀ ਹੈ। ਪ੍ਰਭੂ ਦੇ ਸੱਚੇ ਭਗਤ ਰਾਮ-ਨਾਮ ਦੇ ਸਹਿਜ-ਸਾਧਨ ਦੁਆਰਾ ਭਵਸਾਗਰ ਤੋਂ ਪਾਰ ਚਲੇ ਜਾਂਦੇ ਹਨ ਅਤੇ ਆਵਾਗਵਣ ਦੇ ਚੱਕਰ ਤੋਂ ਸਦਾ ਲਈ ਮੁਕਤ ਹੋ ਜਾਂਦੇ ਹਨ।

## *ਜਮ ਆਯ ਕਹਾ ਕਰਿਹੈ ਬੌਰੇ*

ਜਨ ਨਾਮਦੇਵ ਪਾਯੋ ਨਾਂਵ ਹਰੀ।
ਜਮ ਆਯ ਕਹਾ ਕਰਿਹੈ ਬੌਰੇ। ਅਬ ਮੋਰੀ ਛੂਟਿ ਪਰੀ॥
ਭਾਵ ਭਗਤਿ ਨਾਨਾ ਬਿਧਿ ਕੀਨ੍ਹੀ। ਫਲ ਕਾ ਕੌਨ ਕਰੀ।
ਕੇਵਲ ਬ੍ਰਹਮ ਨਿਕਟਿ ਲਯੌ ਲਾਗੀ। ਮੁਕਤੀ ਕਹਾ ਬਪੁਰੀ॥
ਨਾਂਵ ਲੇਤ ਸਨਕਾਦਿਕ ਤਾਰੇ। ਪਾਰ ਨ ਪਾਯੋ ਤਾਸ ਹਰੀ।[161]
ਨਾਮਦੇਵ ਕਹੈ ਸੁਨੌ ਰੇ ਸੰਤੌ। ਅਬ ਮੋਹਿੰ ਸਮਝਿ ਪਰੀ॥

—ਨਾਮਦੇਵ ਗਾਥਾ, ਅਭੰਗ 2115

ਸੰਤ ਨਾਮਦੇਵ ਜੀ ਬਹੁਤ ਸੁੰਦਰ ਢੰਗ ਨਾਲ ਆਪਣੀ ਮਨੋ-ਦਸ਼ਾ ਬਿਆਨ ਕਰਦੇ ਹਨ। ਆਪ ਕਹਿੰਦੇ ਹਨ ਕਿ ਮੇਰੀ ਲਿਵ ਅੰਦਰ ਪ੍ਰਭੂ ਦੇ ਨਾਮ ਨਾਲ ਲੱਗ ਗਈ ਹੈ। ਮੈਂ ਆਵਾਗਵਣ ਦੇ ਬੰਧਨ ਤੋਂ ਮੁਕਤ ਹੋ ਗਿਆ ਹਾਂ। ਹੁਣ ਜਮਦੂਤ ਮੇਰਾ ਕੁਝ ਨਹੀਂ ਵਿਗਾੜ ਸਕਦੇ। ਮੈਂ ਬਹੁਤ ਸ਼ਰਧਾ, ਪ੍ਰੇਮ-ਭਰੋਸੇ ਅਤੇ ਨਿਸ਼ਕਾਮ-ਭਾਵ

ਨਾਲ ਨਾਮ ਦੀ ਕਮਾਈ ਕੀਤੀ ਹੈ। ਪ੍ਰਭੂ ਦੇ ਪ੍ਰੇਮ ਅਤੇ ਪ੍ਰਭੂ ਦੀ ਪ੍ਰਾਪਤੀ ਦੀ ਚਾਹ ਤੋਂ ਬਿਨਾਂ ਮੇਰੇ ਹਿਰਦੇ ਵਿਚ ਕਿਸੇ ਦੂਜੇ ਫਲ ਦੀ ਇੱਛਾ ਨਹੀਂ ਹੈ। ਮੇਰੇ ਲਈ ਮੁਕਤੀ ਦੀ ਚਾਹ ਵੀ ਕੋਈ ਅਰਥ ਨਹੀਂ ਰੱਖਦੀ। ਬ੍ਰਹਮਾ ਦੇ ਪੁੱਤਰ ਸਨਕ, ਸਨੰਦਨ ਆਦਿ ਅਨੇਕ ਭਗਤਾਂ ਨੂੰ ਨਾਮ ਨਾਲ ਲਿਵ ਜੋੜ ਕੇ ਮੁਕਤੀ ਪ੍ਰਾਪਤ ਹੋਈ। ਮੈਨੂੰ ਇਹ ਭੇਦ ਪ੍ਰਾਪਤ ਹੋਇਆ ਹੈ ਕਿ ਨਾਮ ਪ੍ਰਭੂ ਵਾਂਗ ਹੀ ਅਕੱਥ ਹੈ।

### *ਨਿਰਬਾਣ ਪਦੁ ਇਕੁ ਹਰਿ ਕੋ ਨਾਮੁ*

ਰੇ ਜਿਹਬਾ ਕਰਉ ਸਤ ਖੰਡ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ॥[162]
ਰੰਗੀ ਲੇ ਜਿਹਬਾ ਹਰਿ ਕੈ ਨਾਇ॥ ਸੁਰੰਗ ਰੰਗੀਲੇ ਹਰਿ ਹਰਿ ਧਿਆਇ॥[163]
ਮਿਥਿਆ ਜਿਹਬਾ ਅਵਰੇਂ ਕਾਮ॥ ਨਿਰਬਾਣ ਪਦੁ ਇਕੁ ਹਰਿ ਕੋ ਨਾਮੁ॥[164]
ਅਸੰਖ ਕੋਟਿ ਅਨ ਪੂਜਾ ਕਰੀ॥ ਏਕ ਨ ਪੂਜਸਿ ਨਾਮੈ ਹਰੀ॥[165]
ਪ੍ਰਣਵੈ ਨਾਮਦੇਉ ਇਹੁ ਕਰਣਾ॥ ਅਨੰਤ ਰੂਪ ਤੇਰੇ ਨਾਰਾਇਣਾ॥

—ਆਦਿ ਗ੍ਰੰਥ, ਪੰ. 1163

ਨਾਮਦੇਵ ਜੀ ਸਮਝਾ ਰਹੇ ਹਨ ਕਿ ਦੂਜੀ ਹਰ ਤਰ੍ਹਾਂ ਦੀ ਪੂਜਾ ਭਗਤੀ ਛੱਡ ਕੇ ਸਿਰਫ਼ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਆਪ ਕਹਿੰਦੇ ਹਨ: ਜਿਹੜੀ ਜੀਭ ਪ੍ਰਭੂ ਦੇ ਨਾਮ ਦਾ ਸਿਮਰਨ ਨਹੀਂ ਕਰਦੀ, ਉਹਦੇ ਟੁਕੜੇ-ਟੁਕੜੇ ਕਰ ਦੇਣੇ ਚਾਹੀਦੇ ਹਨ। ਜੀਭਾ ਨੂੰ ਉਸ ਰੰਗੀਲੇ ਪ੍ਰਭੂ ਦੇ ਨਾਮ ਨਾਲ ਰੰਗ ਲੈਣਾ ਚਾਹੀਦਾ ਹੈ। ਹਰੀ ਦੇ ਨਾਮ ਦੇ ਸਿਮਰਨ ਨੂੰ ਛੱਡ ਕੇ ਜੀਭਾ ਜੋ ਕੁਝ ਕਰਦੀ ਹੈ, ਸਭ ਵਿਅਰਥ ਹੈ। ਨਿਰਬਾਨ-ਪਦ ਦੀ ਪ੍ਰਾਪਤੀ ਸਿਰਫ਼ ਨਾਮ ਦੇ ਸਿਮਰਨ ਨਾਲ ਹੀ ਹੋ ਸਕਦੀ ਹੈ। ਕੋਈ ਵੀ ਦੂਜਾ ਸਾਧਨ ਹਰੀ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ। ਆਪ ਕਹਿੰਦੇ ਹਨ: ਹੇ ਪ੍ਰਭੂ! ਤੂੰ ਅਨੰਤ ਹੈਂ, ਤੇਰੇ ਅਨੰਤ ਰੂਪ ਹਨ। ਮੇਰੀ ਇੱਕੋ-ਇੱਕ ਚਾਹ ਹੈ ਕਿ ਮੈਂ ਸਦਾ ਤੇਰੇ ਨਾਮ ਦੇ ਸਿਮਰਨ ਵਿਚ ਲੱਗਾ ਰਹਾਂ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ॥
ਹਰਿ ਹਰਿ ਰਸਨਾ ਜੋ ਜਪੈ ਤਿਸੁ ਪੂਰਨ ਕਾਮੁ॥

—ਆਦਿ ਗ੍ਰੰਥ, ਪੰ. 401

## *ਨਹੀਂ ਨਹੀਂ ਰੇ ਹਰਿਨਾਮ ਸਮਾਨ*

ਸੁਮਰ ਸੁਮਰ ਹਰਿ ਸਯੂੰ ਚਿਤ ਲਾਈ। ਸੁਮਰ ਸੁਮਰ ਗੋਬਿੰਦ ਗੁਣ ਗਾਈ।
ਸਬ ਬਸੁਧਾ ਦਹਨਾ ਦੇ ਆਵੈ। ਕੋਟ ਕੋਟ ਯੱਗ ਕਰੈਰੂ ਕਰਾਵੈ।
ਸਕਲ ਤੀਰਥ ਕਰੈ ਸਨਾਨ। ਨਹੀਂ ਨਹੀਂ ਰੇ ਹਰਿਨਾਮ ਸਮਾਨ॥
ਅਨੇਕ ਧਰਮ ਮਨ ਤੈਂ ਉਪਜਾਵੈ। ਅਗਲੀ ਪਿਛਲੀ ਬਾਤ ਬਤਾਵੈ।
ਕੰਠ ਪਾਠ ਮੁਖ ਬੇਦ ਪੁਰਾਨ। ਨਹੀਂ ਨਹੀਂ ਰੇ ਹਰਿਨਾਮ ਸਮਾਨ॥
ਕਾਯਾ ਪਲਟ ਬਹੁਤ ਦਿਨ ਜੀਵੈ। ਯੂੰ ਹੀ ਰਹੇ ਕੁਛ ਖਾਇ ਨ ਪੀਵੈ।[166]
ਗਗਨ ਮੰਡਲਮ ਮੇਂ ਜੋਗੇ ਧਿਆਨ। ਨਹੀਂ ਨਹੀਂ ਰੇ ਹਰਿਨਾਮ ਸਮਾਨ॥
ਪੰਚਾਗਿਨ ਤਪ ਜੋ ਕਰੇ। ਸਿਧ ਸਮਾਧੀ ਟਾਰੀ ਨਹੀਂ ਟਰੈ।[167]
ਦਸਵੇ ਦਵਾਰੇ ਕਾਢੈ ਪ੍ਰਾਨ। ਨਹੀਂ ਨਹੀਂ ਰੇ ਹਰਿਨਾਮ ਸਮਾਨ॥
ਕਾਸ਼ੀ ਲੇਗੋਂ ਕਰਵਤ ਮਰੈ। ਬਹੂਰਯੂੰ ਹਿੰਵਾਲੈ ਗਰੈ।[168]
ਤੁਲਾ ਤੋਲੀ ਜੈ ਦੀਜੈ ਦਾਨ। ਨਹੀਂ ਨਹੀਂ ਰੇ ਹਰਿਨਾਮ ਸਮਾਨ॥
ਜਾਪਰ ਸਤਗੁਰੂ ਕ੍ਰਿਪਾ ਕਰਿ। ਪ੍ਰੇਮ ਭਗਤਿ ਲੇ ਹ੍ਰਦਯ ਧਰਿ।
ਈ ਕਲਿ ਮੇਂ ਸੋਈ ਪਰਮਾਨ। ਨਾਮਦੇਵ ਭਜੈ ਸ਼੍ਰੀਭਗਵਾਨ॥

—ਸੰਤ ਨਾਮਦੇਵ, ਪਦ 222

ਅਸੀਂ ਪਰਮਾਤਮਾ ਦੀ ਭਗਤੀ ਕਿਉਂ ਕਰਦੇ ਹਾਂ? ਭਗਤੀ ਦੇ ਜਿਨ੍ਹਾਂ ਸਾਧਨਾਂ ਦੁਆਰਾ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ ਉਨ੍ਹਾਂ ਦਾ ਕੀ ਲਾਭ ਹੈ? ਅਸੀਂ ਜਪ-ਤਪ, ਪੂਜਾ-ਪਾਠ, ਤੀਰਥ-ਵਰਤ, ਪੁੰਨ-ਦਾਨ, ਆਦਿ ਜੋ ਵੀ ਸਾਧਨ ਅਪਣਾਉਂਦੇ ਹਾਂ, ਉਨ੍ਹਾਂ ਨਾਲ ਇਸ ਲੋਕ ਦੇ ਹੀ ਨਹੀਂ, ਪਰਲੋਕ ਦੇ ਅਨੇਕ ਤਰ੍ਹਾਂ ਦੇ ਸੁਖ ਵੀ ਮਿਲ ਸਕਦੇ ਹਨ, ਪਰ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸੰਤ ਨਾਮਦੇਵ ਜੀ ਨਾਮ-ਭਗਤੀ ਨੂੰ ਦੂਸਰੇ ਸਭ ਸਾਧਨਾਂ ਤੋਂ ਉੱਤਮ ਦੱਸਦੇ ਹੋਏ ਕਹਿੰਦੇ ਹਨ: ਭਾਵੇਂ ਕੋਈ ਕਰੋੜਾਂ ਯੱਗ ਕਰ ਲਵੇ ਅਤੇ ਸਾਰੀ ਧਰਤੀ ਦੀ ਅਹੂਤੀ ਦੇ ਦੇਵੇ, ਤਾਂ ਵੀ ਨਾਮ-ਭਗਤੀ ਦਾ ਮੁਕਾਬਬਲਾ ਨਹੀਂ ਹੋ ਸਕਦਾ।

ਭਾਵੇਂ ਕੋਈ ਸਾਰੇ ਤੀਰਥਾਂ ਉੱਤੇ ਇਸ਼ਨਾਨ ਕਰ ਲਵੇ ਤਾਂ ਵੀ ਇਸ ਨਾਲ ਮਨ ਦੀ ਮਲੀਨਤਾ ਦੂਰ ਨਹੀਂ ਹੋ ਸਕਦੀ। ਮਨ ਦੀ ਨਿਰਮਲਤਾ ਦਾ ਇੱਕੋ-ਇੱਕ ਸਾਧਨ ਨਾਮ ਹੈ। ਭਾਵੇਂ ਕੋਈ ਅਣਗਿਣਤ ਧਰਮ-ਗ੍ਰੰਥਾਂ ਦਾ ਗਿਆਨ ਪ੍ਰਾਪਤ ਕਰ ਲਵੇ, ਉਹਨੂੰ ਭੂਤ, ਭਵਿੱਖ ਅਤੇ ਵਰਤਮਾਨ ਦਾ ਗਿਆਨ ਹੋ ਜਾਵੇ, ਚਾਹੇ ਉਹ ਵੇਦ, ਪੁਰਾਣ ਆਦਿ ਧਰਮ-ਗ੍ਰੰਥ ਜ਼ਬਾਨੀ ਯਾਦ ਕਰ ਲਵੇ ਤਾਂ ਵੀ ਹਰੀ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਹੋ ਸਕਦੀ।

ਜੋਗੀ ਲੋਕ ਕਾਇਆ-ਕਲਪ ਨਾਲ ਆਪਣੀ ਉਮਰ ਵਧਾ ਲੈਂਦੇ ਹਨ। ਉਹ ਮਹੀਨਿਆਂ ਬੱਧੀ ਬਿਨਾਂ ਖਾਧੇ-ਪੀਤੇ ਗੁਜ਼ਾਰਾ ਕਰ ਲੈਂਦੇ ਹਨ। ਉਹ ਗਗਨ ਮੰਡਲ ਵਿਚ ਧਿਆਨ ਟਿਕਾ ਲੈਂਦੇ ਹਨ। ਇਹ ਸਭ ਕੁਝ ਹਰੀ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦਾ। ਚਾਰੇ ਪਾਸੇ ਧੂਣੀਆਂ ਬਾਲ ਕੇ ਉੱਪਰੋਂ ਸੂਰਜ ਦੀ ਤੇਜ਼ ਧੁੱਪ ਸਹਿਣਾ, ਸਿੱਧੀ ਦੀ ਪ੍ਰਾਪਤੀ ਲਈ ਸਮਾਧੀ ਲਾਉਣਾ, ਪ੍ਰਾਣਾਂ ਨੂੰ ਅੱਖਾਂ ਤੋਂ ਉੱਪਰ ਖਿੱਚ ਕੇ ਚਿਦਾਕਾਸ਼ ਵਿਚ ਲੀਨ ਕਰਨ ਵਰਗੇ ਹਠ ਕਰਮ ਵੀ, ਨਾਮ ਨਾਲ ਲਿਵ ਜੋੜਨ ਦਾ ਮੁਕਾਬਲਾ ਨਹੀਂ ਕਰ ਸਕਦੇ।

ਜੇ ਕੋਈ ਕਾਸ਼ੀ ਵਿਚ ਜਾ ਕੇ ਮਨੋ-ਕਾਮਨਾ ਦੀ ਪੂਰਤੀ ਲਈ ਸਿਰ ਆਰੇ ਨਾਲ ਚਿਰਵਾ ਲਵੇ, ਹਿਮਾਲਿਆ ਦੀਆਂ ਬਰਫ਼ੀਲੀਆਂ ਚੋਟੀਆਂ ਉੱਤੇ ਸਰੀਰ ਗਾਲ ਲਵੇ ਅਤੇ ਸਰੀਰ ਦੇ ਭਾਰ ਬਰਾਬਰ ਸੋਨਾ ਦਾਨ ਵਿਚ ਦੇ ਦੇਵੇ ਤਾਂ ਵੀ ਇਹ ਸਭ ਕਰਮ ਹਰੀ ਦੇ ਨਾਮ ਦੇ ਸਿਮਰਨ ਦੀ ਬਰਾਬਰੀ ਨਹੀਂ ਕਰ ਸਕਦੇ। ਨਾਮਦੇਵ ਜੀ ਕਹਿੰਦੇ ਹਨ ਕਿ ਜਿਸ ਉੱਤੇ ਸਤਿਗੁਰੂ ਦੀ ਕਿਰਪਾ ਹੋ ਜਾਵੇ ਅਤੇ ਹਿਰਦੇ ਵਿਚ ਪ੍ਰੇਮਾ-ਭਗਤੀ ਪੈਦਾ ਹੋ ਜਾਵੇ, ਸਿਰਫ਼ ਉਹੀ ਹਰੀ ਦੇ ਨਾਮ ਦਾ ਸਿਮਰਨ ਕਰ ਸਕਦਾ ਹੈ। ਕਲਜੁਗ ਵਿਚ ਮੁਕਤੀ ਦੀ ਪ੍ਰਾਪਤੀ ਅਤੇ ਪ੍ਰਭੂ ਨਾਲ ਮਿਲਾਪ ਦਾ ਇੱਕੋ-ਇੱਕ ਸਾਧਨ ਨਾਮ ਦਾ ਸਿਮਰਨ ਹੈ।

ਗੁਰੂ ਨਾਨਕ ਸਾਹਿਬ ਦਾ ਸ਼ਬਦ ਹੈ: 'ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ॥' (ਆਦਿ ਗ੍ਰੰਥ, ਪੰ. 62) ਆਪ ਇਸ ਸ਼ਬਦ ਵਿਚ ਵਿਸਤਾਰ-ਪੂਰਵਕ ਸਮਝਾਉਂਦੇ ਹਨ ਕਿ ਜਪ, ਤਪ, ਪੁੰਨ, ਦਾਨ, ਹਠ, ਕਰਮ ਆਦਿ ਕੋਈ ਵੀ ਸਾਧਨ ਨਾਮ ਦੀ ਕਮਾਈ ਦਾ ਮੁਕਾਬਲਾ ਨਹੀਂ ਕਰ ਸਕਦਾ—'ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥' ਆਪ ਕਹਿੰਦੇ ਹਨ ਕਿ ਮੈਂ ਆਪਣੇ ਨਿੱਜੀ ਅਨੁਭਵ ਦੇ ਆਧਾਰ ਤੇ ਕਹਿ ਰਿਹਾ ਹਾਂ ਕਿ ਨਾਮ-ਭਗਤੀ ਤੋਂ ਇਲਾਵਾ ਕਿਸੇ ਵੀ ਹੋਰ ਸਾਧਨ ਦੁਆਰਾ ਮਨ ਨੂੰ ਵੱਸ ਵਿਚ ਨਹੀਂ ਕੀਤਾ ਜਾ ਸਕਦਾ। ਆਪ ਸ਼ਬਦ ਦੇ ਅੰਤ ਵਿਚ ਕਹਿੰਦੇ ਹਨ: 'ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥' ਆਪ ਉਪਦੇਸ਼ ਦਿੰਦੇ ਹਨ ਕਿ ਸ਼ਬਦ ਜਾਂ ਨਾਮ ਨੂੰ ਕਦੇ ਨਹੀਂ ਵਿਸਾਰਨਾ ਚਾਹੀਦਾ, ਕਿਉਂਕਿ ਜਦ ਵੀ ਦੇਹ ਦੇ ਬੰਧਨਾਂ ਤੋਂ ਛੁਟਕਾਰਾ ਹੋਵੇਗਾ, ਨਾਮ ਦੀ ਕਮਾਈ ਨਾਲ ਹੋਵੇਗਾ।

### *ਰਾਂਮਨਾਮ ਸਮਿ ਤੁਲੈ ਨ ਕੋਇ*

ਸੁਣਿ ਭਾਈ ਮਹਿਮਾ ਨਾਮ ਤਣੀਂ। ਮਾਰਹਾ ਸਤਗੁਰ ਪਾਸੈ ਜੌ ਮੈਂ ਸੁਣੀਂ॥
ਕੋਟਿ ਕੋਟਿ ਬਾਰ ਜੋ ਪੜਿਯੇ ਬੇਦ। ਸਕਲ ਸਾਸਤ੍ਰ ਕੌ ਲੀਜੈ ਭੇਦ॥

ਪੁਰਾਂਣ ਅਠਾਰਹ ਕੌ ਤ ਜੋਇ। ਰਾਂਮਨਾਮ ਸਮਿ ਤੁਲੈ ਨ ਕੋਇ॥
ਕੋਟਿ ਕੋਟਿ ਕੂਪ ਖਣਾਵੈ ਬਾਇ। ਕੋਟਿ ਕੋਟਿ ਕਨਯਾਂ ਦੇ ਪ੍ਰਣਾਇ।[169]
ਕੋਟਿ ਕੋਟਿ ਬਾਰ ਜੋ ਕੀਜੈ ਜਾਗਿ। ਤੁਲੈ ਨ ਰਾਮ ਸਹਸ੍ਰ ਮੈਂ ਭਾਗਿ॥
ਬਿਸਵ ਸਗਲੀ ਜੋ ਦੀਜੈ ਦਾਨੰ। ਕੋਟਿ ਕੋਟਿ ਤੀਰਥ ਕੀਜੈ ਅਸਨਾਂਨ॥
ਕੋਟਿ ਕੋਟਿ ਜਪ ਤਪ ਸੰਧਿਯਾਨ। ਤਊ ਨ ਆਵੈ ਨਾਂਮ ਸਮਾਨ॥[170]
ਗਜ ਗਨਿਕਾ ਗੋਤਮ ਬਧੂ ਨਾਰੀ। ਨ੍ਰਿਮਲ ਨਾਮ ਏਹੋ ਛੌ ਹਰੀ।[171]
ਪਤਿਤ ਅਜਾਮੇਲ ਸਰਣੈ ਗਯੌ। ਭਾਵ ਕੁਭਾਵ ਜਿਨਿ ਹਰਿ ਨਾਮ ਲਯੌ॥
ਮੁਖ ਨਾਰਦ ਪ੍ਰਹਿਲਾਦ ਅਭਯਾਸ। ਸੁਮਰਯੌ ਧ੍ਰੂ ਸਤਿਕਰਿ ਵਿਸਵਾਸ।[172]
ਤਿਨ ਕੇ ਹਰਿ ਕਾਟੇ ਭਵਫੰਦ। ਤੇ ਇਮ ਚਲੈ ਚਲੈ ਰਬ ਚੰਦ॥
ਹਿਰਦੇ ਸਤਿ ਕਰਿ ਸੁਮਰਯੌ ਰਾਮ। ਆਨ ਧਰਮ ਭਬ ਤਜਿ ਬੇਕਾਮ।
ਭਣਤ ਨਾਮਦੇਵ ਹਰਿ ਸਰਣਾਂ॥ ਆਵਾ ਗਵਣ ਭੇਟਿ ਮਰਣਾਂ॥

—ਨਾਮਦੇਵ ਗਾਥਾ, ਅਭੰਗ 2302

ਨਾਮਦੇਵ ਜੀ ਨਾਮ ਦੀ ਮਹਿਮਾ ਕਰਦੇ ਹੋਏ ਕਹਿੰਦੇ ਹਨ: ਹੇ ਭਰਾਵਾ! ਮੈਂ ਤੈਨੂੰ ਸਤਿਗੁਰੂ ਤੋਂ ਸੁਣੀ ਨਾਮ ਦੀ ਮਹਿਮਾ ਸੁਣਾਉਂਦਾ ਹਾਂ। ਭਾਵੇਂ ਵੇਦਾਂ, ਪੁਰਾਣਾਂ ਆਦਿ ਸਭ ਧਰਮ-ਗ੍ਰੰਥਾਂ ਦਾ ਪਾਠ-ਵਿਚਾਰ ਕਰ ਲਿਆ ਜਾਵੇ ਤਾਂ ਵੀ ਇਹ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ। ਭਾਵੇਂ ਕੋਈ ਲੱਖਾਂ ਖੂਹ ਲਵਾ ਦੇਵੇ, ਲੱਖਾਂ ਕੰਨਿਆਵਾਂ ਦਾ ਦਾਨ ਕਰ ਦੇਵੇ, ਲੱਖ ਯੱਗ ਕਰਵਾ ਲਵੇ, ਤਾਂ ਵੀ ਨਾਮ ਦੀ ਇਕ ਰੱਤੀ ਦਾ ਮੁਕਾਬਲਾ ਨਹੀਂ ਹੋ ਸਕਦਾ। ਭਾਵੇਂ ਕੋਈ ਸੰਸਾਰ ਦਾ ਸਭ ਤੋਂ ਵੱਡਾ ਦਾਨੀ ਹੋਣ ਦਾ ਮਾਣ ਪ੍ਰਾਪਤ ਕਰ ਲਵੇ, ਅਨੇਕ ਤੀਰਥਾਂ ਉੱਤੇ ਲੱਖਾਂ ਵਾਰ ਇਸ਼ਨਾਨ ਕਰ ਲਵੇ, ਲੱਖਾਂ ਜਪ-ਤਪ ਕਰ ਲਵੇ ਤਾਂ ਵੀ ਨਾਮ ਦੀ ਕਮਾਈ ਦੀ ਬਰਾਬਰੀ ਨਹੀਂ ਹੋ ਸਕਦੀ।

ਨਾਮਦੇਵ ਜੀ ਪੁਰਾਣਾਂ ਤੋਂ ਲਈਆਂ ਗਈਆਂ ਕਥਾਵਾਂ ਦੇ ਹਵਾਲੇ ਨਾਲ ਸਮਝਾਉਂਦੇ ਹਨ ਕਿ ਨਾਮ ਦੇ ਸਿਮਰਨ ਨਾਲ ਦਰਿਆ ਵਿਚ ਮਗਰਮੱਛ ਦੇ ਮੂੰਹ ਵਿਚ ਆਇਆ ਹਾਥੀ ਮਗਰਮੱਛ ਤੋਂ, ਗਣਿਕਾ (ਵੇਸਵਾ) ਦਾ ਨੀਚ ਬਿਰਤੀ ਦੇ ਘੋਰ ਪਾਪ ਤੋਂ ਅਤੇ ਗੌਤਮ ਰਿਸ਼ੀ ਦੀ ਸਿਲ ਬਣ ਚੁੱਕੀ ਪਤਨੀ ਅਹੱਲਿਆ ਦਾ ਸਰਾਪ ਤੋਂ ਛੁਟਕਾਰਾ ਹੋ ਗਿਆ। ਪਾਪਾਂ ਦੀ ਦਲਦਲ ਵਿਚ ਬੁਰੀ ਤਰ੍ਹਾਂ ਫਸੇ ਪਾਪੀ ਅਜਾਮਿਲ ਦਾ ਪ੍ਰਭੂ ਦੇ ਨਾਮ ਦੁਆਰਾ ਉੱਧਾਰ ਹੋ ਗਿਆ। ਹਰੀ ਦੇ ਨਾਮ ਦਾ ਪ੍ਰੇਮ-ਭਰੋਸੇ ਨਾਲ ਸਿਮਰਨ ਕਰਨ ਨਾਲ ਸੁਖਦੇਵ, ਨਾਰਦ ਮੁਨੀ, ਪ੍ਰਹਿਲਾਦ ਭਗਤ ਅਤੇ ਧ੍ਰੂ ਭਗਤ ਨੂੰ ਭਵਸਾਗਰ ਦੇ ਬੰਧਨਾਂ ਤੋਂ ਮੁਕਤੀ ਪ੍ਰਾਪਤ ਹੋ ਗਈ ਅਤੇ ਉਹ ਚੰਦ, ਸੂਰਜ ਤੋਂ ਵੀ ਵੱਧ ਪ੍ਰਕਾਸ਼ਮਾਨ ਹੋ ਗਏ।

ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਬਾਕੀ ਸਭ ਸਾਧਨਾਂ ਨੂੰ ਵਿਅਰਥ ਸਮਝਦੇ ਹੋਏ ਹਿਰਦੇ ਵਿਚ ਪ੍ਰੇਮ-ਪੂਰਵਕ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਜੋ ਹਰੀ ਦੇ ਨਾਮ ਦੁਆਰਾ ਹਰੀ ਦੀ ਸ਼ਰਨ ਲੈਂਦਾ ਹੈ, ਉਹਨੂੰ ਆਵਾਗਵਣ ਤੋਂ ਛੁਟਕਾਰਾ ਮਿਲ ਜਾਂਦਾ ਹੈ ਅਤੇ ਸੱਚੀ ਮੁਕਤੀ ਪ੍ਰਾਪਤ ਹੋ ਜਾਂਦੀ ਹੈ।

ਗੁਰੂ ਰਾਮ ਦਾਸ ਜੀ ਆਪਣੇ ਸ਼ਬਦ 'ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥' (ਆਦਿ ਗ੍ਰੰਥ, ਪੰ. 995) ਵਿਚ ਸਮਝਾਉਂਦੇ ਹਨ: ਸਤਜੁਗ, ਤ੍ਰੇਤਾ ਅਤੇ ਦੁਆਪਰ ਤਿੰਨਾਂ ਜੁਗਾਂ ਵਿਚ ਵੇਦ ਵਿਆਸ ਦਾ ਪੁੱਤਰ ਸੁਖਦੇਵ, ਨਿਰਧਨ ਸੁਦਾਮਾ, ਧ੍ਰੂ ਭਗਤ, ਪ੍ਰਹਿਲਾਦ ਭਗਤ ਆਦਿ ਸਭ ਨਾਮ ਨਾਲ ਲਿਵ ਜੋੜ ਕੇ ਪ੍ਰਭੂ ਨਾਲ ਮਿਲਾਪ ਕਰਨ ਵਿਚ ਸਫਲ ਹੋ ਗਏ। ਕਲਜੁਗ ਵਿਚ ਨਾਮਦੇਵ, ਜੈ ਦੇਵ, ਕਬੀਰ, ਤ੍ਰਿਲੋਚਨ, ਰਵਿਦਾਸ ਆਦਿ ਅਨੇਕ ਸੱਚੇ ਪ੍ਰਭੂ-ਭਗਤ ਰਾਮ-ਨਾਮ ਦੀ ਕਮਾਈ ਦੁਆਰਾ ਭਵਸਾਗਰ ਤੋਂ ਪਾਰ ਹੋ ਗਏ। ਆਪ ਦਾ ਭਾਵ ਹੈ ਕਿ ਪਰਮਾਤਮਾ ਦਾ ਨਾਮ ਹੀ ਪਰਮਾਤਮਾ ਦੀ ਪ੍ਰਾਪਤੀ ਦਾ ਅਨਾਦੀ, ਸਰਬ-ਵਿਆਪੀ ਅਤੇ ਪਰਿਵਰਤਨ-ਰਹਿਤ ਸਾਧਨ ਹੈ। ਕਿਸੇ ਵੀ ਧਰਮ ਅਤੇ ਜਾਤੀ ਦਾ ਕੋਈ ਵੀ ਵਿਅਕਤੀ ਜਿੱਥੇ ਵੀ, ਜਦੋਂ ਵੀ ਪਰਮਾਤਮਾ ਦੇ ਨਾਮ ਨਾਲ ਜੁੜ ਜਾਂਦਾ ਹੈ, ਉਹਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਸੰਸਾਰ ਵਿਚ ਪ੍ਰਭੂ-ਪ੍ਰਾਪਤੀ ਦਾ ਨਾ ਕੋਈ ਦੂਜਾ ਸਾਧਨ ਹੋਇਆ ਹੈ, ਨਾ ਹੋ ਹੀ ਸਕਦਾ ਹੈ।

### *ਨਾਮ ਮਹਣੇ ਨਾਮੀਂ ਦ੍ਰਿੜ ਭਾਵ ਧਰਾ*

ਜਦ ਰਾਮ ਨਾਮ ਹੈਂ ਜਪਦਾ, ਕਿਉਂ ਜਨਮ-ਮਰਨ ਤੋਂ ਡਰਦਾ।
ਗਿਆਨੀ ਇਹ ਭੇਦ ਹੈ ਜਾਣਦਾ,
ਨਾਮ ਦਾ ਅੰਮ੍ਰਿਤ ਜੰਮਣ-ਮਰਨ ਨੂੰ ਮਾਰਦਾ।
ਨਹੀਂ ਮੁੜ ਲੈਣਾ ਪੈਂਦਾ ਜਨਮ,
ਪ੍ਰੇਮ ਵਿਚ ਇਕ-ਚਿੱਤ ਹੋਵੇ ਜੇ ਮਨ ਮਗਨ।
ਕਹੇ ਨਾਮਾ ਰੱਖ ਨਾਮ ਵਿਚ ਦ੍ਰਿੜ ਵਿਸ਼ਵਾਸ,
ਇਸੇ ਨਾਲ ਹੋਵੇਗਾ ਆਤਮਾ ਦਾ ਉੱਧਾਰ।

*ਰਾਮਨਾਮ ਮਹਣਤਾਂ ਸੰਸਾਰਾਚੇਂ ਭੈ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1882*

ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਰਾਮ-ਨਾਮ ਦਾ ਸਿਮਰਨ ਕਰਨਾ ਅਤੇ ਪਾਪਾਂ ਦਾ ਨਾਸ਼ ਨਾ ਹੋਣਾ, ਪਰਸਪਰ ਵਿਰੋਧੀ ਗੱਲਾਂ ਹਨ। ਜਿਹੜਾ ਵਿਅਕਤੀ

ਇਹ ਕਹਿੰਦਾ ਹੈ ਕਿ ਮੈਂ ਰਾਮ-ਨਾਮ ਦਾ ਸਿਮਰਨ ਵੀ ਕਰਦਾ ਹਾਂ ਅਤੇ ਮੇਰੇ ਮਨ ਵਿਚ ਭਵਸਾਗਰ ਦਾ ਭਉ ਵੀ ਹੈ, ਉਹਦੀ ਜੀਭ ਨੂੰ ਕੋੜ੍ਹ ਹੋ ਜਾਣਾ ਚਾਹੀਦਾ ਹੈ। ਰਾਮ-ਨਾਮ ਦਾ ਅੰਮ੍ਰਿਤ ਪੀਣ ਵਾਲੇ ਨੂੰ ਮੌਤ ਦਾ ਕੋਈ ਡਰ ਨਹੀਂ ਰਹਿੰਦਾ। ਉਹਦਾ ਆਵਾਗਵਣ ਦਾ ਚੱਕਰ ਸਦਾ ਲਈ ਟੁੱਟ ਜਾਂਦਾ ਹੈ। ਆਪ ਉਪਦੇਸ਼ ਦਿੰਦੇ ਹਨ ਕਿ ਜੇ ਮਨ ਵਿਚ ਆਤਮਾ ਦੇ ਉੱਧਾਰ ਦੀ ਚਾਹ ਹੈ ਤਾਂ ਪ੍ਰੇਮ-ਭਰੋਸੇ ਨਾਲ ਨਾਮ ਦੀ ਕਮਾਈ ਕਰੋ।

### *ਹਰਿ ਨਾਂਵ ਕਾਟੈ ਜਮ ਕੀ ਪਾਸੀ*

ਹਰਿ ਨਾਂਵ ਹੀਰਾ ਹਰਿ ਨਾਂਵ ਹੀਰਾ। ਹਰਿ ਨਾਂਵ ਲੇਤ ਮਿਟੈ ਸਭ ਪੀਰਾ॥
ਹਰਿ ਨਾਂਵ ਜਾਤੀ ਹਰਿ ਨਾਂਵ ਪਾਂਤੀ। ਹਰਿ ਨਾਂਵ ਸਕਲ ਜੀਵਨ ਮੈਂ ਕ੍ਰਾਂਤੀ॥[173]
ਹਰਿ ਨਾਂਵ ਸਕਲ ਸੁਖਨ ਕੀ ਰਾਸੀ। ਹਰਿ ਨਾਂਵ ਕਾਟੈ ਜਮ ਕੀ ਪਾਸੀ॥[174]
ਹਰਿ ਨਾਂਵ ਸਕਲ ਭੁਵਨ ਤਤਸਾਰਾ। ਹਰਿ ਨਾਂਵ ਨਾਮਦੇਵ ਉਤਰੇ ਪਾਰਾ॥[175]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 1

ਦੁਨੀਆ ਦੇ ਲੋਕਾਂ ਲਈ ਸਭ ਤੋਂ ਕੀਮਤੀ ਚੀਜ਼ ਹੀਰਾ ਹੈ। ਹੀਰਾ ਕਿੰਨਾ ਵੀ ਕੀਮਤੀ ਕਿਉਂ ਨਾ ਹੋਵੇ, ਫਿਰ ਵੀ ਨਾਸ਼ਵਾਨ ਵਸਤੂ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦਾ ਨਾਮ ਉਹ ਅਮੋਲਕ ਹੀਰਾ ਹੈ ਜਿਸ ਨਾਲ ਮੁਕਤੀ ਦਾ ਅਵਿਨਾਸ਼ੀ ਧਨ ਮਿਲਦਾ ਹੈ ਅਤੇ ਆਵਾਗਵਣ ਦੇ ਦੁੱਖਾਂ ਦਾ ਨਾਸ਼ ਹੋ ਜਾਂਦਾ ਹੈ। ਜੀਵਾਤਮਾ ਦੀ ਅਸਲ ਜਾਤ ਪ੍ਰਭੂ ਦਾ ਨਾਮ ਹੈ। ਜੀਵਨ ਵਿਚ ਇਨਕਲਾਬ ਲਿਆਉਣ ਵਾਲੀ ਸ਼ਕਤੀ ਵੀ ਨਾਮ ਹੈ। ਬਿਨਾਂ ਨਾਮ ਨਾਲ ਜੁੜਿਆਂ ਮਨ ਵਿਚ ਦੁਨੀਆ ਦੀ ਆਸ਼ਾ-ਤ੍ਰਿਸ਼ਨਾ ਸਮਾਈ ਰਹਿੰਦੀ ਹੈ। ਨਾਮ ਨਾਲ ਜੁੜਦਿਆਂ ਹੀ ਬਿਰਤੀ ਪੂਰੀ ਤਰ੍ਹਾਂ ਬਦਲ ਜਾਂਦੀ ਹੈ। ਆਪ ਕਹਿੰਦੇ ਹਨ ਕਿ ਪ੍ਰਭੂ ਦਾ ਨਾਮ ਸਭ ਸੁੱਖਾਂ ਦਾ ਭੰਡਾਰ ਹੈ। ਨਾਮ ਨਾਲ ਜਮਾਂ ਦੀ ਫਾਹੀ ਸਦਾ ਲਈ ਕੱਟੀ ਜਾਂਦੀ ਹੈ ਅਤੇ ਜੀਵਾਤਮਾ ਜੰਮਣ ਮਰਨ ਦੇ ਬੰਧਨਾਂ ਤੋਂ ਮੁਕਤ ਹੋ ਜਾਂਦੀ ਹੈ। ਸਾਰੀ ਸ੍ਰਿਸ਼ਟੀ ਨਾਮ ਦੇ ਆਸਰੇ ਕਾਇਮ ਹੈ। ਇੱਕੋ-ਇੱਕ ਸਾਰ-ਪਦਾਰਥ ਨਾਮ ਹੈ। ਦੁਨੀਆ ਦੀ ਹਰ ਚੀਜ਼ ਨਾਸ਼ਵਾਨ ਹੈ, ਨਾਮ ਅਮਰ-ਅਵਿਨਾਸ਼ੀ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਪ੍ਰਭੂ ਦੇ ਨਾਮ ਨਾਲ ਜੁੜ ਕੇ ਭਵਸਾਗਰ ਤੋਂ ਪਾਰ ਹੋ ਗਿਆ ਹਾਂ। ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ:

ਕਰਮ ਧਰਮ ਸਚੁ ਸਾਚਾ ਨਾਉ ॥ ਤਾ ਕੈ ਸਦ ਬਲਿਹਾਰੈ ਜਾਉ ॥
... ... ... ... ... ... ...
ਹਮਰੀ ਜਾਤਿ ਪਤਿ ਸਚੁ ਨਾਉ ॥ ਕਰਮ ਧਰਮ ਸੰਜਮੁ ਸਤ ਭਾਉ ॥

—ਆਦਿ ਗ੍ਰੰਥ, ਪੰ. 353

ਆਪ ਕਹਿੰਦੇ ਹਨ ਕਿ ਸੱਚਾ ਨਾਮ ਹੀ ਸੱਚਾ ਕਰਮ-ਧਰਮ ਹੈ। ਆਤਮਾ ਦੀ ਅਸਲ ਜਾਤ ਸੱਚਾ ਨਾਮ ਹੈ। ਨਾਮ ਹੀ ਸੱਚਾ ਤੀਰਥ ਹੈ ਅਤੇ ਨਾਮ ਹੀ ਸੱਚੇ ਪ੍ਰੇਮ ਦਾ ਅਸਲ ਸ੍ਰੋਤ ਹੈ।

### *ਅਰਧੈ ਨਾਂਵ ਉਧਾਰੈ ਹਰੀ*

ਜਪਿ ਲੈ ਰਾਮ ਨਾਮ ਦਾ ਮੰਤਰ, ਕਲਜੁਗ ਵਿਚ ਉਮਰਾ ਹੈ ਬਹੁਤ ਘਟ।
ਦਿਵਸ ਗਵਾਇਆ ਘਰ ਦੇ ਕੰਮ, ਰਾਤ ਵਿਚ ਨੀਂਦ ਦੇ ਅੰਧਕਾਰ।
ਹੈ ਮੰਜ਼ਿਲ ਦੂਰ ਰਾਹ ਹੈ ਬਿਖੜਾ, ਬਿਨਾਂ ਸਾਥੀ ਕਿਵੇਂ ਉਤਰੇਂ ਪਾਰ।
ਕਹੇ ਨਾਮਦੇਵ ਕਰ ਲੈ ਭਵਸਾਗਰ ਪਾਰ, ਨਾਮ ਜਪ ਪ੍ਰਭੂ ਕਰੇ ਉਧਾਰ।

ਜਪਿ ਰਾਂਮ ਨਾਮ ਮੰਤ੍ਰਾਵਲਾ

—ਨਾਮਦੇਵ ਗਾਥਾ, ਅਭੰਗ 2226

ਨਾਮਦੇਵ ਜੀ ਸਮਝਾਉਂਦੇ ਹਨ ਕਿ ਕਲਜੁਗ ਵਿਚ ਉਮਰ ਬਹੁਤ ਘੱਟ ਹੁੰਦੀ ਹੈ। ਇਸ ਛੋਟੀ ਜਿਹੀ ਉਮਰ ਵਿੱਚ ਵੀ ਦਿਨ ਘਰ-ਗ੍ਰਿਹਸਤੀ ਦੇ ਕਾਰ-ਵਿਹਾਰ ਵਿੱਚ ਗੁਜ਼ਰ ਜਾਂਦਾ ਹੈ ਅਤੇ ਰਾਤ ਨੀਂਦ ਦੇ ਅੰਧਕਾਰ ਵਿੱਚ ਬੀਤ ਜਾਂਦੀ ਹੈ। ਆਪ ਅਗਿਆਨੀ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਮੰਜ਼ਲ ਦੂਰ ਹੈ ਅਤੇ ਰਾਹ ਬਹੁਤ ਬਿਖੜਾ ਹੈ। ਇਸ ਰਾਹ ਉੱਤੇ ਜੀਵ ਨੂੰ ਇਕੱਲੇ ਚੱਲਣਾ ਪੈਂਦਾ ਹੈ। ਕੋਈ ਨੇੜੇ ਦਾ ਮਿੱਤਰ-ਸੰਬੰਧੀ ਵੀ ਰਾਹ ਵਿਚ ਸਾਥ ਨਹੀਂ ਦਿੰਦਾ। ਇਸ ਲਈ ਸਮੇਂ-ਸਿਰ ਨਾਮ ਦੀ ਭਗਤੀ ਵਿੱਚ ਲੱਗ ਜਾਣਾ ਚਾਹੀਦਾ ਹੈ ਤਾਂ ਜੋ ਭਵਸਾਗਰ ਨੂੰ ਪਾਰ ਕਰ ਕੇ ਪ੍ਰਭੂ ਨਾਲ ਮਿਲਾਪ ਕਰ ਲਿਆ ਜਾਵੇ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਅਬ ਕਲੂ ਆਇਓ ਰੇ ॥ ਇਕੁ ਨਾਮੁ ਬੋਵਹੁ ਬੋਵਹੁ ॥
ਅਨ ਰੂਤਿ ਨਾਹੀ ਨਾਹੀ ॥ ਮਤੁ ਭਰਮਿ ਭੂਲਹੁ ਭੂਲਹੁ ॥

—ਆਦਿ ਗ੍ਰੰਥ, ਪੰ. 1185

ਆਪ ਸਮਝਾਉਂਦੇ ਹਨ ਕਿ ਸਿਰਫ਼ ਮੌਸਮ ਦੇ ਬੀਜ ਤੋਂ ਹੀ ਫ਼ਸਲ ਪ੍ਰਾਪਤ ਕੀਤੀ ਜਾ ਸਕਦੀ ਹੈ। ਬੇ-ਮੌਸਮਾ ਬੀਜ ਬੀਜਣ ਵਾਲਾ ਵਿਅਕਤੀ ਭਾਵੇਂ ਜਿੰਨੀ

ਮਰਜ਼ੀ ਮਿਹਨਤ ਕਰ ਲਵੇ, ਉਹਨੂੰ ਕਦੇ ਵੀ ਫ਼ਸਲ ਪ੍ਰਾਪਤ ਨਹੀਂ ਹੋ ਸਕਦੀ। ਇਸ ਤਰ੍ਹਾਂ ਕਲਜੁਗ ਦੀ ਰੁੱਤ ਵਿਚ ਸਿਰਫ਼ ਨਾਮ ਦੀ ਭਗਤੀ ਹੀ ਫਲੀਭੂਤ ਹੁੰਦੀ ਹੈ। ਇਸ ਲਈ ਦੂਸਰੇ ਹਰ ਤਰ੍ਹਾਂ ਦੇ ਸਾਧਨ ਤਿਆਗ ਕੇ ਸਿਰਫ਼ ਨਾਮ-ਭਗਤੀ ਵਿਚ ਲੱਗਣਾ ਚਾਹੀਦਾ ਹੈ। ਗੁਰੂ ਰਵਿਦਾਸ ਜੀ ਦੀ ਬਾਣੀ ਹੈ:

ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ॥
ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ॥

—ਆਦਿ ਗ੍ਰੰਥ, ਪੰ. 346

ਆਪ ਕਹਿੰਦੇ ਹਨ ਕਿ ਸਤਜੁਗ ਵਿਚ ਸੱਚੀ-ਸੁੱਚੀ ਰਹਿਣੀ ਉੱਤੇ ਜ਼ੋਰ ਸੀ। ਤ੍ਰੇਤਾ ਵਿਚ ਯੋਗ ਕਰਨ ਉੱਤੇ ਅਤੇ ਦੁਆਪਰ ਵਿਚ ਪੂਜਾ ਆਦਿ ਉੱਤੇ ਜ਼ੋਰ ਦਿੱਤਾ ਜਾਣ ਲੱਗ ਪਿਆ। ਕਲਜੁਗ ਵਿਚ ਸਿਰਫ਼ ਪ੍ਰਭੂ ਦਾ ਨਾਮ ਹੀ ਸੱਚੀ ਭਗਤੀ ਦਾ ਆਧਾਰ ਹੈ। ਗੋਸਵਾਮੀ ਤੁਲਸੀਦਾਸ ਜੀ ਦੀ ਬਾਣੀ ਹੈ:

ਚਹੁੰ ਜੁਗ ਚਹੁੰ ਸ਼ਰੁਤਿ ਨਾਮ ਪ੍ਰਭਾਊ। ਕਲਿ ਬਿਸੇਖਿ ਨਹਿੰ ਆਨ ਉਪਾਊ॥

—ਮਾਨਸ 1:21:4

ਆਪ ਕਹਿੰਦੇ ਹਨ ਕਿ ਚਾਰਾਂ ਵੇਦਾਂ ਅਤੇ ਚਾਰਾਂ ਜੁਗਾਂ ਵਿਚ ਨਾਮ ਦੀ ਵਡਿਆਈ ਪ੍ਰਵਾਨ ਕੀਤੀ ਗਈ ਹੈ। ਕਲਜੁਗ ਵਿਚ ਤਾਂ ਸਿਰਫ਼ ਨਾਮ ਹੀ ਪ੍ਰਭੂ-ਪ੍ਰਾਪਤੀ ਦਾ ਇੱਕੋ-ਇੱਕ ਕਾਰਗਰ ਸਾਧਨ ਹੈ। ਸੁਆਮੀ ਸ਼ਿਵ ਦਿਆਲ ਸਿੰਘ ਜੀ ਦੀ ਬਾਣੀ ਹੈ:

ਕਲਜੁਗ ਕਰਮ ਧਰਮ ਨਹਿੰ ਕੋਈ॥ ਨਾਮ ਬਿਨਾ ਉਧਾਰ ਨ ਹੋਈ॥

—ਸਾਰਬਚਨ ਸੰਗ੍ਰਹਿ, 38:3:11

### *ਰਾਮਨਾਮ ਮੇਰੇ ਪੂੰਜੀ ਧਨਾਂ*

ਰਾਮਨਾਮ ਮੇਰੇ ਪੂੰਜੀ ਧਨਾਂ। ਤਾ ਪੂੰਜੀ ਮੇਰੋ ਲਾਗੌ ਮਨਾ॥
ਯਹੁ ਪੂੰਜੀ ਹੈ ਅਗਮ ਅਪਾਰ। ਐਸਾ ਕੋਈ ਨ ਸਾਹੂਕਾਰ॥
ਸਾਹ ਕੀ ਪੂੰਜੀ ਆਵੈ ਜਾਇ। ਕਬਹੂੰ ਆਵੈ ਮੂਲ ਗੰਵਾਇ॥

ਜਾਰੀ ਜਰੈ ਨ ਕਾਈ ਖਾਇ। ਰਾਜਾ ਡੰਡੈ ਨ ਚੋਰ ਲੈ ਜਾਇ॥[176]
ਅਲਖ ਨਿਰੰਜਨ ਦੀਨ ਦਯਾਲਾ॥ ਨਾਮਦੇਵ ਕੌ ਧਨ ਸ੍ਰੀਗੋਪਾਲਾ॥[177]

—ਨਾਮਦੇਵ ਗਾਥਾ, ਅਭੰਗ 2234

ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਲਈ ਪ੍ਰਭੂ ਦਾ ਨਾਮ ਹੀ ਸੱਚਾ ਧਨ ਹੈ। ਮੈਂ ਇਸੇ ਸੱਚੀ ਪੂੰਜੀ ਨੂੰ ਇਕੱਠਾ ਕਰਨ ਵਿਚ ਲੱਗਾ ਹੋਇਆ ਹਾਂ। ਜਿਸ ਵਿਅਕਤੀ ਕੋਲ ਨਾਮ ਹੈ, ਉਹ ਦੁਨੀਆ ਦਾ ਸਭ ਤੋਂ ਵੱਡਾ ਧਨੀ ਹੈ, ਦੂਸਰਾ ਕੋਈ ਸ਼ਾਹੂਕਾਰ ਉਹਦਾ ਮੁਕਾਬਲਾ ਨਹੀਂ ਕਰ ਸਕਦਾ। ਦੁਨੀਆ ਦੀ ਧਨ-ਦੌਲਤ ਬਿਰਛ ਦੀ ਛਾਂ ਸਮਾਨ ਹੈ। ਅਗਿਆਨੀ ਜੀਵ ਸਾਹਾਂ ਦੀ ਅਮੋਲਕ ਪੂੰਜੀ ਨਾਲ ਦੁਨੀਆ ਦੀ ਝੂਠੀ ਦੌਲਤ ਇਕੱਠੀ ਕਰਨ ਵਿਚ ਲੱਗਾ ਰਹਿੰਦਾ ਹੈ। ਇਹ ਦੌਲਤ ਅੰਤ ਸਮੇਂ ਨਾਲ ਨਹੀਂ ਜਾਂਦੀ। ਨਾਮ ਦੀ ਸੱਚੀ ਦੌਲਤ ਨੂੰ ਨਾ ਅੱਗ ਸਾੜ ਸਕਦੀ ਹੈ, ਨਾ ਹੀ ਇਸ ਨੂੰ ਘੁਣ ਜਾਂ ਜੰਗਾਲ ਲਗਦਾ ਹੈ। ਨਾ ਇਹਨੂੰ ਚੋਰ ਚੁਰਾ ਸਕਦਾ ਹੈ ਅਤੇ ਨਾ ਹੀ ਰਾਜਾ ਸਜ਼ਾ ਦੇ ਕੇ ਇਹਨੂੰ ਖੋਹ ਸਕਦਾ ਹੈ। ਇਹ ਅਦਭੁਤ, ਅਨੂਪਮ ਦੌਲਤ ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। ਇਹ ਉਸ ਦਿਆਲੂ ਪ੍ਰਭੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ।

## ਨਾਮ ਦੀ ਸਾਧਨਾ

ਭੋਗ ਨਾ ਚਾਹਾਂ, ਮੁਕਤੀ ਨਾ ਚਾਹਾਂ, ਮੇਰਾ ਮੰਤਵ ਹੈ ਕੁਝ ਹੋਰ.
ਪ੍ਰਭੂ ਪ੍ਰੇਮ ਦਾ ਸੁਖ ਹੈ ਪਾਇਆ, ਆਪਣੇ ਆਪ ਦੀ ਕਰ ਲਈ ਪਛਾਣ।
ਧਿਆਨ ਨ ਚਾਹਾਂ, ਗਿਆਨ ਨ ਚਾਹਾਂ, ਮੇਰੀ ਹੈ ਕੁਝ ਹੋਰ ਹੀ ਸਾਧਨਾ।
ਨਾ ਕਰਾਂ ਤੇਰੀ ਉਸਤਤ ਨਾ ਹੀ ਕੀਰਤੀ, ਮੈਂ ਕੁਝ ਹੋਰ ਹੀ ਰਾਹ ਹੈ ਫੜੀ।
ਨਾ ਦੇਵਾਂ ਕਾਇਆ ਨੂੰ ਕਸ਼ਟ, ਨਾ ਕਰਾਂ ਇੰਦਰੀਆਂ ਦਾ ਦਮਨ,
ਮੈਂ ਮਾਇਆ ਹੈ ਕੁਝ ਹੋਰ ਹੀ ਭੇਦ।
ਨਿਰ ਇੱਛਾ ਹੋ ਕੇ ਕਰਾਂ ਹਰੀ ਦਾ ਭਜਨ ਗੁਣਗਾਣ,
ਕਹੇ ਨਾਮਾ, ਫਿਰ ਮੈਨੂੰ ਢੂੰਡੇਗਾ ਭਗਵਾਨ।

*ਨ ਲਗੇ ਤੁਝੀ ਭੁਕਤਿ ਨ ਲਗੇ ਤੁਝੀ ਮੁਕਤਿ*

*—ਸ਼੍ਰੀ ਨਾਮਦੇਵ ਗਾਥਾ, ਅਭੰਗ 1472*

ਪ੍ਰਭੂ ਦੇ ਨਾਮ ਦੇ ਰੰਗ ਵਿਚ ਰੰਗੇ ਹੋਏ ਨਾਮਦੇਵ ਜੀ ਕਹਿੰਦੇ ਹਨ: ਮੇਰੇ ਮਨ ਵਿਚ ਨਾ ਇਸ ਲੋਕ ਦੇ ਸੁੱਖਾਂ ਦੀ ਚਾਹ ਹੈ, ਨਾ ਹੀ ਮੈਨੂੰ ਮੁਕਤੀ ਦੀ ਇੱਛਾ ਹੈ। ਮੈਨੂੰ

ਸਾਰ-ਪਦਾਰਥ ਦੀ ਪ੍ਰਾਪਤੀ ਹੋ ਗਈ ਹੈ। ਮੈਨੂੰ ਆਪਣੇ ਅਸਲ ਆਪੇ ਦੀ ਪਛਾਣ ਹੋ ਗਈ ਹੈ ਅਤੇ ਮੈਨੂੰ ਪਰਮਾਤਮਾ ਦੇ ਪ੍ਰੇਮ ਦਾ ਪਰਮ-ਸੁਖ ਪ੍ਰਾਪਤ ਹੋ ਗਿਆ ਹੈ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਪ੍ਰਭੂ ਦੀ ਪਛਾਣ ਲਈ ਪਹਿਲੋਂ ਆਪਣੇ ਆਪ ਦੀ ਪਛਾਣ ਕਰਨੀ ਜ਼ਰੂਰੀ ਹੈ। ਆਪਣੇ-ਆਪ ਦੀ ਪਛਾਣ ਦਾ ਅਰਥ ਹੈ ਕਿ ਜੀਵਾਤਮਾ ਸਰੀਰ ਜਾਂ ਮਨ ਨਾ ਹੋ ਕੇ, ਨਿਰੋਲ ਆਤਮਾ ਹੈ, ਜੋ ਪਰਮਾਤਮਾ ਦੀ ਅੰਸ਼ ਹੈ। ਨਾਮਦੇਵ ਜੀ ਸਮਝਾ ਰਹੇ ਹਨ ਕਿ ਮੈਂ ਸਰੀਰ ਅਤੇ ਮਨ ਦੀ ਹੱਦ ਪਾਰ ਕਰ ਕੇ ਆਪਣੇ ਆਤਮਿਕ ਸਰੂਪ ਵਿਚ ਪਹੁੰਚ ਗਿਆ ਹਾਂ ਅਤੇ ਮੇਰੀ ਆਤਮਾ ਅਨੰਦ-ਸਰੂਪ ਪ੍ਰਭੂ ਵਿਚ ਸਮਾ ਕੇ ਅਨੰਦ-ਰੂਪ ਹੋ ਗਈ ਹੈ। ਆਪ ਕਹਿੰਦੇ ਹਨ ਕਿ ਮੈਂ ਇਸ ਤਰ੍ਹਾਂ ਪ੍ਰਭੂ ਦੀ ਮਹਿਮਾ ਵਿਚ ਮਗਨ ਹੋ ਗਿਆ ਹਾਂ ਕਿ ਨਾ ਮੈਨੂੰ ਬ੍ਰਹਮ-ਗਿਆਨ ਦੀ ਲੋੜ ਹੈ, ਨਾ ਹੀ ਬ੍ਰਹਮ-ਧਿਆਨ ਦੀ। ਮੈਨੂੰ ਸਰੀਰ ਨੂੰ ਕਿਸੇ ਤਰ੍ਹਾਂ ਦਾ ਕਸ਼ਟ ਦੇਣ ਵਾਲੀ ਪੂਜਾ-ਭਗਤੀ ਦੀ ਵੀ ਲੋੜ ਨਹੀਂ ਰਹੀ। ਮੈਂ ਪ੍ਰਭੂ ਦੇ ਨਾਮ ਦੇ ਰੰਗ ਵਿਚ ਰੰਗਿਆ ਗਿਆ ਹਾਂ। ਇਸ ਨਾਲ ਮੈਨੂੰ ਨਿਰਵਿਕਲਪ ਜਾਂ ਅਫੁਰ-ਸਮਾਧੀ ਦੀ ਅਵਸਥਾ ਪ੍ਰਾਪਤ ਹੋ ਗਈ ਹੈ। ਮੈਂ ਸੰਸਾਰ ਦੀਆਂ ਇੱਛਾਵਾਂ ਤੋਂ ਪੂਰੀ ਤਰ੍ਹਾਂ ਮੁਕਤ ਹੋ ਗਿਆ ਹਾਂ। ਹੁਣ ਮੈਨੂੰ ਪ੍ਰਭੂ ਦੀ ਖੋਜ ਦੀ ਵੀ ਲੋੜ ਨਹੀਂ ਰਹੀ, ਉਹ ਆਪ ਹੀ ਮੈਨੂੰ ਖੋਜ ਕੇ ਮੇਰੇ ਕੋਲ ਪਹੁੰਚ ਜਾਵੇਗਾ। ਕਬੀਰ ਸਾਹਿਬ ਨੇ ਵੀ ਇਸੇ ਤਰ੍ਹਾਂ ਦਾ ਭਾਵ ਪ੍ਰਗਟ ਕੀਤਾ ਹੈ:

> ਕਬੀਰ ਮਨ ਨਿਰਮਲ ਭਯਾ ਜੈਸੇ ਗੰਗਾ ਨੀਰ॥
> ਪਾਛੈ ਲਾਗੋ ਹਰਿ ਫਿਰੈ ਕਹਿਤ ਕਬੀਰ ਕਬੀਰ॥

—ਕਬੀਰ ਸਮਗ੍ਰ, ਪੰ. 518

ਦੋਵੇਂ ਸੰਤ ਇਹ ਸਮਝਾਉਣ ਦਾ ਯਤਨ ਕਰ ਰਹੇ ਹਨ ਕਿ ਆਤਮਾ ਦੀ ਪਰਮਾਤਮਾ ਤੋਂ ਤਦ ਤੱਕ ਹੀ ਦੂਰੀ ਹੈ ਜਦ ਤੱਕ ਆਤਮਾ ਮਨ-ਇੰਦਰੀਆਂ ਤੋਂ ਆਜ਼ਾਦ ਨਹੀਂ ਹੁੰਦੀ।

ਸੰਤ ਨਾਮਦੇਵ ਜੀ ਉਪਰੋਕਤ ਸ਼ਬਦ ਵਿਚ ਬਹੁਤ ਸੁੰਦਰ ਢੰਗ ਨਾਲ ਸਮਝਾ ਰਹੇ ਹਨ ਕਿ ਪਰਮਾਤਮਾ ਦੀ ਪਛਾਣ ਲਈ ਪਹਿਲੋਂ ਆਤਮਾ ਦੀ ਪਛਾਣ ਜ਼ਰੂਰੀ ਹੈ। ਆਤਮਾ ਦੀ ਪਛਾਣ ਲਿਵ ਨੂੰ ਅੰਦਰ ਨਾਮ ਦੀ ਧੁਨੀ ਨਾਲ ਜੋੜ ਕੇ ਸੁੰਨ-ਸਮਾਧੀ ਦੀ ਅਵਸਥਾ ਪ੍ਰਾਪਤ ਕਰਨ ਨਾਲ ਹੁੰਦੀ ਹੈ। ਇਹ ਅਵਸਥਾ ਪ੍ਰਾਪਤ ਕਰਨ ਲਈ ਗਿਆਨ-ਮਾਰਗ, ਕਰਮ-ਮਾਰਗ, ਹਠ-ਮਾਰਗ ਅਤੇ ਤਿਆਗ-ਮਾਰਗ ਦੀ ਲੋੜ ਨਹੀਂ। ਇਹਦੇ ਲਈ ਸਿਰਫ਼ ਨਾਮ-ਭਗਤੀ ਦੀ ਲੋੜ ਹੈ। ਜਿਹੜਾ ਸਾਧਕ

ਸ਼ਬਦ ਦੀ ਅੰਤਰਮੁਖ ਕਮਾਈ ਦੁਆਰਾ ਸੁੰਨ-ਸਮਾਧੀ ਦੀ ਅਵਸਥਾ ਪ੍ਰਾਪਤ ਕਰ ਲੈਂਦਾ ਹੈ, ਉਹ ਆਤਮਾ ਨੂੰ ਮਨ-ਇੰਦਰੀਆਂ ਤੋਂ ਅਲੱਗ ਕਰ ਕੇ ਆਪੇ ਦੀ ਪਛਾਣ ਦੁਆਰਾ ਪਰਮਾਤਮਾ ਦੀ ਪਛਾਣ ਕਰ ਲੈਂਦਾ ਹੈ।

ਪਰਮਾਤਮਾ ਦਾ ਨਾਮ ਅੰਦਰ ਹੈ। ਨਾਮ ਨਾਲ ਲਿਵ ਜੋੜਨ ਲਈ ਧਿਆਨ ਨੂੰ ਅੰਤਰਮੁਖ ਕਰਨਾ ਪੈਂਦਾ ਹੈ। ਸਾਡੀ ਸੋਚ ਜਾਂ ਚੇਤਨਾ ਦਾ ਕੇਂਦਰ ਅੱਖਾਂ ਦੇ ਉੱਪਰ ਅਤੇ ਵਿਚਕਾਰ ਹੈ। ਸਾਡਾ ਧਿਆਨ ਉਸ ਕੇਂਦਰ ਤੋਂ ਉੱਤਰ ਕੇ ਨੌਂ ਦੁਆਰਿਆਂ ਰਾਹੀਂ, ਸਾਰੇ ਸੰਸਾਰ ਵਿਚ ਫੈਲਿਆ ਹੋਇਆ ਹੈ। ਦੋ ਅੱਖਾਂ, ਦੋ ਕੰਨ, ਦੋ ਨਾਸਾਂ ਅਤੇ ਮਲ-ਮੂਤਰ ਦੇ ਦੋ ਸਥਾਨ, ਨੌਂ ਦੁਆਰੇ ਹਨ। ਸਾਡਾ ਧਿਆਨ ਇਨ੍ਹਾਂ ਰਾਹੀਂ ਸਰੀਰ ਅਤੇ ਸੰਸਾਰ ਵਿਚ ਫੈਲ ਜਾਂਦਾ ਹੈ। ਇਹੋ ਕਾਰਨ ਹੈ ਕਿ ਨਾਮ ਦਾ ਪ੍ਰਕਾਸ਼ ਦਿਖਾਈ ਨਹੀਂ ਦਿੰਦਾ ਅਤੇ ਨਾਮ ਦੀ ਧੁਨੀ ਸੁਣਾਈ ਨਹੀਂ ਦਿੰਦੀ। ਜਦ ਤੱਕ ਧਿਆਨ ਅੰਦਰ ਸ਼ਬਦ ਦੇ ਪ੍ਰਕਾਸ਼ ਅਤੇ ਸ਼ਬਦ ਦੀ ਧੁਨੀ ਨਾਲ ਨਹੀਂ ਜੁੜਦਾ, ਅੰਦਰਲਾ ਰੂਹਾਨੀ ਸਫ਼ਰ ਸ਼ੁਰੂ ਨਹੀਂ ਹੁੰਦਾ।

ਅੰਦਰਲੇ ਰੂਹਾਨੀ ਸਫ਼ਰ ਦਾ ਸਭ ਤੋਂ ਔਖਾ ਹਿੱਸਾ ਧਿਆਨ ਨੂੰ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਥਿਰ ਕਰਨਾ ਹੈ। ਜਦ ਧਿਆਨ ਪੂਰੀ ਤਰ੍ਹਾਂ ਅੰਦਰ ਥਿਰ ਹੋ ਜਾਂਦਾ ਹੈ ਤਾਂ ਇਹ ਆਪਣੇ ਆਪ ਸ਼ਬਦ ਦੀ ਧੁਨੀ ਅਤੇ ਸ਼ਬਦ ਦੇ ਪ੍ਰਕਾਸ਼ ਨਾਲ ਜੁੜ ਜਾਂਦਾ ਹੈ ਅਤੇ ਆਤਮਾ ਦੀ ਅੰਤਰਮੁਖ ਚੜ੍ਹਾਈ ਸ਼ੁਰੂ ਹੋ ਜਾਂਦੀ ਹੈ।

ਪੂਰਨ ਸਤਿਗੁਰੂ ਧਿਆਨ ਨੂੰ ਅੰਦਰ ਇਕਾਗਰ ਅਤੇ ਥਿਰ ਕਰਨ ਦੀ ਜੁਗਤੀ ਸਿਖਾਉਂਦਾ ਹੈ। ਇਸ ਜੁਗਤੀ ਜਾਂ ਅਭਿਆਸ ਦੇ ਤਿੰਨ ਅੰਗ ਹਨ—ਸਿਮਰਨ, ਧਿਆਨ ਅਤੇ ਸ਼ਬਦ-ਧੁਨ। ਸਿਮਰਨ ਦਾ ਅਰਥ ਹੈ ਯਾਦ ਕਰਨਾ, ਸੋਚਣਾ। ਮਨ ਪਲ-ਪਲ ਸੰਸਾਰ ਦੀ ਕਿਸੇ ਨਾ ਕਿਸੇ ਚੀਜ਼, ਵਿਅਕਤੀ ਜਾਂ ਕਾਰਜ ਬਾਰੇ ਸੋਚਦਾ ਰਹਿੰਦਾ ਹੈ। ਜਿਸ ਚੀਜ਼ ਬਾਰੇ ਇਹ ਸੋਚਦਾ ਹੈ, ਉਹਦਾ ਰੂਪ ਵੀ ਮਨ ਦੇ ਸਾਹਮਣੇ ਆ ਜਾਂਦਾ ਹੈ। ਸੋਚਣਾ ਸਿਮਰਨ ਕਰਨਾ ਹੈ ਅਤੇ ਸੋਚੀ ਗਈ ਵਸਤੂ ਦਾ ਰੂਪ ਮਨ ਸਾਹਮਣੇ ਆਉਣਾ, ਧਿਆਨ ਕਰਨਾ ਹੈ।

ਸਿਮਰਨ ਅਤੇ ਧਿਆਨ ਕਰਨਾ ਮਨ ਦੀ ਕੁਦਰਤੀ ਆਦਤ ਹੈ। ਮਨ, ਸਿਮਰਨ ਅਤੇ ਧਿਆਨ ਕੀਤੇ ਬਿਨਾਂ ਨਹੀਂ ਰਹਿ ਸਕਦਾ। ਇਹ ਦੁਨੀਆ ਦੇ ਨਾਸ਼ਵਾਨ ਸ਼ਕਲਾਂ-ਪਦਾਰਥਾਂ ਦਾ ਸਿਮਰਨ ਅਤੇ ਧਿਆਨ ਕਰਦਾ ਹੋਇਆ, ਇਨ੍ਹਾਂ ਦੇ ਮੋਹ ਵਿਚ ਫਸ ਗਿਆ ਹੈ। ਇਸ ਅਟੱਲ ਸੱਚ ਨੂੰ ਹਜ਼ੂਰ ਮਹਾਰਾਜ[178] ਜੀ ਅਕਸਰ ਆਪਣੇ ਸਤਿਸੰਗਾਂ ਵਿਚ ਫ਼ਰਮਾਇਆ ਕਰਦੇ ਸਨ। ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਮਨ ਦੀ ਸਿਮਰਨ ਅਤੇ ਧਿਆਨ ਦੀ ਕੁਦਰਤੀ ਆਦਤ ਤੋਂ ਲਾਭ ਉਠਾ ਕੇ, ਇਹਨੂੰ ਦੁਨੀਆ ਦੀਆਂ ਨਾਸ਼ਵਾਨ ਚੀਜ਼ਾਂ ਦੇ ਸਿਮਰਨ ਦੀ ਬਜਾਏ ਪਰਮਾਤਮਾ

ਦੇ ਨਾਮ ਦੇ ਸਿਮਰਨ ਅਤੇ ਸਤਿਗੁਰੂ ਦੇ ਸਰੂਪ ਦੇ ਧਿਆਨ ਵਿਚ ਲਾਉਣਾ ਚਾਹੀਦਾ ਹੈ। ਸਤਿਗੁਰੂ ਆਪਣੀ ਆਤਮਾ ਪਰਮਾਤਮਾ ਵਿਚ ਲੀਨ ਕਰ ਚੁੱਕਾ ਹੈ। ਜਦ ਅਸੀਂ ਸਤਿਗੁਰੂ ਦੀ ਸਮਝਾਈ ਜੁਗਤੀ ਮੁਤਾਬਕ ਧਿਆਨ ਨੂੰ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਰੱਖ ਕੇ ਅਵਿਨਾਸ਼ੀ ਪ੍ਰਭੂ ਦੇ ਨਾਮ ਦਾ ਸਿਮਰਨ ਅਤੇ ਸਤਿਗੁਰੂ ਦੇ ਸਰੂਪ ਦਾ ਧਿਆਨ ਕਰਦੇ ਹਾਂ ਤਾਂ ਹੌਲੀ-ਹੌਲੀ ਮਨ, ਸੰਸਾਰ ਅਤੇ ਸਰੀਰ ਦੇ ਅੱਖਾਂ ਤੋਂ ਹੇਠਲੇ ਭਾਗ ਵਿੱਚੋਂ ਸਿਮਟ ਕੇ ਅੱਖਾਂ ਤੋਂ ਉੱਪਰ ਅਤੇ ਵਿਚਕਾਰ[179] ਇਕਾਗਰ ਹੋਣਾ ਸ਼ੁਰੂ ਹੋ ਜਾਂਦਾ ਹੈ। ਜਦ ਨਾਮ ਦੇ ਸਿਮਰਨ ਅਤੇ ਸਤਿਗੁਰੂ ਦੇ ਧਿਆਨ ਦੁਆਰਾ ਮਨ ਅਤੇ ਆਤਮਾ ਪੂਰੀ ਤਰ੍ਹਾਂ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਇਕਾਗਰ ਅਤੇ ਥਿਰ ਹੋ ਜਾਂਦੇ ਹਨ ਤਾਂ ਸਰੀਰ ਦਾ ਅੱਖਾਂ ਤੋਂ ਹੇਠਲਾ ਭਾਗ ਪੂਰੀ ਤਰ੍ਹਾਂ ਸੁੰਨ ਹੋ ਜਾਂਦਾ ਹੈ ਅਤੇ ਮਨ-ਆਤਮਾ ਅੰਦਰ ਸ਼ਬਦ ਦੀ ਧੁਨੀ ਅਤੇ ਸ਼ਬਦ ਦੇ ਪ੍ਰਕਾਸ਼ ਨਾਲ ਜੁੜ ਜਾਂਦੇ ਹਨ।

ਇਸ ਅਭਿਆਸ ਵਿਚ ਸਭ ਤੋਂ ਵੱਧ ਮਹੱਤਤਾ ਪਰਮਾਤਮਾ ਦੇ ਨਾਮ ਦੇ ਸਿਮਰਨ ਦੀ ਹੈ। ਸਤਿਗੁਰੂ ਗੁਰਮੰਤਰ ਜਾਂ ਦੀਖਿਆ ਦਿੰਦੇ ਸਮੇਂ ਸ਼ਿਸ਼ ਨੂੰ ਸਿਮਰਨ ਕਰਨ ਦੀ ਜੁਗਤੀ ਸਿਖਾ ਦਿੰਦਾ ਹੈ। ਇਹ ਸਿਮਰਨ ਰੂਹਾਨੀ ਅਭਿਆਸ ਦੀ ਨੀਂਹ ਹੈ। ਮਨ ਨੂੰ ਅਨੰਤ ਕਾਲ ਤੋਂ ਦੁਨੀਆ ਦੇ ਸ਼ਕਲਾਂ-ਪਦਾਰਥਾਂ ਦੇ ਸਿਮਰਨ ਦੀ ਆਦਤ ਪੈ ਚੁੱਕੀ ਹੈ। ਇਸ ਦੀ ਇਸ ਆਦਤ ਨੂੰ ਬਦਲ ਕੇ ਇਹਨੂੰ ਪ੍ਰਭੂ ਦੇ ਨਾਮ ਦੇ ਸਿਮਰਨ ਦੀ ਆਦਤ ਪਾਉਣਾ ਬਹੁਤ ਔਖਾ ਕੰਮ ਹੈ। ਇਸ ਲਈ ਜ਼ਰੂਰੀ ਹੈ ਕਿ ਅਭਿਆਸ ਲਈ ਨਿਸਚਿਤ ਕੀਤੇ ਗਏ ਸਮੇਂ ਹੀ ਨਹੀਂ, ਵਧੇਰੇ ਧਿਆਨ ਦੀ ਮੰਗ ਨਾ ਕਰਨ ਵਾਲੇ ਕਾਰ-ਵਿਹਾਰ ਕਰਦੇ ਹੋਏ ਵੀ, ਮਨ ਨੂੰ ਪ੍ਰਭੂ ਦੇ ਨਾਮ ਦੇ ਸਿਮਰਨ ਵਿਚ ਲਾਈ ਰੱਖੀਏ। ਸ਼ੁਰੂ ਵਿਚ ਇਸ ਤਰ੍ਹਾਂ ਕਰਨਾ ਮੁਸ਼ਕਲ ਹੁੰਦਾ ਹੈ। ਕਹਾਵਤ ਹੈ: ਕਰਤ ਕਰਤ ਅਭਿਆਸ ਦੇ ਜੜ ਮਤਿ ਹੋਤ ਸੁਜਾਨ। ਹਰ ਆਦਤ ਪਕਾਉਣ ਲਈ ਯਤਨ ਕਰਨਾ ਪੈਂਦਾ ਹੈ, ਪਰ ਯਤਨ ਕਰਨ ਨਾਲ ਹਰ ਆਦਤ ਪਕਾਈ ਜਾ ਸਕਦੀ ਹੈ। ਨਿਰੰਤਰ ਅਭਿਆਸ ਦੁਆਰਾ ਸਿਮਰਨ ਦੀ ਆਦਤ ਪੱਕ ਜਾਂਦੀ ਹੈ ਅਤੇ ਸਿਮਰਨ ਵਿੱਚੋਂ ਰਸ ਆਉਣ ਲੱਗ ਪੈਂਦਾ ਹੈ। ਫਿਰ ਮਨ ਆਪਣੇ ਆਪ ਸਿਮਰਨ ਵੱਲ ਜਾਂਦਾ ਹੈ ਅਤੇ ਸਿਮਰਨ ਵਿਚ ਲੱਗਾ ਰਹਿੰਦਾ ਹੈ। ਸਿਮਰਨ ਦੁਆਰਾ ਧਿਆਨ ਅੰਦਰ ਇਕਾਗਰ ਹੋ ਜਾਂਦਾ ਹੈ ਤਾਂ ਸ਼ਬਦ ਦੀ ਧੁਨੀ ਵੀ ਸੁਣਾਈ ਦੇਣ ਲੱਗ ਪੈਂਦੀ ਹੈ, ਸ਼ਬਦ ਦਾ ਪ੍ਰਕਾਸ਼ ਵੀ ਦਿਖਾਈ ਦੇਣ ਲੱਗ ਪੈਂਦਾ ਹੈ ਅਤੇ ਅੰਦਰਲੇ ਮੰਡਲਾਂ ਦੀ ਅਨੰਦ-ਭਰੀ ਯਾਤਰਾ ਵੀ ਸ਼ੁਰੂ ਹੋ ਜਾਂਦੀ ਹੈ।

## ਮਨੁ ਰਾਮ ਨਾਮਾ ਬੇਧੀਅਲੇ

ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥[180]
ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥
ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥[181]
ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥[182]
ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥
ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥[183]
ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥
ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥[184]
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥[185]

—ਆਦਿ ਗ੍ਰੰਥ, ਪੰ. 972

ਇਹ ਪਦ ਭਗਤ ਤ੍ਰਿਲੋਚਨ ਦੇ ਇਕ ਪ੍ਰਸ਼ਨ ਦੇ ਉੱਤਰ ਵੱਜੋਂ ਰਚਿਆ ਗਿਆ ਹੈ। ਭਗਤ ਤ੍ਰਿਲੋਚਨ ਨੇ ਨਾਮਦੇਵ ਜੀ ਨੂੰ ਪੁਛਿਆ ਕਿ ਤੁਸੀਂ ਪ੍ਰਭੂ ਦੀ ਭਗਤੀ ਅਤੇ ਦਰਜੀ ਜਾਂ ਛੀਂਬੇ ਦਾ ਕੰਮ, ਇਕੱਠੇ ਕਿਵੇਂ ਕਰ ਸਕਦੇ ਹੋ ਅਤੇ ਸਵਾਰਥ ਤੇ ਪਰਮਾਰਥ ਨੂੰ ਦੋਹਾਂ ਵਿਚ ਸੰਤੁਲਣ ਕਿਵੇਂ ਕਾਇਮ ਰੱਖ ਸਕਦੇ ਹੋ ? ਨਾਮਦੇਵ ਜੀ ਬਹੁਤ ਸਾਰੀਆਂ ਉਪਮਾਵਾਂ ਦੁਆਰਾ ਸਮਝਾਉਂਦੇ ਹਨ ਕਿ ਮੈਂ ਰੋਜ਼ੀ-ਰੋਟੀ ਕਮਾਉਣ ਲਈ ਦੁਨੀਆ ਦੇ ਕੰਮ-ਕਾਜ ਜ਼ਰੂਰ ਕਰਦਾ ਹਾਂ, ਪਰ ਮੇਰਾ ਧਿਆਨ ਸਦਾ ਪਰਮੇਸ਼ਰ ਦੇ ਨਾਮ ਦੇ ਸਿਮਰਨ ਵਿਚ ਲੱਗਾ ਰਹਿੰਦਾ ਹੈ।

ਆਪ ਸਮਝਾਉਂਦੇ ਹਨਃ ਜਿਸ ਤਰ੍ਹਾਂ ਗੁੱਡੀ ਉਡਾਉਣ ਵਾਲਾ ਵਿਅਕਤੀ ਕੋਲ ਖੜ੍ਹੇ ਮਿੱਤਰਾਂ ਨਾਲ ਗੱਲ-ਬਾਤ ਕਰਦਾ ਰਹਿੰਦਾ ਹੈ, ਪਰ ਉਹਦਾ ਧਿਆਨ ਗੁੱਡੀ ਦੀ ਡੋਰ ਵਿਚ ਹੁੰਦਾ ਹੈ, ਉਸੇ ਤਰ੍ਹਾਂ ਸੰਸਾਰਿਕ ਕਾਰ-ਵਿਹਾਰ ਕਰਦੇ ਹੋਏ ਵੀ ਮੇਰਾ ਧਿਆਨ ਨਾਮ ਨਾਲ ਜੁੜਿਆ ਰਹਿੰਦਾ ਹੈ। ਸੁਨਿਆਰਾ ਗਾਹਕਾਂ ਨਾਲ ਗੱਲ-ਬਾਤ ਕਰਦਾ ਹੈ, ਪਰ ਉਹਦਾ ਧਿਆਨ ਘੜੇ ਜਾ ਰਹੇ ਗਹਿਣੇ ਵਿਚ ਹੁੰਦਾ ਹੈ। ਪਿੰਡ ਦੀਆਂ ਸੁਆਣੀਆਂ ਪਾਣੀ ਦੀਆਂ ਭਰੀਆਂ ਗਾਗਰਾਂ ਸਿਰਾਂ ਉੱਤੇ ਰੱਖੀ ਆਪਸ ਵਿਚ ਗੱਲਾਂ-ਬਾਤਾਂ, ਹਾਸਾ-ਠੱਠਾ ਕਰਦੀਆਂ ਰਹਿੰਦੀਆਂ ਹਨ ਪਰ ਉਨ੍ਹਾਂ ਦਾ ਧਿਆਨ ਨਿਰੰਤਰ ਆਪਣੀ-ਆਪਣੀ ਗਾਗਰ ਵਿਚ ਹੁੰਦਾ ਹੈ। ਗਾਂ ਘਾਹ ਚਰਨ ਲਈ ਘਰ ਤੋਂ ਕਈ ਕੋਹ ਦੂਰ ਚਲੀ ਜਾਂਦੀ ਹੈ ਪਰ ਉਹਦਾ ਧਿਆਨ ਪਿੱਛੇ ਘਰ ਵਿਚ ਰਹਿ ਰਹੇ ਵੱਛੇ ਵਿਚ ਰਹਿੰਦਾ ਹੈ। ਉਸੇ ਤਰ੍ਹਾਂ ਦਸ ਇੰਦਰੀਆਂ ਵਾਲੇ

ਘਰ ਵਿਚ ਜਿਸ ਇੰਦਰੀ ਦੇ ਘਾਟ ਉੱਤੇ ਬੈਠ ਕੇ ਕੋਈ ਕਾਰਜ ਕੀਤਾ ਜਾਵੇ, ਪਰ ਧਿਆਨ ਪ੍ਰਭੂ ਵਿਚ ਰਹਿਣਾ ਚਾਹੀਦਾ ਹੈ। ਮਾਤਾ ਘਰ ਦੇ ਸਭ ਕੰਮ-ਕਾਜ ਕਰਦੀ ਹੋਈ ਧਿਆਨ ਬੱਚੇ ਵਿਚ ਰੱਖਦੀ ਹੈ। ਹੇ ਤ੍ਰਿਲੋਚਨ! ਉਸੇ ਤਰ੍ਹਾਂ ਮੈਂ ਦੁਨੀਆ ਦੇ ਸਭ ਕੰਮ-ਕਾਜ ਵੀ ਕਰਦਾ ਹਾਂ ਪਰ ਮੇਰਾ ਧਿਆਨ ਹਮੇਸ਼ਾ ਪ੍ਰਭੂ ਵਿਚ ਲੱਗਾ ਰਹਿੰਦਾ ਹੈ। ਗੁਰੂ ਰਵਿਦਾਸ ਜੀ ਦਾ ਕਥਨ ਹੈ:

ਜਿਹਵਾ ਭਜੈ ਹਰਿ ਨਾਮ ਨਿਤ, ਹੱਥ ਕਰੰਹਿ ਨਿਤ ਕਾਮ।
ਰਵਿਦਾਸ ਭਏ ਨਿਹਚਿੰਤ ਹਮ, ਮਮ ਚਿੰਤ ਕਰੈਂਗੇ ਰਾਮ॥

—ਰਵਿਦਾਸ ਦਰਸ਼ਨ, ਪੰ. 114

ਆਪ ਕਹਿੰਦੇ ਹਨ ਕਿ ਮੇਰੇ ਹੱਥ ਤਾਂ ਕੰਮ-ਕਾਜ ਵਿਚ ਲੱਗੇ ਹੁੰਦੇ ਹਨ ਪਰ ਮੇਰੀ ਜੀਭ ਸਦਾ ਪਰਮਾਤਮਾ ਦੇ ਨਾਮ ਦੇ ਸਿਮਰਨ ਵਿਚ ਲੱਗੀ ਰਹਿੰਦੀ ਹੈ। ਮੈਂ ਪ੍ਰਭੂ ਦੇ ਨਾਮ ਦੇ ਸਿਮਰਨ ਦੁਆਰਾ ਪੂਰੀ ਤਰ੍ਹਾਂ ਨਿਸਚਿੰਤ ਹੋ ਗਿਆ ਹਾਂ। ਹੁਣ ਉਹ ਪ੍ਰਭੂ ਖ਼ੁਦ ਮੇਰੀ ਚਿੰਤਾ ਕਰੇਗਾ।

### *ਏਕ ਮਨ ਏਕ ਚਿਤ ਖੇਲੀਲੈ ਖੇਲਾਰੇ*

ਦੇਵਾ ਨਟਣੀ ਕੌ ਤਨ ਮਨ ਬਾਂਸਾਂ ਬਰਤਾਂ ਮਾਂਹਿ ਰੇ॥[186]
ਅਨੇਕ ਰਾਜਿੰਦਰ ਬੈਠੇ ਤਿਨਹੀ ਸੂੰ ਚਿਤ ਨਾਂਹਿਰੈ॥
ਸੁਮਤਿ ਸਰੀਰ ਸੰਵਾਰੈ ਨਟਣੀ ਨਿਹਾਰੈ॥
ਰਾਮ ਨਾਮ ਨੀਸਾਨ ਬਾਜੈ ਇਹਿ ਤਤ ਪਾਵੈ ਧਾਰੈ॥
ਏਕ ਮਨ ਏਕ ਚਿਤ ਖੇਲੀਲੈ ਖੇਲਾਰੇ॥[187]
ਮਰਕਟ ਮੂਠੀ ਛਾਡਿ ਦੈ ਜਿਉਂ ਮੁਕਤਿ ਭੈਲਾ ਰੇ॥[188]
ਧਰਨੀਧਰ ਸੂੰ ਧਿਆਨ ਲਾਗੋ ਆਪ ਅੰਤਰਜਾਮੀ ਰੇ॥
ਨਾਮਦੇਵ ਨਟਵਾ ਹਵੈ ਨਾਚਿਓ ਤੌ ਰੀਝਇਓ ਸਵਾਮੀ ਰੇ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 71

ਨਾਮਦੇਵ ਜੀ ਨਟਨੀ ਦੀ ਖੇਡ ਦੀ ਸੁੰਦਰ ਉਦਾਹਰਣ ਦਿੰਦੇ ਹੋਏ ਸਮਝਾਉਂਦੇ ਹਨ ਕਿ ਰੱਸੇ ਉੱਤੇ ਚਲਦੇ ਸਮੇਂ ਨਟਨੀ ਕਈ ਤਰ੍ਹਾਂ ਦੇ ਕਰਤਬ ਦਿਖਾਉਂਦੀ ਹੈ, ਪਰ ਉਹਦਾ ਧਿਆਨ ਪੂਰੀ ਤਰ੍ਹਾਂ ਰੱਸੇ ਵਿਚ ਹੁੰਦਾ ਹੈ। ਹੇਠਾਂ ਅਨੇਕ ਲੋਕ ਤਮਾਸ਼ਾ ਦੇਖ ਰਹੇ ਹੁੰਦੇ ਹਨ, ਪਰ ਨਟਨੀ ਆਪਣਾ ਧਿਆਨ ਕਿਸੇ ਵੱਲ ਨਹੀਂ

ਜਾਣ ਦਿੰਦੀ। ਲੋਕ ਬੜੀ ਖ਼ੁਸ਼ੀ ਨਾਲ ਨਟਨੀ ਦੇ ਕਰਤਬ ਦੇਖਦੇ ਹਨ ਪਰ ਨਟਨੀ ਢੋਲ ਦੇ ਤਾਲ ਤੇ ਪੂਰੀ ਤਰ੍ਹਾਂ ਇਕਾਗਰਚਿਤ ਹੋ ਕੇ ਆਪਣੇ ਕਰਤਬ ਦਿਖਾਉਂਦੀ ਰਹਿੰਦੀ ਹੈ।

ਨਾਮਦੇਵ ਜੀ ਇਕ ਹੋਰ ਮਿਸਾਲ ਦਿੰਦੇ ਹਨ। ਬਾਂਦਰ ਫੜਨ ਲਈ ਪਿੱਤਲ ਦੇ ਭਾਂਡੇ ਵਿਚ ਲੱਡੂ ਰੱਖ ਦਿੱਤੇ ਜਾਂਦੇ ਹਨ। ਬਾਂਦਰ ਭਾਂਡੇ ਵਿਚ ਹੱਥ ਪਾ ਕੇ ਲੱਡੂ ਫੜ ਲੈਂਦਾ ਹੈ। ਭਾਂਡੇ ਦਾ ਮੂੰਹ ਬਹੁਤ ਤੰਗ ਹੁੰਦਾ ਹੈ, ਜਿਸ ਕਾਰਨ ਬਾਂਦਰ ਹੱਥ ਬਾਹਰ ਨਹੀਂ ਕੱਢ ਸਕਦਾ। ਉਹ ਲੱਡੂ ਛੱਡਦਾ ਨਹੀਂ ਅਤੇ ਹੱਥ ਬਾਹਰ ਨਹੀਂ ਨਿਕਲਦਾ। ਬਾਂਦਰ ਫੜਿਆ ਜਾਂਦਾ ਹੈ। ਆਪ ਸਮਝਾ ਰਹੇ ਹਨ ਕਿ ਮਾਇਆ ਨੇ ਨਹੀਂ, ਜੀਵ ਨੇ ਮਾਇਆ ਨੂੰ ਜੱਫਾ ਮਾਰਿਆ ਹੋਇਆ ਹੈ। ਜੇ ਉਹ ਪ੍ਰਭੂ ਦੇ ਨਾਮ ਵਿਚ ਮਗਨ ਹੋ ਜਾਏ ਤਾਂ ਉਹਦਾ ਧਿਆਨ ਸਹਿਜੇ ਹੀ ਦੁਨੀਆ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਦੇ ਮੋਹ ਵਿੱਚੋਂ ਨਿਕਲ ਆਵੇਗਾ।

## *ਅਬ ਨ ਬਿਸਾਰੂੰ ਰਾਮ ਸੰਭਾਰੂੰ*

ਅਬ ਨ ਬਿਸਾਰੂੰ ਰਾਮ ਸੰਭਾਰੂੰ। ਜੋ ਰੇ ਬਿਸਾਰੂੰ ਤੋ ਸਬ ਹਾਰੂੰ ॥[189]
ਤਨ ਮਨ ਹਰਿ ਪਰਿ ਛਿਨ ਛਿਨ ਵਾਰੂੰ। ਘੜੀ ਮਹੂਰਤ ਪਲ ਨਹੀਂ ਟਾਰੂੰ ॥
ਸੁਮਿਰਨ ਸਵਾਸਾ ਭਰ ਭਰ ਪੀਊਂ। ਏਕ ਰਾਮ ਗੁੜ ਖਾਇ ਰੇ ਜੀਊਂ ॥
ਆਰੋ ਮਾਂਡਿ ਰਾਮ ਰਟਿ ਲੈ ਹੂੰ ॥ ਜੌ ਰੇ ਬਿਸਾਰੌਂ ਤੌਂ ਰੋਇ ਦੈ ਹੂੰ ॥[190]
ਨਾਮਦੇਵ ਕਹੈ ਔਰ ਆਸ ਨ ਕਰਿ ਹੂੰ। ਰਾਮ ਨਾਮ ਧਨ ਲਾਗਿਓ ਮਰਿ ਹੂੰ ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 37

ਮੈਂ ਪ੍ਰਭੂ ਨੂੰ ਕਦੇ ਨਹੀਂ ਭੁਲਾ ਸਕਦਾ। ਮੈਂ ਇਹ ਗੱਲ ਚੰਗੀ ਤਰ੍ਹਾਂ ਪੱਲੇ ਬੰਨ੍ਹ ਲਈ ਹੈ ਕਿ ਪ੍ਰਭੂ ਦੇ ਨਾਮ ਦੇ ਸਿਮਰਨ ਤੋਂ ਬਿਨਾਂ ਮਨੁੱਖ-ਜਨਮ ਵਿਅਰਥ ਹੈ। ਮੈਂ ਆਪਣਾ ਤਨ-ਮਨ ਪ੍ਰਭੂ ਉੱਤੇ ਕੁਰਬਾਨ ਕਰ ਕੇ, ਪਲ-ਪਲ, ਘੜੀ-ਘੜੀ ਉਹਦੇ ਧਿਆਨ ਵਿਚ ਲੱਗਾ ਰਹਾਂਗਾ। ਮੈਂ ਹਰ ਸਾਹ ਨਾਲ ਉਹਦਾ ਸਿਮਰਨ ਕਰਦਾ ਹਾਂ। ਜੇ ਮੈਂ ਇਕ-ਮਨ, ਇਕ-ਚਿੱਤ ਹੋ ਕੇ ਨਾਮ ਦਾ ਸਿਮਰਨ ਨਹੀਂ ਕਰਾਂਗਾ ਤਾਂ ਮੈਨੂੰ ਬਹੁਤ ਪਛਤਾਵਾ ਹੋਵੇਗਾ। ਮੇਰੀਆਂ ਸਭ ਇੱਛਾਵਾਂ ਖ਼ਤਮ ਹੋ ਗਈਆਂ ਹਨ। ਹੁਣ ਮਨ ਵਿਚ ਸਿਰਫ਼ ਇਹ ਇੱਛਾ ਹੈ ਕਿ ਸ਼ਬਦ ਜਾਂ ਨਾਮ ਦੀ ਕਮਾਈ ਦੁਆਰਾ ਜਿਉਂਦੇ-ਜੀ ਮਰਨ ਦਾ ਅਭਿਆਸ ਕਰਦਾ ਰਹਾਂ।

## *ਜਿਊਂਦੇ-ਜੀ ਮਰਨਾ*

ਜਦ ਸਿਮਰਨ ਅਤੇ ਧਿਆਨ ਦੁਆਰਾ ਮਨ ਅਤੇ ਆਤਮਾ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਪੂਰੀ ਤਰ੍ਹਾਂ ਇਕਾਗਰ ਅਤੇ ਥਿਰ ਹੋ ਜਾਂਦੇ ਹਨ ਤਾਂ ਸਰੀਰ ਦਾ ਅੱਖਾਂ ਤੋਂ ਹੇਠਲਾ ਹਿੱਸਾ ਪੂਰੀ ਤਰ੍ਹਾਂ ਸੁੰਨ ਹੋ ਜਾਂਦਾ ਹੈ। ਇਸ ਨੂੰ ਪੂਰਨ ਇਕਾਗਰਤਾ, ਸਮਾਧੀ ਜਾਂ ਸੁੰਨ-ਸਮਾਧੀ ਦੀ ਅਵਸਥਾ ਕਿਹਾ ਜਾਂਦਾ ਹੈ। ਇਸ ਅਵਸਥਾ ਵਿਚ ਸਰੀਰ ਦਾ ਅੱਖਾਂ ਤੋਂ ਹੇਠਲਾ ਭਾਗ ਮੁਰਦੇ ਸਮਾਨ ਹੋ ਜਾਂਦਾ ਹੈ, ਪਰ ਅੱਖਾਂ ਤੋਂ ਉੱਪਰ ਆਤਮਾ ਪੂਰੀ ਤਰ੍ਹਾਂ ਚੇਤਨ ਹੁੰਦੀ ਹੈ। ਜਦ ਤੱਕ ਧਿਆਨ ਅੱਖਾਂ ਤੋਂ ਉੱਪਰ ਥਿਰ ਰਹਿੰਦਾ ਹੈ, ਸਰੀਰ ਦਾ ਹੇਠਲਾ ਹਿੱਸਾ ਮੁਰਦੇ ਵਾਂਗ ਰਹਿੰਦਾ ਹੈ। ਜਦ ਧਿਆਨ ਦੁਬਾਰਾ ਅੱਖਾਂ ਤੋਂ ਹੇਠਾਂ ਉੱਤਰ ਆਉਂਦਾ ਹੈ ਤਾਂ ਅੱਖਾਂ ਤੋਂ ਹੇਠਲਾ ਭਾਗ ਮੁੜ ਚੇਤਨ ਹੋ ਜਾਂਦਾ ਹੈ।

ਇਹ ਕਿਰਿਆ ਮੌਤ ਨਾਲ ਮਿਲਦੀ-ਜੁਲਦੀ ਹੈ। ਮੌਤ ਦੇ ਸਮੇਂ ਆਤਮਾ ਸਰੀਰ ਨੂੰ ਹਮੇਸ਼ਾ ਲਈ ਛੱਡ ਦਿੰਦੀ ਹੈ ਪਰ ਇਸ ਰੂਹਾਨੀ ਅਭਿਆਸ ਵਿਚ ਆਤਮਾ ਸਰੀਰ ਦੇ ਨੌਂ ਦੁਆਰਿਆਂ ਵਿੱਚੋਂ ਸਿਮਟ ਕੇ ਅਤੇ ਅੱਖਾਂ ਤੋਂ ਉੱਪਰ ਪਹੁੰਚ ਕੇ ਅੰਦਰਲੇ ਰੂਹਾਨੀ ਮੰਡਲਾਂ ਵਿਚ ਦਾਖ਼ਲ ਹੋ ਜਾਂਦੀ ਹੈ। ਇਸ ਕਿਰਿਆ ਵਿਚ ਜ਼ਿੰਦਗੀ ਅਤੇ ਮੌਤ ਨਾਲ-ਨਾਲ ਚੱਲਦੇ ਹਨ। ਇਸ ਲਈ ਸੰਤ-ਮਹਾਤਮਾਂ ਇਸ ਨੂੰ ਜਿਊਂਦੇ-ਜੀ ਮਰਨਾ ਕਹਿੰਦੇ ਹਨ। ਮੌਤ ਵੱਸ ਵਿਚ ਨਹੀਂ ਹੁੰਦੀ ਪਰ ਜਿਊਂਦੇ-ਜੀ ਮਰਨ ਦਾ ਅਭਿਆਸ ਕਰਨ ਵਾਲਾ ਸਾਧਕ, ਮਰਜ਼ੀ ਮੁਤਾਬਕ ਧਿਆਨ ਨੂੰ ਅੱਖਾਂ ਤੋਂ ਉੱਪਰ ਲਿਜਾ ਕੇ ਸਰੀਰ ਦੇ ਹੇਠਲੇ ਭਾਗ ਵੱਲੋਂ ਮੁਰਦਾ ਹੋ ਸਕਦਾ ਹੈ ਅਤੇ ਜਦ ਚਾਹੇ ਧਿਆਨ ਨੂੰ ਅੱਖਾਂ ਤੋਂ ਹੇਠਲੇ ਭਾਗ ਵਿਚ ਉਤਾਰ ਕੇ ਮੁੜ ਜ਼ਿੰਦਾ ਹੋ ਸਕਦਾ ਹੈ।

## *ਧਯਾਨ ਧਰੋ ਹੋ ਕੇ ਇਕ-ਮਨ, ਇਕ-ਚਿਤ*

ਸਮਾਧੀ ਵਿਚ ਜੋ ਰਹਿੰਦਾ ਨਿੱਤ ਮਗਨ,
ਜੀਭਾ ਤੋਂ ਕੋਈ ਨਾ ਕਹਿੰਦਾ ਬਚਨ,
ਰਾਮ ਨਾਮ ਤੋਂ ਬਿਨਾਂ ਨਹੀਂ ਸੰਤੋਖ,
ਧਿਆਨ ਧਰੋ ਹੋ ਕੇ ਇਕ-ਮਨ, ਇਕ-ਚਿਤ।
ਉਨਮਨੀ ਭਗਤੀ ਮੇਰੀ ਪ੍ਰੇਮ-ਭਰਪੂਰ,
ਉਸ ਵਿਚ ਦਿਸਦਾ ਪ੍ਰਭੂ ਦਾ ਨੂਰ।

ਜੜ ਚੇਤਨ ਵਿਚ ਦਿਸ ਆਵੇ ਇਕ ਸਰੂਪ,
ਹੇ ਨਾਮਾ! ਅੱਖ ਦੀ ਪੁਤਲੀ ਵਿਚ ਉਸੇ ਦਾ ਸਰੂਪ,
ਚੇਤਨ ਹੋ ਕੇ ਬਣ ਜਾਂਦਾ ਜੋ ਵਿਸ਼ਵ ਦਾ ਰੂਪ।

***ਸਮਾਧਿਸਥ ਸਦਾ ਰਹੇ ਸਮਾਧਾਨ***

*—ਸ਼੍ਰੀ ਨਾਮਦੇਵ ਗਾਥਾ, ਅਭੰਗ 2030*

ਇਸ ਪਦ ਵਿਚ ਨਾਮਦੇਵ ਜੀ ਚੇਤਨਾ ਦੇ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਪੂਰੀ ਤਰ੍ਹਾਂ ਇਕਾਗਰ ਅਤੇ ਥਿਰ ਹੋ ਜਾਣ ਭਾਵ ਸਮਾਧੀ ਦੀ ਅਵਸਥਾ ਦਾ ਵਰਨਨ ਕਰਦੇ ਹਨ। ਆਪ ਕਹਿੰਦੇ ਹਨ ਕਿ ਰੂਹਾਨੀ ਤਰੱਕੀ ਦਾ ਸਾਰਾ ਭੇਦ ਇਸ ਅਵਸਥਾ ਵਿਚ ਪਹੁੰਚ ਕੇ ਪ੍ਰਾਪਤ ਹੁੰਦਾ ਹੈ ਅਤੇ ਪ੍ਰਭੂ ਦੀ ਪ੍ਰਾਪਤੀ ਦਾ ਸਾਧਨ ਵੀ ਇਹ ਅਵਸਥਾ ਹੀ ਹੈ।

ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦੇ ਧਿਆਨ ਵਿਚ ਨਿਰੰਤਰ ਮਗਨ ਰਹਿਣ ਵਾਲੇ ਸਾਧਕ ਦਾ ਮਨ ਸ਼ਾਂਤ ਅਤੇ ਥਿਰ ਹੋ ਜਾਂਦਾ ਹੈ। ਉਹਨੂੰ ਅਫੁਰ-ਸਮਾਧੀ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਇਸ ਅਵਸਥਾ ਵਿਚ ਮਿਲਣ ਵਾਲੇ ਅਲੌਕਿਕ ਅਨੰਦ ਨੂੰ ਬਿਆਨ ਕਰ ਸਕਣਾ ਅਸੰਭਵ ਹੈ। ਅਜਿਹਾ ਅਨੰਦ, ਅਜਿਹੀ ਸ਼ਾਂਤੀ ਕਿਸੇ ਦੂਜੇ ਸਾਧਨ ਦੁਆਰਾ ਪ੍ਰਾਪਤ ਕਰ ਸਕਣਾ ਅਸੰਭਵ ਹੈ। ਇਸ ਲਈ ਸਿਮਰਨ ਅਤੇ ਧਿਆਨ ਦੁਆਰਾ ਮਨ ਨੂੰ ਅੱਖਾਂ ਤੋਂ ਉੱਪਰ ਇਕਾਗਰ ਅਤੇ ਥਿਰ ਕਰਨ ਦਾ ਯਤਨ ਕਰਨਾ ਚਾਹੀਦਾ ਹੈ। ਇਸ ਨਾਲ ਉਨਮਨੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ, ਜਿਸ ਵਿਚ ਮਨ ਪ੍ਰਭੂ ਦੇ ਪ੍ਰੇਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਅਤੇ ਆਤਮਾ ਨੂੰ ਨਿੱਜ-ਸਰੂਪ ਦੀ ਪਛਾਣ ਹੋ ਜਾਂਦੀ ਹੈ। ਇਸ ਨੂੰ ਸੋਝੀ ਹੋ ਜਾਂਦੀ ਹੈ ਕਿ ਮੈਂ ਪ੍ਰਭੂ ਦੀ ਅੰਸ਼ ਹਾਂ। ਇਸ ਅਵਸਥਾ ਵਿਚ ਅੰਦਰਲੀ ਅੱਖ[191] ਖੁੱਲ੍ਹ ਜਾਂਦੀ ਹੈ, ਜਿਸ ਨਾਲ ਆਤਮਾ ਪ੍ਰਭੂ ਦੇ ਦਰਸ਼ਨ ਕਰਨ ਦੇ ਸਮਰੱਥ ਹੋ ਜਾਂਦੀ ਹੈ।

## *ਜਿਤਾਚੀ ਮਰਣ ਆਲੇਂਸੇਂ ਹਾਤਾਂ*

ਪੰਜਾਂ ਤੱਤਾਂ ਦੀ ਬਣੀ ਦੇਹ,
ਪੰਜਾਂ ਤੱਤਾਂ ਵਿਚ ਹੋ ਗਈ ਲੀਨ,
ਤਾਂ ਫਿਰ ਮ੍ਰਿਤੂ ਕਿਸ ਦੀ ਹੋਈ?
ਮੈਂ ਤਾਂ ਹਾਂ ਮਰਨ ਤੋਂ ਪਰੇ।
ਨਾਮ ਦੇਵ ਨੂੰ ਕਹਿੰਦਾ ਗੁਰੂ ਖੇਚਰ,

ਸਿੱਖ ਲਿਆ ਹੈ ਜਿਊਂਦੇ-ਜੀ ਮਰਨਾ,
ਸਤਿਗੁਰੂ ਦੇ ਗਿਆਨ ਦੁਆਰਾ।

*ਆਪ ਤੇਜ ਵਾਯੂ ਪ੍ਰਿਥਵੀ ਗਗਨ*
*—ਸ਼੍ਰੀ ਨਾਮਦੇਵ ਗਾਥਾ, ਅਭੰਗ 1365*

ਨਾਮਦੇਵ ਜੀ ਕਹਿੰਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਮੈਂ ਜਿਊਂਦੇ-ਜੀ ਮਰਨਾ ਸਿੱਖ ਲਿਆ ਹੈ ਅਤੇ ਮੈਂ ਆਵਾਗਵਣ ਦੇ ਚੱਕਰ ਤੋਂ ਛੁੱਟ ਗਿਆ ਹਾਂ। ਮੈਂ ਨਾਮ ਦੇ ਅਭਿਆਸ ਦੁਆਰਾ ਮੌਤ ਉੱਤੇ ਜਿੱਤ ਪ੍ਰਾਪਤ ਕਰ ਲਈ ਹੈ। ਮੈਂ ਮੌਤ ਦੇ ਡਰ ਤੋਂ ਸਦਾ ਲਈ ਮੁਕਤ ਹੋ ਗਿਆ ਹਾਂ। ਮੌਤ ਦੇ ਸਮੇਂ ਮਿੱਟੀ, ਪਾਣੀ, ਅੱਗ, ਹਵਾ ਅਤੇ ਆਕਾਸ਼ ਆਪੋ-ਆਪਣੇ ਸ੍ਰੋਤ ਵਿਚ ਸਮਾ ਜਾਂਦੇ ਹਨ ਤਾਂ ਫਿਰ ਇਨ੍ਹਾਂ ਵਿੱਚੋਂ ਮੇਰਾ ਕੌਣ ਹੈ? ਆਪ ਦਾ ਭਾਵ ਹੈ ਕਿ ਮੌਤ ਤੋਂ ਬਾਅਦ ਪੰਜੇ ਤੱਤ ਆਪੋ-ਆਪਣੇ ਸ੍ਰੋਤ ਵਿਚ ਸਮਾ ਜਾਂਦੇ ਹਨ ਅਤੇ ਆਤਮਾ ਅਮਰ ਹੈ। ਇਸ ਲਈ ਮੌਤ ਕਿਸੇ ਦੀ ਵੀ ਨਹੀਂ ਹੁੰਦੀ। ਆਪ ਆਪਣੇ ਸਤਿਗੁਰੂ ਦੇ ਹਵਾਲੇ ਨਾਲ ਕਹਿੰਦੇ ਹਨ: ਵਿਸ਼ੋਭਾ ਖੇਚਰ ਕਹਿੰਦੇ ਹਨ: ਹੇ ਨਾਮਾ! ਤੂੰ ਜਿਊਂਦੇ-ਜੀ ਮਰਨ ਦਾ ਅਨੁਭਵ ਕਰ ਲਿਆ ਹੈ, ਹੁਣ ਤੇਰੇ ਲਈ ਮੌਤ ਕੋਈ ਅਰਥ ਨਹੀਂ ਰੱਖਦੀ।

ਸਮਾਧੀ ਜਾਂ ਜਿਊਂਦੇ-ਜੀ ਮਰਨ ਦੀ ਅਵਸਥਾ ਵਿਚ ਆਤਮਾ ਦੀ ਅੰਦਰ ਦੇਖਣ ਦੀ ਸ਼ਕਤੀ ਨਿਰਤ ਅਤੇ ਸੁਣਨ ਦੀ ਸ਼ਕਤੀ ਸੁਰਤ ਜਾਗ੍ਰਤ ਹੋ ਜਾਂਦੀ ਹੈ। ਨਿਰਤ ਸ਼ਬਦ ਦੇ ਪ੍ਰਕਾਸ਼ ਅਤੇ ਸੁਰਤ ਸ਼ਬਦ ਦੀ ਧੁਨੀ ਵਿਚ ਲੀਨ ਹੋ ਜਾਂਦੀ ਹੈ, ਜਿਸ ਨਾਲ ਆਤਮਾ ਦੀ ਅੰਦਰਲੇ ਰੂਹਾਨੀ ਜਗਤ ਵਿਚ ਚੜ੍ਹਾਈ ਸ਼ੁਰੂ ਹੋ ਜਾਂਦੀ ਹੈ।

ਸੰਤਾਂ-ਮਹਾਤਮਾਂ ਨੇ ਅੱਖਾਂ ਤੋਂ ਉੱਪਰ ਸੱਚਖੰਡ ਤੱਕ ਦੇ ਰੂਹਾਨੀ ਜਗਤ ਨੂੰ ਪੰਜ ਪ੍ਰਮੁੱਖ ਮੰਡਲਾਂ ਵਿਚ ਵੰਡਿਆਂ ਹੈ। ਹਰ ਮੰਡਲ ਦੀ ਪ੍ਰਕ੍ਰਿਤੀ ਅਨੁਸਾਰ ਉਸ ਵਿਚ ਸ਼ਬਦ ਦੀ ਧੁਨੀ ਵੱਖ-ਵੱਖ ਰੂਪ ਵਿਚ ਸੁਣਾਈ ਦਿੰਦੀ ਹੈ ਅਤੇ ਸ਼ਬਦ ਦਾ ਪ੍ਰਕਾਸ਼ ਵੱਖ-ਵੱਖ ਰੂਪ ਵਿਚ ਦਿਖਾਈ ਦਿੰਦਾ ਹੈ। ਝੀਲ ਵਿੱਚੋਂ ਨਿਕਲਣ ਸਮੇਂ ਪਾਣੀ ਦੀ ਆਵਾਜ਼ ਹੋਰ ਹੁੰਦੀ ਹੈ, ਝਰਨਾ ਬਣ ਕੇ ਹੇਠਾਂ ਡਿਗਦੇ ਸਮੇਂ ਹੋਰ ਹੁੰਦੀ ਹੈ। ਮੈਦਾਨਾਂ ਵਿਚ ਪਹੁੰਚ ਕੇ ਆਵਾਜ਼ ਫਿਰ ਬਦਲ ਜਾਂਦੀ ਹੈ, ਡੈਲਟੇ ਵਿਚ ਪਹੁੰਚ ਕੇ ਆਵਾਜ਼ ਹੋਰ ਹੋ ਜਾਂਦੀ ਹੈ ਅਤੇ ਸਮੁੰਦਰ ਵਿਚ ਸਮਾ ਕੇ ਆਵਾਜ਼ ਫਿਰ ਬਦਲ ਜਾਂਦੀ ਹੈ। ਇਸੇ ਤਰ੍ਹਾਂ ਸ਼ਬਦ ਇੱਕੋ ਹੈ ਪਰ ਵੱਖ-ਵੱਖ ਮੰਡਲਾਂ ਵਿਚ ਇਹ ਧੁਨੀ ਵੱਖ-ਵੱਖ ਸੁਣਾਈ ਦਿੰਦੀ ਹੈ। ਕਿਸੇ ਮੰਡਲ ਵਿਚ ਸ਼ਬਦ ਦੀ ਆਵਾਜ਼ ਘੜਿਆਲ ਜਾਂ ਸੰਖ ਜਿਹੀ ਪ੍ਰਤੀਤ ਹੁੰਦੀ ਹੈ, ਕਿਸੇ ਵਿਚ ਬੱਦਲਾਂ ਦੀ ਗਰਜ

ਵਰਗੀ ਅਤੇ ਕਿਸੇ ਮੰਡਲ ਵਿਚ ਮੁਰਲੀ ਅਤੇ ਵੀਣਾ ਜਿਹੀ। ਬਿਜਲੀ ਦੇ ਬਲਬ ਉੱਤੇ ਲਾਲ ਰੰਗ ਦਾ ਵਰਕ ਚੜ੍ਹਾ ਦਿੱਤਾ ਜਾਵੇ ਤਾਂ ਉਹਦੇ ਵਿੱਚੋਂ ਨਿਕਲ ਰਿਹਾ ਪ੍ਰਕਾਸ਼ ਵੀ ਲਾਲ ਪ੍ਰਤੀਤ ਹੁੰਦਾ ਹੈ। ਪ੍ਰਕਾਸ਼ ਲਾਲ ਨਹੀਂ ਹੁੰਦਾ, ਸਿਰਫ਼ ਲਾਲ ਵਰਕ ਦੇ ਕਾਰਨ ਲਾਲ ਪ੍ਰਤੀਤ ਹੁੰਦਾ ਹੈ। ਇਸੇ ਤਰ੍ਹਾਂ ਵੱਖ-ਵੱਖ ਮੰਡਲਾਂ ਵਿਚ ਸ਼ਬਦ ਦਾ ਪ੍ਰਕਾਸ਼ ਵੱਖ-ਵੱਖ ਰੰਗਾਂ ਵਿਚ ਦਿਖਾਈ ਦਿੰਦਾ ਹੈ। ਸੰਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਅੰਦਰਲੇ ਰੂਹਾਨੀ ਮੰਡਲਾਂ ਦਾ ਵਿਸਤਾਰਪੂਰਵਕ ਵਰਨਨ ਕੀਤਾ ਹੈ ਅਤੇ ਵੱਖ-ਵੱਖ ਮੰਡਲਾਂ ਵਿਚ ਹੋਣ ਵਾਲੇ ਸ਼ਬਦ ਦੀ ਧੁਨੀ ਅਤੇ ਸ਼ਬਦ ਦੇ ਪ੍ਰਕਾਸ਼ ਦੇ ਅਨੁਭਵ ਦਾ ਉਲੇਖ ਕੀਤਾ ਹੈ।

## *ਪਾ ਲਈ ਮੁਕਤੀ ਜਿਉਂਦੇ-ਜੀ ਨਾਮ ਦੀ ਗਰਜ ਸੁਣ ਕੇ*

ਪਾ ਲਈ ਮੁਕਤੀ ਜਿਉਂਦੇ-ਜੀ ਨਾਮ ਦੀ ਗਰਜ ਸੁਣ ਕੇ,
ਹਰੀ ਸੇਵਾ ਦਾ ਹੱਕ ਪਾਇਆ ਨਾਮ ਨਾਲ ਜੁੜ ਕੇ।
ਹੇ ਪ੍ਰਭੂ! ਤੂੰ ਹੀ ਪਿਤਾ ਹੈਂ, ਮਾਤਾ ਹੈਂ ਤੂੰ ਹੀ,
ਪ੍ਰੇਮ ਦੀ ਲਗਨ ਲਾਈ ਹੈ ਤੂੰ ਹੀ।
ਤੇਰੇ ਕਰਜ਼ੇ ਤੋਂ ਕਿਵੇਂ ਹੋਵਾਂ ਸੁਰਖਰੂ,
ਮੁਕਤ ਕੀਤਾ ਤੂੰ ਜਨਮ-ਮਰਨ ਦੇ ਬੰਧਨ ਤੋਂ।
ਕਹੇ ਨਾਮ ਦੇਵ, ਵੇਦ ਪੁਰਾਣ ਨਹੀਂ ਜਾਣਦੇ ਭੇਦ ਨਾਮ ਦਾ,
ਨਾਮ ਦੁਆਰਾ ਮੈਂ ਬਣ ਗਿਆ ਭਾਗੀ ਮੁਕਤੀ ਦਾ।

***ਜੀਵਨਮੁਕਤ ਕੇਲੋਂ ਨਾਮਾਚੇ ਗਜਰੀਂ***

*—ਸ਼੍ਰੀ ਨਾਮਦੇਵ ਗਾਥਾ, ਅਭੰਗ 1502*

ਧਿਆਨ ਦੇ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਪੂਰੀ ਤਰ੍ਹਾਂ ਇਕਾਗਰ ਅਤੇ ਥਿਰ ਹੋ ਜਾਣ ਤੇ ਆਤਮਾ ਨੂੰ ਸ਼ਬਦ ਦੀਆਂ ਕਈ ਤਰ੍ਹਾਂ ਦੀਆਂ ਧੁਨੀਆਂ ਸੁਣਾਈ ਦਿੰਦੀਆਂ ਹਨ। ਏਥੇ ਨਾਮਦੇਵ ਜੀ ਸ਼ਬਦ ਦੀ ਬੱਦਲਾਂ ਵਰਗੀ ਗਰਜ ਦਾ ਉਲੇਖ ਕਰਦੇ ਹਨ। ਆਪ ਕਹਿੰਦੇ ਹਨ ਕਿ ਨਾਮ ਦੀ ਗਰਜ ਨੇ ਮੈਨੂੰ ਜਿਉਂਦੇ-ਜੀ ਮੁਕਤੀ ਪ੍ਰਾਪਤ ਕਰਵਾ ਦਿੱਤੀ ਅਤੇ ਪਰਮੇਸ਼ਰ ਦੀ ਸੇਵਾ ਕਰ ਸਕਣ ਦੀ ਸਮਰੱਥਾ ਬਖ਼ਸ਼ ਦਿੱਤੀ। ਹੇ ਪ੍ਰਭੂ! ਤੂੰ ਹੀ ਮੇਰੀ ਮਾਤਾ ਹੈਂ, ਤੂੰ ਹੀ ਮੇਰਾ ਪਿਤਾ ਹੈਂ। ਤੂੰ ਮੈਨੂੰ ਭਵਸਾਗਰ ਵਿੱਚੋਂ ਬਾਹਰ ਕੱਢ ਲਿਆ ਹੈ। ਮੈਂ ਤੇਰੀ ਇਸ ਦਇਆ ਦਾ ਕਰਜ਼ਾ ਕਦੇ ਨਹੀਂ ਉਤਾਰ ਸਕਦਾ। ਤੂੰ ਮੈਨੂੰ ਆਪਣੇ ਪ੍ਰੇਮ ਦੀ ਉਹ ਅਮੋਲਕ ਦਾਤ ਬਖ਼ਸ਼ੀ ਹੈ, ਜਿਸ

ਨਾਲ ਮੈਂ ਮੁਕਤੀ ਦਾ ਹੱਕਦਾਰ ਬਣ ਗਿਆ ਹਾਂ। ਇਹ ਸਾਰਾ ਭੇਦ ਵੇਦਾਂ, ਪੁਰਾਣਾਂ, ਆਦਿ ਦੀ ਪਹੁੰਚ ਤੋਂ ਪਰੇ ਹੈ।

ਮੌਤ ਦੇ ਸਮੇਂ ਜਦ ਆਤਮਾ ਪੈਰਾਂ ਦੇ ਤਲਿਆਂ ਤੋਂ ਉੱਪਰ ਵੱਲ ਸਿਮਟਦੀ ਹੈ ਤਾਂ ਸਰੀਰ ਨੂੰ ਅਕਹਿ ਪੀੜ ਬਰਦਾਸ਼ਤ ਕਰਨੀ ਪੈਂਦੀ ਹੈ। ਸਹਿਜੋ ਬਾਈ ਲਿਖਦੀ ਹੈ:

ਸਹਜੋ ਮਿਰਤੂ ਕੇ ਸਮਯ, ਪੀੜਾ ਹੋਯ ਅਪਾਰ।
ਬੀਛੂ ਏਕ ਹਜਾਰ ਜਿਉਂ, ਡੰਕ ਲਗੈ ਇਕਸਾਰ॥

—ਸਹਿਜੋ ਬਾਈ ਕੀ ਬਾਨੀ, ਪੰ. 29

ਜਦ ਸਾਧਕ ਸਿਮਰਨ ਅਤੇ ਧਿਆਨ ਰਾਹੀਂ ਆਪਣੀ ਸੁਰਤ ਅੱਖਾਂ ਤੋਂ ਉੱਪਰ ਇਕਾਗਰ ਕਰਦਾ ਹੈ ਤਾਂ ਜਿਉਂ-ਜਿਉਂ ਧਿਆਨ ਪੈਰਾਂ ਦੇ ਤਲਿਆਂ ਤੋਂ ਉੱਪਰ ਵੱਲ ਸਿਮਟਦਾ ਹੈ, ਉਹਨੂੰ ਸਰੀਰ ਵਿਚ ਪੀੜ ਮਹਿਸੂਸ ਹੁੰਦੀ ਹੈ। ਜਦ ਅਭਿਆਸ ਪੱਕ ਜਾਂਦਾ ਹੈ ਤਾਂ ਧਿਆਨ ਸਹਿਜੇ ਹੀ ਅੱਖਾਂ ਤੋਂ ਉੱਪਰ ਥਿਰ ਹੋ ਜਾਂਦਾ ਹੈ। ਇਹ ਅਵਸਥਾ ਪ੍ਰਾਪਤ ਹੋ ਜਾਣ ਨਾਲ, ਨਾ ਸਿਰਫ਼ ਮੌਤ ਦਾ ਭਉ ਸਦਾ ਲਈ ਦੂਰ ਹੋ ਜਾਂਦਾ ਹੈ, ਸਗੋਂ ਸ਼ਬਦ ਦੀ ਧੁਨੀ ਅਤੇ ਪ੍ਰਕਾਸ਼ ਵਿੱਚੋਂ ਉਹ ਅਦਭੁਤ ਅਨੰਦ ਵੀ ਮਿਲਦਾ ਹੈ, ਜਿਸ ਨੂੰ ਸ਼ਬਦਾਂ ਵਿਚ ਬਿਆਨ ਕਰ ਸਕਣਾ ਅਸੰਭਵ ਹੈ। ਨਾਮਦੇਵ ਜੀ ਕਹਿੰਦੇ ਹਨ:

ਜਉ ਗੁਰਦੇਉ ਤ ਬੈਕੁੰਠ ਤਰੈ॥ ਜਉ ਗੁਰਦੇਉ ਤ ਜੀਵਤ ਮਰੈ॥

—ਆਦਿ ਗ੍ਰੰਥ, ਪੰ. 1166

ਜਦ ਗੁਰੂ ਦੇ ਉਪਦੇਸ਼ ਅਨੁਸਾਰ ਜਿਊਂਦੇ-ਜੀ ਮਰਨ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਾਂ ਜੀਵ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ ਅਤੇ ਉਹ ਪ੍ਰਭੂ ਦੇ ਨਿਜ-ਧਾਮ ਵਿਚ ਪਹੁੰਚ ਜਾਂਦਾ ਹੈ।

ਕਬੀਰ ਸਾਹਿਬ ਆਪਣੀ ਬਾਨੀ ਵਿਚ ਇਸੇ ਤਰ੍ਹਾਂ ਦਾ ਹੀ ਭਾਵ ਪ੍ਰਗਟ ਕਰਦੇ ਹੋਏ ਕਹਿੰਦੇ ਹਨ:

ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥

—ਆਦਿ ਗ੍ਰੰਥ, ਪੰ. 1365

ਸ਼ੁਰੂ ਵਿਚ ਜਿਊਂਦੇ-ਜੀ ਮਰਨ ਦੀ ਅਵਸਥਾ ਪ੍ਰਾਪਤ ਕਰਨ ਵਿਚ ਸਮਾਂ ਲਗਦਾ ਹੈ, ਪਰ ਅਭਿਆਸ ਪੱਕ ਜਾਣ ਤੇ ਸਾਧਕ ਜਦ ਚਾਹੇ ਧਿਆਨ ਨੂੰ ਸਰੀਰ

ਦੇ ਅੱਖਾਂ ਤੋਂ ਹੇਠਲੇ ਭਾਗ 'ਚੋਂ ਸਮੇਟ ਕੇ ਅੱਖਾਂ ਤੋਂ ਉੱਪਰ ਇਕਾਗਰ ਅਤੇ ਖਿਰ ਕਰ ਕੇ, ਸਰੀਰ ਅਤੇ ਸੰਸਾਰ ਵੱਲ ਮਰ ਸਕਦਾ ਹੈ ਅਤੇ ਜਦ ਚਾਹੇ ਧਿਆਨ ਨੂੰ ਮੁੜ ਨੌਂ ਦੁਆਰਿਆਂ ਵਿਚ ਉਤਾਰ ਕੇ ਸਰੀਰ ਅਤੇ ਸੰਸਾਰ ਵੱਲ ਜ਼ਿੰਦਾ ਹੋ ਸਕਦਾ ਹੈ। ਗੁਰੂ ਨਾਨਕ ਦੇਵ ਜੀ ਕਹਿੰਦੇ ਹਨ:

ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ॥

—ਆਦਿ ਗ੍ਰੰਥ, ਪੰ. 21

ਜਿਹੜਾ ਸਾਧਕ ਪੂਰੇ ਗੁਰੂ ਦੇ ਉਪਦੇਸ਼ ਅਨੁਸਾਰ ਜਿਊਂਦੇ-ਜੀ ਮਰਨ ਦਾ ਅਭਿਆਸ ਕਰਦਾ ਹੈ, ਉਹਨੂੰ ਆਪਣੇ ਅੰਦਰ ਅਨਹਦ ਸ਼ਬਦ ਦੀ ਮਿੱਠੀ-ਪਿਆਰੀ ਧੁਨੀ ਸੁਣਾਈ ਦੇਣ ਲੱਗ ਪੈਂਦੀ ਹੈ ਅਤੇ ਜਿਊਂਦੇ-ਜੀ ਪਰਮ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮਦੇਵ ਜੀ ਕਹਿੰਦੇ ਹਨ:

## *ਦੀਪਕ ਪਖੈ ਤੇਲ ਬਿਨ ਬਾਤੀ*

ਝਿਲਿਮਿਲਿ ਝਿਲਿਮਿਲਿ ਝਿਲਿਮਿਲਿ ਤਾਰਾ।
ਸੋ ਝਿਲਿਮਿਲਿ ਤਿਹੁੰ ਲੋਕ ਪਿਆਰਾ॥
ਰਹੈ ਅਕਾਸ ਪਡੈ ਨਹੀਂ ਦ੍ਰਿਸ਼ਟੀ। ਪਕੜਯਾ ਜਾਇ ਨ ਆਵੈ ਮੁਸ਼ਟੀ॥[192]
ਦੀਪਕ ਪਖੈ ਤੇਲ ਬਿਨ ਬਾਤੀ। ਜੋਤਿ ਸਰੂਪ ਬਲੈ ਦਿਨ ਰਾਤੀ॥[193]
ਭਣਤ ਨਾਮਦੇਵ ਅਮਰ ਪਦ ਪਰਸਯਾ।
ਪਿੰਡਭਯਾ ਮੁਕਤਿ ਤਯਾ ਤਤ ਦਰਸਯਾ॥[194]

—ਨਾਮਦੇਵ ਗਾਥਾ, ਅਭੰਗ 2213

ਆਪ ਅੰਤਰਮੁਖ ਰੂਹਾਨੀ ਅਨੁਭਵ ਦਾ ਵਰਨਨ ਕਰਦੇ ਹੋਏ ਕਹਿੰਦੇ ਹਨ ਕਿ ਅੰਦਰ ਤਾਰੇ ਦਾ ਜਿਹੜਾ ਝਿਲਮਿਲ ਕਰਦਾ ਦੈਵੀ-ਪ੍ਰਕਾਸ਼ ਦਿਖਾਈ ਦਿੰਦਾ ਹੈ, ਉਹ ਏਨਾ ਮਨਮੋਹਣਾ ਅਤੇ ਪਿਆਰਾ ਹੈ ਕਿ ਤਿੰਨਾਂ ਲੋਕਾਂ ਦੀ ਕਿਸੇ ਚੀਜ਼ ਨਾਲ ਉਸ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਅੰਦਰਲੇ ਆਕਾਸ਼ ਦਾ ਮਨ ਨੂੰ ਖਿੱਚ ਪਾਉਣ ਵਾਲਾ ਇਹ ਅਲੌਕਿਕ ਪ੍ਰਕਾਸ਼ ਸਿਰਫ਼ ਆਤਮਾ ਹੀ ਦੇਖ ਸਕਦੀ ਹੈ। ਬਾਹਰਲੀਆਂ ਅੱਖਾਂ ਇਹਦਾ ਅਨੁਭਵ ਨਹੀਂ ਕਰ ਸਕਦੀਆਂ। ਇਹ ਪ੍ਰਕਾਸ਼ ਬਿਨਾਂ ਕਿਸੇ ਦੀਵੇ, ਤੇਲ ਅਤੇ ਬੱਤੀ ਦੇ ਦਿਨ-ਰਾਤ ਨਿਰੰਤਰ ਝਰ ਰਿਹਾ ਹੈ। ਨਾਮਦੇਵ

ਜੀ ਕਹਿੰਦੇ ਹਨ ਕਿ ਇਸ ਦੈਵੀ-ਪ੍ਰਕਾਸ਼ ਦੁਆਰਾ ਮੈਨੂੰ ਪਰਮ-ਸੱਚ ਦਾ ਗਿਆਨ ਹੋ ਗਿਆ ਹੈ ਅਤੇ ਪਰਮ-ਪਦ ਦੀ ਪ੍ਰਾਪਤੀ ਹੋ ਗਈ ਹੈ।

### *ਜਹਾਂ ਬਾਜੈ ਅਨਹਦ ਤੂਰਾ ਰੇ*

ਝਿਲਿਮਿਲਿ ਝਿਲਿਮਿਲਿ ਨੂਰਾ ਰੇ। ਜਹੰ ਬਾਜੈ ਅਨਹਦ ਤੂਰਾ ਰੇ॥
ਢੋਲ ਦਮਾਮਾਂ ਬਾਜੈ ਰੇ। ਤਹਾਂ ਸਬਦ ਅਨਾਹਦ ਮਾਜੈ ਰੇ॥
ਫਿਰ ਰਾਯਾਂ ਜੋਤਿ ਪ੍ਰਕਾਸੀ ਰੇ। ਜਹਾਂ ਆਪੈ ਆਪ ਅਵਿਨਾਸੀ ਰੇ॥
ਜਹਾਂ ਸੂਰਜ ਕੋਟਿ ਪ੍ਰਕਾਸਾ ਰੇ। ਤਹਾਂ ਨਿਹਚਲ ਨਾਮਦੇਵ ਦਾਸਾ ਰੇ॥

—ਨਾਮਦੇਵ ਗਾਥਾ, ਅਭੰਗ 2276

ਆਪ ਕਹਿੰਦੇ ਹਨ ਕਿ ਧਿਆਨ ਅੰਦਰ ਇਕਾਗਰ ਅਤੇ ਥਿਰ ਹੋਣ ਤੇ ਸ਼ਬਦ ਦਾ ਝਿਲਮਿਲ ਕਰਦਾ ਪ੍ਰਕਾਸ਼ ਦਿਖਾਈ ਦੇਣ ਲੱਗ ਪਿਆ ਅਤੇ ਸ਼ਬਦ ਦਾ ਵਾਜਾ ਵੱਜਦਾ ਸੁਣਾਈ ਦੇਣ ਲੱਗ ਪਿਆ। ਅਨਹਦ ਸ਼ਬਦ ਦੀ ਢੋਲ ਅਤੇ ਮ੍ਰਿਦੰਗ ਵਰਗੀ ਮਿੱਠੀ-ਪਿਆਰੀ ਧੁਨੀ ਵਿੱਚੋਂ ਅਕਹਿ ਅਨੰਦ ਪ੍ਰਾਪਤ ਹੋਇਆ। ਇਸ ਧੁਨ ਅਤੇ ਪ੍ਰਕਾਸ਼ ਵਿਚ ਲੀਨ ਹੋ ਕੇ ਆਤਮਾ ਪ੍ਰਭੂ ਦੇ ਦਰਬਾਰ ਵਿਚ ਪਹੁੰਚ ਗਈ, ਜਿੱਥੇ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਹੈ। ਸ਼ਬਦ ਦੇ ਅਭਿਆਸ ਦੁਆਰਾ ਆਤਮਾ ਨੂੰ ਪ੍ਰਭੂ ਦੇ ਨਿਹਚਲ-ਧਾਮ ਪਹੁੰਚਣ ਦਾ ਸੁਭਾਗ ਪ੍ਰਾਪਤ ਹੋ ਗਿਆ।

### *ਅਨੋਪਮਿ ਬਾਣੀ*

ਜਾਗੋਂ ਨ ਬੈਰਾਗੀ ਜੋਗੀ। ਯਹੀ ਅਨੋਪਮਿ ਬਾਨੀ ਜੀ।
ਝਿਲਮਿਲਿ ਝਿਲਿਮਿਲਿ ਹੋਇ ਨਿਰੰਤਰ, ਸੋ ਗਤਿ ਬਿਰਲੋਂ ਜਾਨੀ ਜੀ॥
ਰਾਗ ਬੈਰਾਗ ਮਹਾਰੈ ਮੰਡਲ ਚੂਵੈ, ਕਾਰਣ ਕਿਆ ਭੀਜੈ ਜੀ।[195]
ਨਿਸ ਅਧਿਯਾਰਾ ਭੌ ਸਬ ਭਾਗਾ, ਸੁਨਿ ਮੈਂ ਸੂਤਾ ਜਾਗੂੰ ਜੀ॥
ਨਾਰਿ ਨ ਸਾਰਿ ਤਾਂਤਯ ਨਹੀਂ ਤੂੰਬਾ, ਪਤ੍ਰ ਪਵਨ ਨ ਪਾਨੀ ਜੀ।
ਏਕੈ ਆਸਨ ਦੋਇ ਜਨ ਬੈਠਾ, ਰਾਵਲ ਨੈਰੋ ਹਿਤਾਨੀ ਜੀ॥[196]
ਮਨਕਰਿ ਹੀਰਾ ਤਨ ਕਰਿ ਕੰਥਾ, ਜਮ ਮਨੀ ਪਰਿ ਜਾਗੂੰ ਜੀ।
ਭਣਤ ਨਾਮਦੇਵ ਅਨਹਦ ਜਾਚੂੰ, ਬੈਕੂੰਠਾ ਭਿਕ਼ਯਾ ਮਾਂਗੂ ਜੀ॥

—ਨਾਮਦੇਵ ਗਾਥਾ, ਅਭੰਗ 2285

ਅਨਹਦ ਸ਼ਬਦ ਜਾਂ ਨਾਮ ਨੂੰ ਸੰਤਾਂ ਨੇ ਬਾਣੀ ਜਾਂ ਅਨਹਦ ਬਾਣੀ ਵੀ ਕਿਹਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਅੰਦਰ ਸ਼ਬਦ ਜਾਂ ਨਾਮ-ਰੂਪੀ ਬਾਣੀ ਦਾ ਦੈਵੀ-ਪ੍ਰਕਾਸ਼ ਝਲਕ ਰਿਹਾ ਹੈ। ਜੋਗੀਆਂ ਅਤੇ ਬੈਰਾਗੀਆਂ ਨੂੰ ਇਸ ਅਨੂਪਮ ਬਾਣੀ ਦਾ ਗਿਆਨ ਨਹੀਂ ਹੈ। ਅੰਦਰਲੇ ਮੰਡਲਾਂ ਵਿਚ ਬਰਸ ਰਹੇ ਅਨਹਦ ਬਾਣੀ ਦੇ ਇਸ ਅੰਮ੍ਰਿਤ ਵਿਚ ਮਨ-ਆਤਮਾ ਅਨੰਦ-ਮਗਨ ਹੋ ਜਾਂਦੇ ਹਨ। ਅਨਹਦ ਬਾਣੀ ਦੀ ਧੁਨੀ ਸੁਣ ਕੇ ਅਨੰਤਕਾਲ ਤੋਂ ਸੁੱਤੀ ਪਈ ਆਤਮਾ ਜਾਗ ਪੈਂਦੀ ਹੈ। ਇਸ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ ਅਤੇ ਜੰਮਣ-ਮਰਨ ਦਾ ਭਉ ਖ਼ਤਮ ਹੋ ਜਾਂਦਾ ਹੈ। ਅਨਹਦ ਬਾਣੀ ਦੀ ਉਹ ਧੁਨੀ ਕਿਸੇ ਤਾਰ ਜਾਂ ਵਾਜੇ 'ਚੋਂ ਨਹੀਂ ਪੈਦਾ ਹੋ ਰਹੀ। ਨਾ ਹੀ ਇਹ ਜੋਗੀਆਂ ਦੁਆਰਾ ਪ੍ਰਾਣਾਯਾਮ ਰਾਹੀਂ ਪੈਦਾ ਕੀਤੀ ਜਾਂਦੀ ਪਵਨ ਦੀ ਹਿਲੋਰ ਹੈ ਅਤੇ ਨਾ ਹੀ ਪਾਣੀ ਦੀ ਧਾਰ ਤੋਂ ਪੈਦਾ ਹੋਣ ਵਾਲੀ ਆਵਾਜ਼ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਅਨਹਦ ਬਾਣੀ ਦੀ ਇਸ ਸਹਿਜ-ਧੁਨੀ ਨਾਲ ਜੁੜ ਕੇ ਮੇਰਾ ਮਨ ਹੀਰੇ ਅਤੇ ਸੋਨੇ ਦੇ ਕੰਠੇ ਵਾਂਗ ਪ੍ਰਕਾਸ਼ ਨਾਲ ਭਰ ਗਿਆ ਹੈ। ਆਪਣੀ ਲਿਵ ਅਨਹਦ ਬਾਣੀ ਨਾਲ ਜੋੜ ਕੇ ਮੈਂ ਪ੍ਰਭੂ ਤੋਂ ਪਰਮ-ਧਾਮ ਦੀ ਭਿਖਿਆ ਮੰਗ ਰਿਹਾ ਹਾਂ।

ਧਿਆਨ ਨੂੰ ਅੱਖਾਂ ਤੋਂ ਉੱਪਰ ਇਕਾਗਰ ਅਤੇ ਥਿਰ ਕਰਨ ਤੇ ਅੰਦਰ ਸੁਣਾਈ ਦੇਣ ਵਾਲੀ ਅਨਹਦ ਸ਼ਬਦ ਦੀ ਧੁਨੀ ਨੂੰ ਪੂਰਨ ਸੰਤਾਂ ਨੇ ਕੀਰਤਨ, ਹਰੀ ਕੀਰਤਨ, ਅਖੰਡ ਕੀਰਤਨ ਆਦਿ ਨਾਵਾਂ ਨਾਲ ਪੁਕਾਰਿਆ ਹੈ। ਇਸ ਨੂੰ ਨਾਮਦੇਵ ਜੀ ਨੇ 'ਏਕਤਾਂ ਕੀਰਤਨ' ਵੀ ਕਿਹਾ ਹੈ।

## *ਨਾਮ ਦਾ ਕੀਰਤਣ ਸੁਣ ਕੇ ਹੋ ਜਾ ਜੀਵਨ-ਮੁਕਤ*

ਨਾਮ ਦਾ ਕੀਰਤਣ ਸੁਣ ਕੇ ਹੋ ਜਾ ਜੀਵਨ-ਮੁਕਤ,
ਨਾਮ ਵਿਚ ਦਿਸ ਪੈਂਦਾ ਪ੍ਰਭੂ ਅਨੰਤ।
ਇਸ ਧਰਤੀ ਤੇ ਮਨੁੱਖ ਜਨਮ ਪਾ ਕੇ,
ਨਾਮ ਤੋਂ ਵਧ ਕੇ ਨਹੀਂ ਕੋਈ ਪੁੰਨ।
ਕਲਜੁਗ ਵਿਚ ਪਾ ਕੇ ਪ੍ਰਭੂ-ਭਗਤੀ ਦਾ ਸਾਰ,
ਬ੍ਰਹਮਾਦਿਕ ਜੋਗੀਆਂ ਦਾ ਹੋ ਗਿਆ ਉੱਧਾਰ।
ਹਿਰਦੇ ਵਿਚ ਮੇਰੇ ਹਰੀ ਚਰਨ ਸਮਾਏ,
ਨਾਮਾ ਕਹੇ ਮੈਨੂੰ ਨਾ ਕੋਈ ਡਰ ਚਿੰਤ ਸਤਾਏ।

*ਏਕਤਾਂ ਕੀਰਤਨ ਹੋਤੀ ਜੀਵਨਮੁਕਤ*
—*ਸ਼੍ਰੀ ਨਾਮਦੇਵ ਗਾਥਾ, ਅਭੰਗ 675*

ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦੇ ਸ਼ਬਦ ਦੇ ਅਦਭੁਤ ਕੀਰਤਨ ਨੂੰ ਸੁਣਨ ਨਾਲ ਸਾਧਕ ਨੂੰ ਜੀਵਨ-ਮੁਕਤ ਵਾਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਧੰਨ ਹੈ ਉਹ ਵਡਭਾਗੀ ਜਿਸ ਦੇ ਹਿਰਦੇ ਵਿਚ ਉਸ ਦੈਵੀ-ਕੀਰਤਨ ਨੂੰ ਸੁਣਨ ਦੀ ਤੀਬਰ ਲੋਚਾ ਪੈਦਾ ਹੋ ਜਾਂਦੀ ਹੈ। ਕਲਜੁਗ ਵਿਚ ਸ਼ਬਦ-ਰੂਪੀ ਹਰੀ-ਕੀਰਤਨ ਹੀ ਅਮਰ-ਜੀਵਨ ਦੇਣ ਵਾਲਾ ਸੱਚਾ ਅੰਮ੍ਰਿਤ ਹੈ। ਯੋਗੀਆਂ ਅਤੇ ਬ੍ਰਹਮਾ ਆਦਿ ਦਾ ਵੀ ਇਸ ਅੰਮ੍ਰਿਤ ਦੁਆਰਾ ਹੀ ਉੱਧਾਰ ਹੋਇਆ। ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਸ਼ਬਦ ਦੇ ਕੀਰਤਨ ਦੁਆਰਾ ਪ੍ਰਭੂ ਦੇ ਚਰਨ-ਕਮਲਾਂ ਵਿਚ ਪਹੁੰਚ ਕੇ ਹਰ ਤਰ੍ਹਾਂ ਦੀ ਚਿੰਤਾ ਅਤੇ ਡਰ-ਭਉ ਤੋਂ ਪੂਰੀ ਤਰ੍ਹਾਂ ਮੁਕਤ ਹੋ ਗਿਆ ਹਾਂ।

## ਬਿਨੈ ਬਜਾਇਆ ਬਾਜਾ ਬਾਜੈ

ਜਾਣੌਂ ਨੈ ਜਾਣੈਂ ਬੇਦ ਪੁਰਾਨਾ। ਛੋਡੌਂ ਪਾਨਾ ਪੋਥੀ॥
ਬਿਨ ਮੇਘਾ ਮੁਕਤਾਹਲ ਬਰਵੈ ਭ੍ਰਬ ਨਿਰੰਤਰ ਮੋਤੀ॥[197]
ਬਿਨੈ ਬਜਾਯਾ ਬਾਜਾ ਬਾਜੈ। ਨਾਦੈ ਅੰਬਰ ਗਾਜੈ॥
ਬਿਨ ਭੇਰੈ ਹੋਤ ਝਣਕਾਰਾ। ਨ ਦੀਸੈ ਬਜਾਂਵਣ ਹਾਰਾ॥
ਬਿਨ ਪਾਵਕ ਜੋਤਿ ਹੀ ਦੀਸੈ। ਸੁਨਿ ਮੈਂ ਸੂਤਾ ਜਾਗੈ॥[198]
ਅੰਧਿਯਾਰਨੌਂ ਭੌ ਭਾਗੋਰੇ ਭਾਈ। ਜੇ ਜੋਈਜੇ ਤੇ ਆਗੈ॥[199]
ਕਰ ਜੋੜਿਨੈ ਨਾਮੌਂ ਬਿਨਵੈ। ਮੈਂ ਮੂਰਿਸ਼ ਮਤਿ ਥੋੜੀ॥
ਯੇ ਪਦਨੌਂ ਹੇਤਾਰਥ ਜਾਂਣੈ। ਤੇਨੈ ਪਗਿ ਲਾਗੂੰ ਕਰਜੋੜੀ॥[200]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 112

ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਪ੍ਰਾਪਤੀ ਲਈ ਵੇਦਾਂ, ਪੁਰਾਣਾਂ ਜਾਂ ਦੂਜੇ ਧਰਮ-ਗ੍ਰੰਥਾਂ ਦੇ ਗਿਆਨ ਦੀ ਨਹੀਂ, ਅੰਤਰਮੁਖ ਰੂਹਾਨੀ ਅਭਿਆਸ ਦੀ ਲੋੜ ਹੈ। ਅੰਦਰ ਬਿਨਾਂ ਬੱਦਲਾਂ ਦੇ ਅੰਮ੍ਰਿਤ ਦੀ ਬਰਖਾ ਹੋ ਰਹੀ ਹੈ ਅਤੇ ਸ਼ਬਦ ਦੇ ਮੋਤੀ ਬਰਸ ਰਹੇ ਹਨ। ਅੰਦਰਲੇ ਆਕਾਸ਼ ਵਿਚ ਬਿਨਾਂ ਵਜਾਏ ਸ਼ਬਦ ਦਾ ਵਾਜਾ ਵੱਜ ਰਿਹਾ ਹੈ ਅਤੇ ਅਨਹਦ ਨਾਦ ਗੂੰਜ ਰਿਹਾ ਹੈ। ਓਥੇ ਬਿਨਾਂ ਕਿਸੇ ਜੰਤਰ ਦੇ ਸ਼ਬਦ ਦੀ ਝੁਨਕਾਰ ਹੋ ਰਹੀ ਹੈ। ਸ਼ਬਦ ਦਾ ਵਾਜਾ ਬਿਨਾਂ ਕਿਸੇ ਵਜਾਉਣ ਵਾਲੇ ਦੇ ਵੱਜ ਰਿਹਾ ਹੈ। ਇਸ ਨਾਦ ਨੂੰ ਸੁਣ ਕੇ ਸੁੱਤੀ ਹੋਈ ਆਤਮਾ ਜਾਗ ਪੈਂਦੀ ਹੈ। ਓਥੇ ਬਿਨਾਂ ਕਿਸੇ ਦੇ ਜਗਾਉਣ ਦੇ ਸ਼ਬਦ ਦੀ ਜੋਤ ਜਗ ਰਹੀ ਹੈ। ਇਸ ਜੋਤ ਦੇ ਪ੍ਰਕਾਸ਼ ਨਾਲ ਅਗਿਆਨਤਾ ਦਾ ਹਨੇਰਾ ਦੂਰ ਹੋ ਜਾਂਦਾ ਹੈ। ਇਸ ਜੋਤ ਦੇ

ਦਰਸ਼ਨ ਕਰਨ ਵਾਲੀ ਵ ਡਭਾਗੀ ਆਤਮਾ ਨਿੱਜ-ਘਰ ਵੱਲ ਨਿਰੰਤਰ ਅੱਗੇ ਵਧਦੀ ਜਾਂਦੀ ਹੈ। ਨਾਮਦੇਵ ਜੀ ਨਿਮਰਤਾਪੂਰਵਕ ਕਹਿੰਦੇ ਹਨ ਕਿ ਮੈਂ ਤਾਂ ਮੂਰਖ ਅਤੇ ਮੋਟੀ-ਬੁੱਧੀ ਵਾਲਾ ਹਾਂ, ਜਿਸ ਨੂੰ ਸ਼ਬਦ ਦੇ ਪ੍ਰਕਾਸ਼ ਨਾਲ ਜੁੜਨ ਦੀ ਅਦਭੁਤ ਅਵਸਥਾ ਪ੍ਰਾਪਤ ਹੋ ਗਈ ਹੈ, ਮੈਂ ਉਹਦੇ ਨਿਰਮਲ ਚਰਨਾਂ ਦੀ ਸ਼ਰਨ ਪ੍ਰਾਪਤ ਕਰਨ ਦਾ ਚਾਹਵਾਨ ਹਾਂ।

### *ਅਣਮੜਿਆ ਮੰਦਲੁ ਬਾਜੈ*

ਅਣਮੜਿਆ ਮੰਦਲੁ ਬਾਜੈ॥ ਬਿਨੁ ਸਾਵਣ ਘਨਹਰੁ ਗਾਜੈ॥[201]
ਬਾਦਲ ਬਿਨੁ ਬਰਖਾ ਹੋਈ॥ ਜਉ ਤਤੁ ਬਿਚਾਰੈ ਕੋਈ॥
ਮੋ ਕਉ ਮਿਲਿਓ ਰਾਮੁ ਸਨੇਹੀ॥ ਜਿਹ ਮਿਲਿਐ ਦੇਹ ਸੁਦੇਹੀ॥[202]
ਮਿਲਿ ਪਾਰਸ ਕੰਚਨੁ ਹੋਇਆ॥ ਮੁਖ ਮਨਸਾ ਰਤਨੁ ਪਰੋਇਆ॥
ਨਿਜ ਭਾਉ ਭਇਆ ਭ੍ਰਮੁ ਭਾਗਾ॥ ਗੁਰ ਪੂਛੇ ਮਨੁ ਪਤੀਆਗਾ॥
ਜਲ ਭੀਤਰਿ ਕੁੰਭ ਸਮਾਨਿਆ॥ ਸਭ ਰਾਮੁ ਏਕੁ ਕਰਿ ਜਾਨਿਆ॥
ਗੁਰ ਚੇਲੇ ਹੈ ਮਨੁ ਮਾਨਿਆ॥ ਜਨ ਨਾਮੈ ਤਤੁ ਪਛਾਨਿਆ॥[203]

—ਆਦਿ ਗ੍ਰੰਥ, ਪੰ. 657

ਇਸ ਸ਼ਬਦ ਵਿਚ ਅੰਤਰਮੁਖ ਅਲੌਕਿਕ ਰੂਹਾਨੀ ਅਨੁਭਵ ਦਾ ਉਲੇਖ ਕਰਦੇ ਹੋਏ ਨਾਮਦੇਵ ਜੀ ਕਹਿੰਦੇ ਹਨ ਕਿ ਅੰਦਰਲੇ ਆਕਾਸ਼ ਵਿਚ ਬਿਨਾਂ ਕਿਸੇ ਮ੍ਰਿਦੰਗ ਦੇ ਮ੍ਰਿਦੰਗ ਦੀ ਧੁਨੀ ਗੂੰਜ ਰਹੀ ਹੈ। ਉਸ ਆਕਾਸ਼ ਵਿਚ ਬਿਨਾਂ ਸਾਵਣ ਦੇ ਬੱਦਲ ਗੱਜਦੇ ਸੁਣਾਈ ਦਿੰਦੇ ਹਨ ਅਤੇ ਬਰਖਾ ਹੋ ਰਹੀ ਦਿਖਾਈ ਦਿੰਦੀ ਹੈ। ਇਹ ਅਨੂਪਮ, ਅਦਭੁਤ ਅਨੁਭਵ ਕਿਸੇ ਵਿਰਲੇ ਵਡਭਾਗੀ ਜੀਵ ਨੂੰ ਪ੍ਰਾਪਤ ਹੁੰਦਾ ਹੈ। ਆਪ ਕਹਿੰਦੇ ਹਨ ਕਿ ਮੈਨੂੰ ਅਜਿਹੇ ਪ੍ਰਭੂ-ਭਗਤ ਦੀ ਸੰਗਤ ਦਾ ਸੁਭਾਗ ਪ੍ਰਾਪਤ ਹੋ ਗਿਆ ਹੈ, ਜਿਸ ਨਾਲ ਮੇਰਾ ਮਨੁੱਖਾ-ਜਨਮ ਸਫਲ ਹੋ ਗਿਆ ਹੈ। ਜਿਸ ਤਰ੍ਹਾਂ ਪਾਰਸ ਨਾਲ ਛੂਹਾ ਕੇ ਲੋਹਾ, ਸੋਨਾ ਬਣ ਜਾਂਦਾ ਹੈ, ਉਸ ਤਰ੍ਹਾਂ ਮੇਰਾ ਵੀ ਕਾਇਆ-ਕਲਪ ਹੋ ਗਿਆ ਹੈ। ਮੇਰੇ ਹਿਰਦੇ ਵਿਚ ਨਾਮ-ਰੂਪੀ ਹੀਰਾ ਵੱਸ ਗਿਆ ਹੈ। ਮੇਰੇ ਮਨ 'ਚੋਂ ਸੰਸੇ-ਭਰਮ ਦੂਰ ਹੋ ਗਏ ਹਨ ਅਤੇ ਹਿਰਦਾ ਪ੍ਰਭੂ ਦੇ ਪ੍ਰੇਮ ਨਾਲ ਭਰ ਗਿਆ ਹੈ। ਸਤਿਗੁਰੂ ਦੇ ਗਿਆਨ ਦੁਆਰਾ ਮਨ ਵੱਸ ਵਿਚ ਆ ਗਿਆ ਹੈ। ਹੁਣ ਆਤਮਾ-ਰੂਪੀ ਘੜਾ ਪ੍ਰਭੂ-ਰੂਪੀ ਸਮੁੰਦਰ ਵਿਚ ਸਮਾ ਗਿਆ ਹੈ ਅਤੇ ਹਰ ਪਾਸੇ ਪ੍ਰਭੂ ਵਿਆਪਕ ਦਿਖਾਈ ਦੇਣ ਲੱਗ ਪਿਆ ਹੈ। ਸਤਿਗੁਰੂ ਦੀ ਕਿਰਪਾ ਨਾਲ ਪਰਮ-ਤੱਤ ਦੀ ਸੋਝੀ ਹੋ ਗਈ ਹੈ। ਆਪ ਕਹਿੰਦੇ ਹਨ:

## ਸਬਦ ਅਨਾਹਦ ਬੋਲੈ

ਦੇਵਾ ਬੇਨੁ ਬਾਜੈ ਗਗਨ ਗਾਜੈ। ਸਬਦ ਅਨਾਹਦ ਬੋਲੈ॥
ਅੰਤਰਿਗਤਿ ਕੀ ਜਾਨੈ ਨਾਹੀਂ। ਮੂਰਿਖ ਭਰਮਤ ਡੋਲੈ॥[204]
ਚੰਦ ਸੂਰ ਦੋਉ ਸਮਕਰਿ ਰਾਸ਼ੂੰ। ਮਨ ਪਵਨ ਦਿਠ ਡਾਂਡੀ॥[205]
ਸਹਜੈ ਸੁਖਮਨ ਤਾਰਾ-ਮੰਡਲ। ਇਸ ਵਿਧਿ ਤ੍ਰਿਸ਼ਨਾਂ ਸ਼ਾਡੀ॥
ਬੈਠਾ ਰਹੂੰ ਨ ਫਿਰੂੰ ਨ ਡੋਲੂੰ। ਭੂਖਾ ਰਹੂੰ ਨ ਖਾਊਂ॥[206]
ਮਰੂੰ ਨ ਜੀਊਂ ਅਹਨਿਸ ਭੁਗਤੂੰ। ਨਹੀਂ ਆਊਂ ਨਹੀਂ ਜਾਊਂ॥
ਗਗਨ ਮੰਡਲ ਮੈਂ ਰਹਨਿ ਹਮਾਰੀ। ਸਹਜਿ ਸੁਨਿ ਗ੍ਰਹ ਮੇਲਾ॥
ਅੰਤਰਿ ਧੁਨਿਮੈਂ ਮਨ ਬਿਲਮਾਊਂ। ਕੋਈ ਜੋਗੀ ਯਾ ਗਮ ਲਹੈਲਾ॥
ਪਾਤੀ ਤੋੜਿ ਨ ਪੂਜੂੰ ਦੇਵਾ। ਦੇਵਲਿ ਦੇਵ ਨ ਹੋਈ॥
ਨਾਮਾ ਕਹੈ ਮੈਂ ਹਰਿ ਕੀ ਸਰਨਾ। ਪੁਨਰਪਿ ਜਨਮ ਨ ਹੋਈ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 65

ਇਸ ਪਦ ਵਿਚ ਨਾਮਦੇਵ ਜੀ ਰੂਹਾਨੀ ਅਭਿਆਸ ਦੀ ਪੂਰਨ ਵਿਧੀ ਉੱਤੇ ਪ੍ਰਕਾਸ਼ ਪਾ ਰਹੇ ਹਨ। ਆਤਮਾ ਦਾ ਰੂਹਾਨੀ ਸਫ਼ਰ ਅੱਖਾਂ ਤੋਂ ਉਪਰੋਂ ਸ਼ੁਰੂ ਹੁੰਦਾ ਹੈ। ਸੰਤਾਂ ਨੇ ਅੰਦਰਲੀ ਖੱਬੇ ਪਾਸੇ ਦੀ ਸੂਖਮ ਨਾੜੀ ਨੂੰ ਇੜਾ, ਚੰਦਰਮਾ ਜਾਂ ਜਮਨਾ ਕਿਹਾ ਹੈ। ਸੱਜੇ ਪਾਸੇ ਦੀ ਸੂਖਮ ਨਾੜੀ ਨੂੰ ਪਿੰਗਲਾ, ਸੂਰਜ ਜਾਂ ਗੰਗਾ ਕਿਹਾ ਹੈ। ਵਿਚਕਾਰਲੀ ਸੂਖਮ ਨਾੜੀ ਨੂੰ ਸੁਖਮਨਾ ਜਾਂ ਸਰਸਵਤੀ ਕਿਹਾ ਹੈ।

ਨਾਮਦੇਵ ਜੀ ਕਹਿੰਦੇ ਹਨ ਕਿ ਇੜਾ, ਪਿੰਗਲਾ ਅਤੇ ਸੁਖਮਨਾ ਦੇ ਸੰਗਮ ਉੱਤੇ ਪਹੁੰਚਣ ਨਾਲ ਸਹਿਜ-ਸਮਾਧੀ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਮਨ ਵੱਸ ਵਿਚ ਆ ਜਾਂਦਾ ਹੈ ਅਤੇ ਜੰਮਣ-ਮਰਨ ਦਾ ਗੇੜ ਖ਼ਤਮ ਹੋ ਜਾਂਦਾ ਹੈ। ਇਹ ਅਵਸਥਾ ਕਿਸੇ ਪੂਰਨ ਜੋਗੀ ਨੂੰ ਪ੍ਰਾਪਤ ਹੁੰਦੀ ਹੈ। ਇਸ ਅਵਸਥਾ ਵਿਚ ਆਤਮਾ ਸਭ ਤੋਂ ਉੱਪਰਲੇ ਰੂਹਾਨੀ ਮੰਡਲ ਵਿਚ ਪਹੁੰਚ ਜਾਂਦੀ ਹੈ ਜਿੱਥੇ ਇਸ ਨੂੰ ਸ਼ਬਦ ਦੀ ਵੀਣਾ ਜਿਹੀ ਧੁਨੀ ਸੁਣਾਈ ਦਿੰਦੀ ਹੈ। ਆਪ ਸ਼ਬਦ ਦੇ ਅੰਤ ਵਿਚ ਕਹਿੰਦੇ ਹਨ ਕਿ ਮੈਨੂੰ ਸ਼ਬਦ ਦੀ ਕਮਾਈ ਨਾਲ ਇਹ ਅਵਸਥਾ ਪ੍ਰਾਪਤ ਹੋ ਗਈ ਹੈ। ਮੈਨੂੰ ਨਾ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਦੀ ਪੂਜਾ ਦੀ ਲੋੜ ਹੈ ਨਾ ਹੀ ਕਿਸੇ ਤਰ੍ਹਾਂ ਦੀ ਦੂਸਰੀ ਬਾਹਰਮੁਖੀ ਭਗਤੀ ਦੀ। ਮੈਨੂੰ ਪ੍ਰਭੂ ਦੀ ਸ਼ਰਨ ਪ੍ਰਾਪਤ ਹੋ ਗਈ ਹੈ ਅਤੇ ਮੇਰਾ ਆਵਾਗਵਣ ਤੋਂ ਸਦਾ ਲਈ ਛੁਟਕਾਰਾ ਹੋ ਗਿਆ ਹੈ।

### ਅਨਹਦ ਬੇਨੁ ਬਜਾਵਉਗੋ

ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ॥
ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ॥
ਬੈਰਾਗੀ ਰਾਮਹਿ ਗਾਵਉਗੋ॥
ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ॥
ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ॥[207]
ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ॥[208]
ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ॥
ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ॥[209]
ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ॥[210]

—ਆਦਿ ਗ੍ਰੰਥ, ਪੰ. 972

ਮੈਨੂੰ ਪ੍ਰਭੂ ਦੀ ਮਹਿਮਾ ਗਾਉਣ ਲਈ ਨਾ ਗ੍ਰੰਥਾਂ-ਸ਼ਾਸਤਰਾਂ ਦੀ ਲੋੜ ਹੈ ਅਤੇ ਨਾ ਹੀ ਲਫ਼ਜ਼ਾਂ ਦਾ ਸਹਾਰਾ ਲੈਣ ਦੀ ਲੋੜ ਹੈ। ਮੈਂ ਵੇਦਾਂ, ਪੁਰਾਣਾਂ, ਸ਼ਾਸਤਰਾਂ ਆਦਿ ਵਿਚ ਦਰਜ ਅਨੇਕ ਕਵਿਤਾਵਾਂ ਜਾਂ ਗੀਤ ਨਹੀਂ ਗਾਉਂਦਾ। ਮੈਂ ਅੰਦਰ ਉਸ ਨਿਰਾਕਾਰ ਪ੍ਰਭੂ ਦੇ ਅਵਿਨਾਸ਼ੀ ਮੰਡਲ ਵਿਚ ਹੋ ਰਹੀ ਅਨਹਦ ਸ਼ਬਦ ਦੀ ਵੀਣਾ ਨਾਲ ਲਿਵ ਲਾਵਾਂਗਾ। ਮੈਂ ਮਨ ਵਿੱਚੋਂ ਮਾਇਆਵੀ ਪਦਾਰਥਾਂ ਦਾ ਮੋਹ ਨਾਸ਼ ਕਰ ਕੇ ਸੱਚਾ ਵਿਰਾਗੀ ਬਣ ਗਿਆ ਹਾਂ। ਹੁਣ ਮੈਂ ਅਨਹਦ ਸ਼ਬਦ ਨਾਲ ਲਿਵ ਜੋੜ ਕੇ ਪ੍ਰਭੂ ਦੀ ਮਹਿਮਾ ਕਰਾਂਗਾ ਅਤੇ ਨਿਰਾਕਾਰ ਪ੍ਰਭੂ ਦੇ ਪ੍ਰੇਮ ਦੁਆਰਾ ਉਸ ਮੰਡਲ ਵਿਚ ਪਹੁੰਚ ਜਾਵਾਂਗਾ, ਜਿੱਥੇ ਅਨਹਦ ਸ਼ਬਦ ਨਿਰੰਤਰ ਗੂੰਜ ਰਿਹਾ ਹੈ।

ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਸ਼ਬਦ ਦੇ ਅਭਿਆਸ ਦੁਆਰਾ ਇੜਾ, ਪਿੰਗਲਾ ਅਤੇ ਸੁਖਮਨਾ ਦੇ ਸੰਗਮ ਉੱਤੇ ਪਹੁੰਚ ਕੇ ਆਤਮਾ ਦੀ ਜੋਤ ਨੂੰ ਪਰਮਾਤਮਾ-ਰੂਪੀ ਪਰਮ-ਜੋਤ ਵਿਚ ਲੀਨ ਕਰ ਦਿਆਂਗਾ। ਸਤਿਗੁਰੂ ਨੇ ਮੈਨੂੰ ਅੰਦਰ ਦਸਮ-ਦੁਆਰ ਦੇ ਜਿਸ ਤੀਰਥ ਉੱਤੇ ਸ਼ਬਦ ਦਾ ਇਸ਼ਨਾਨ ਕਰਵਾਇਆ ਹੈ, ਬਾਹਰਲੇ ਅਠਾਹਠ ਤੀਰਥ ਵੀ ਉਸ ਦੀ ਬਰਾਬਰੀ ਨਹੀਂ ਕਰ ਸਕਦੇ। ਬਾਹਰਲੇ ਤੀਰਥਾਂ ਨਾਲ ਸਰੀਰ ਦੀ ਮੈਲ ਉੱਤਰਦੀ ਹੈ। ਉਸ ਸੱਚੇ ਤੀਰਥ ਉੱਤੇ ਇਸ਼ਨਾਨ ਕਰਨ ਨਾਲ ਕਰਮਾਂ ਅਤੇ ਸੰਸਕਾਰਾਂ ਦੀ ਮੈਲ ਪੂਰੀ ਤਰ੍ਹਾਂ ਧੋਤੀ ਗਈ ਹੈ। ਉਸ ਤੀਰਥ ਉੱਤੇ ਇਸ਼ਨਾਨ ਕਰ ਕੇ ਆਤਮਾ ਨਿਰਮਲ ਹੋ ਕੇ ਪ੍ਰਭੂ ਨਾਲ ਮਿਲਾਪ ਦੇ ਕਾਬਲ ਬਣ ਗਈ ਹੈ। ਹੁਣ ਮੈਨੂੰ ਕਿਸੇ ਬਾਹਰਲੇ ਤੀਰਥ ਉੱਤੇ ਨਹਾਉਣ ਦੀ ਅਤੇ ਉਸ ਵਿਚ ਰਹਿਣ ਵਾਲੇ ਜੀਵਾਂ ਨੂੰ ਤੰਗ ਕਰਨ ਦੀ

ਲੋੜ ਨਹੀਂ ਰਹੀ। ਉਸ ਤੀਰਥ ਵਿਚ ਇਸ਼ਨਾਨ ਕਰਨ ਨਾਲ ਮਨ ਵਿੱਚੋਂ ਸੰਸਾਰਿਕ ਮਾਣ-ਵਡਿਆਈ ਅਤੇ ਲੋਕਾਂ ਦੀ ਵਾਹ-ਵਾਹ ਦੀ ਇੱਛਾ ਵੀ ਦੂਰ ਹੋ ਗਈ ਹੈ। ਸੁੰਨ-ਸਮਾਧੀ ਦੀ ਅਵਸਥਾ ਵਿਚ ਪਹੁੰਚ ਕੇ ਮਨ ਪ੍ਰਭੂ ਵਿਚ ਲੀਨ ਹੋ ਗਿਆ ਹੈ ਜਿਸ ਨਾਲ ਇੱਛਾਵਾਂ-ਤ੍ਰਿਸ਼ਨਾਵਾਂ ਤੋਂ ਸਦਾ ਲਈ ਛੁਟਕਾਰਾ ਮਿਲ ਗਿਆ ਹੈ।

## ਪ੍ਰਭੂ ਦਾ ਪ੍ਰੇਮ, ਪ੍ਰਭੂ ਦੀ ਭਗਤੀ

ਨਾਮ ਦੀ ਸਾਧਨਾ ਅਤੇ ਪ੍ਰਭੂ ਦਾ ਪ੍ਰੇਮ ਦੋਵੇਂ ਇਕ-ਦੂਜੇ ਦੇ ਪੂਰਕ ਹਨ। ਬਿਨਾਂ ਪ੍ਰੇਮ ਦੇ ਨਾਮ ਦੀ ਸਾਧਨਾ ਨਹੀਂ ਹੋ ਸਕਦੀ ਅਤੇ ਨਾਮ ਦੀ ਸਾਧਨਾ ਤੋਂ ਬਿਨਾਂ ਹਿਰਦੇ ਵਿਚ ਪ੍ਰਭੂ ਦਾ ਸੱਚਾ ਪ੍ਰੇਮ ਨਹੀਂ ਪੈਦਾ ਹੋ ਸਕਦਾ। ਪ੍ਰਭੂ ਦਾ ਪ੍ਰੇਮ ਉਸ ਦੀ ਭਗਤੀ ਜਾਂ ਨਾਮ ਦਾ ਸਭ ਤੋਂ ਮਹੱਤਵ-ਪੂਰਨ ਅੰਗ ਹੈ। ਮੋਟੇ ਤੌਰ ਤੇ ਪ੍ਰੇਮ ਦੇ ਦੋ ਰੂਪ ਹਨ—ਦੁਨੀਆ ਦਾ ਪ੍ਰੇਮ ਅਤੇ ਪ੍ਰਭੂ ਦਾ ਪ੍ਰੇਮ। ਦੁਨੀਆ ਦੇ ਪ੍ਰੇਮ ਵਿਚ ਇਸ ਨਾਸ਼ਵਾਨ ਸੰਸਾਰ, ਇਸ ਦੇ ਸ਼ਕਲਾਂ-ਪਦਾਰਥਾਂ, ਸਕੇ-ਸੰਬੰਧੀਆਂ ਆਦਿ ਦਾ ਮੋਹ ਸ਼ਾਮਲ ਹੈ। ਇਸ ਨੂੰ ਅਨੇਕਾਂ ਦਾ ਪ੍ਰੇਮ ਕਿਹਾ ਜਾਂਦਾ ਹੈ। ਇਸ ਤੋਂ ਉਲਟ, ਇਕ ਪ੍ਰਭੂ ਵਿਚ ਸਮਾ ਕੇ ਉਸ ਦਾ ਰੂਪ ਹੋ ਜਾਣ ਦੀ ਪਰਬਲ ਲੋਚਾ ਨੂੰ ਪ੍ਰਭੂ ਦਾ ਪ੍ਰੇਮ ਕਿਹਾ ਜਾਂਦਾ ਹੈ। ਮਨ ਵਿਚ ਸੁਆਲ ਪੈਦਾ ਹੁੰਦਾ ਹੈ ਕਿ ਸੰਸਾਰ ਦੇ ਮੋਹ ਦਾ ਤਿਆਗ ਕਿਵੇਂ ਕੀਤਾ ਜਾਵੇ ਅਤੇ ਪ੍ਰਭੂ ਨਾਲ ਮਿਲਾਪ ਕਿਵੇਂ ਕੀਤਾ ਜਾਵੇ?

*ਨਾਮੇ ਪ੍ਰੀਤਿ ਨਾਰਾਇਣ ਲਾਗੀ*

ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥[211]
ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥[212]
ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥[213]
ਜੈਸੀ ਪਰ ਪੁਰਖਾ ਰਤ ਨਾਰੀ॥ ਲੋਭੀ ਨਰੁ ਧਨ ਕਾ ਹਿਤਕਾਰੀ॥[214]
ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ॥
ਸਾਈ ਪ੍ਰੀਤਿ ਜਿ ਆਪੇ ਲਾਏ॥ ਗੁਰ ਪਰਸਾਦੀ ਦੁਬਿਧਾ ਜਾਏ॥[215]
ਕਬਹੁ ਨ ਤੂਟਸਿ ਰਹਿਆ ਸਮਾਇ॥ ਨਾਮੇ ਚਿਤੁ ਲਾਇਆ ਸਚਿ ਨਾਇ॥
ਜੈਸੀ ਪ੍ਰੀਤਿ ਬਾਰਿਕ ਅਰੁ ਮਾਤਾ॥ ਐਸਾ ਹਰਿ ਸੇਤੀ ਮਨੁ ਰਾਤਾ॥
ਪ੍ਰਣਵੈ ਨਾਮਦੇਉ ਲਾਗੀ ਪ੍ਰੀਤਿ॥ ਗੋਬਿਦੁ ਬਸੈ ਹਮਾਰੈ ਚੀਤਿ॥

—ਆਦਿ ਗ੍ਰੰਥ, ਪੰ. 1164

ਜਿਸ ਤਰ੍ਹਾਂ ਭੁੱਖੇ ਨੂੰ ਰੋਟੀ ਨਾਲ, ਤਿਹਾਏ ਨੂੰ ਪਾਣੀ ਨਾਲ ਅਤੇ ਮੂਰਖ ਨੂੰ ਪਰਿਵਾਰ ਨਾਲ ਪ੍ਰੇਮ ਹੁੰਦਾ ਹੈ, ਉਸੇ ਤਰ੍ਹਾਂ ਮੇਰੇ ਅੰਦਰ ਪ੍ਰਭੂ ਦਾ ਪ੍ਰਬਲ ਪ੍ਰੇਮ ਸਮਾਇਆ ਹੋਇਆ ਹੈ। ਜਿਸ ਤਰ੍ਹਾਂ ਮਰਦ ਦੇ ਮਨ ਵਿਚ ਪਰਾਈ ਇਸਤਰੀ ਦੀ, ਲੋਭੀ ਦੇ ਮਨ ਵਿਚ ਧਨ ਦੀ ਅਤੇ ਕਾਮੀ ਪੁਰਸ਼ ਦੇ ਅੰਦਰ ਪਰਾਈ ਇਸਤਰੀ ਦੀ ਪ੍ਰੀਤ ਹੁੰਦੀ ਹੈ, ਮੇਰੇ ਮਨ ਵਿਚ ਪ੍ਰਭੂ ਦੀ ਪ੍ਰਬਲ ਖਿੱਚ ਸਮਾਈ ਹੋਈ ਹੈ। ਜਿਸ ਤਰ੍ਹਾਂ ਬੱਚੇ ਦਾ ਮਾਤਾ ਨਾਲ ਅਤੇ ਮਾਤਾ ਦਾ ਬੱਚੇ ਨਾਲ ਪ੍ਰੇਮ ਹੁੰਦਾ ਹੈ, ਉਸੇ ਤਰ੍ਹਾਂ ਮੇਰਾ ਮਨ ਹਰੀ ਦੇ ਪ੍ਰੇਮ ਦੇ ਰੰਗ ਵਿਚ ਰੰਗਿਆ ਹੋਇਆ ਹੈ। ਆਪ ਕਹਿੰਦੇ ਹਨ ਕਿ ਮੇਰੇ ਅੰਦਰ ਗੋਬਿੰਦ ਦੀ ਸੱਚੀ ਅਤੇ ਪੱਕੀ ਪ੍ਰੀਤ ਸਮਾ ਗਈ ਹੈ, ਜਿਸ ਨੇ ਮੇਰੇ ਅੰਦਰ ਸੱਚਾ ਤਿਆਗ ਅਤੇ ਵਿਰਾਗ ਪੈਦਾ ਕਰ ਦਿੱਤਾ ਹੈ। ਇਸ ਪ੍ਰੀਤ ਨੇ ਮੈਨੂੰ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥਾਂ ਦੇ ਮੋਹ ਤੋਂ ਮੁਕਤ ਕਰ ਦਿੱਤਾ ਹੈ।

ਸੰਤ ਨਾਮਦੇਵ ਜੀ ਬਹੁਤ ਸੁੰਦਰ ਢੰਗ ਨਾਲ ਸਮਝਾ ਰਹੇ ਹਨ ਕਿ ਪ੍ਰੇਮ ਮਨ ਦਾ ਸਹਿਜ-ਸੁਭਾਉ ਹੈ। ਮਨੁੱਖ ਬਿਨਾਂ ਪ੍ਰੇਮ ਕੀਤੇ ਨਹੀਂ ਰਹਿ ਸਕਦਾ। ਪ੍ਰਭੂ ਦਾ ਪ੍ਰਬਲ ਪ੍ਰੇਮ ਸੁਭਾਵਿਕ ਹੀ ਜੀਵਾਤਮਾ ਨੂੰ ਸੰਸਾਰ ਦੇ ਮੋਹ ਤੋਂ ਮੁਕਤ ਕਰ ਦਿੰਦਾ ਹੈ। ਆਪ ਦਾ ਭਾਵ ਹੈ ਕਿ ਮਨੁੱਖ ਸੰਸਾਰ ਦੇ ਮੋਹ ਦਾ ਜ਼ਬਰਦਸਤੀ ਤਿਆਗ ਨਹੀਂ ਕਰ ਸਕਦਾ। ਸੰਸਾਰਿਕ ਮੋਹ ਦੇ ਤਿਆਗ ਦਾ ਸੱਚਾ ਸਾਧਨ ਪ੍ਰਭੂ ਦਾ ਪ੍ਰੇਮ ਹੈ। ਪ੍ਰੇਮ ਨੂੰ, ਪ੍ਰੇਮ ਕੱਟਦਾ ਹੈ। ਜਦ ਤੱਕ ਹਿਰਦੇ ਵਿਚ ਪ੍ਰਭੂ ਦਾ ਪ੍ਰਬਲ ਪ੍ਰੇਮ ਉਤਪੰਨ ਨਾ ਹੋ ਜਾਵੇ, ਜੀਵਾਤਮਾ ਕਦੇ ਵੀ ਸੰਸਾਰ ਦੇ ਮੋਹ ਦੇ ਬੰਧਨਾਂ ਨੂੰ ਨਹੀਂ ਤੋੜ ਸਕਦੀ। ਇਸ ਦੇ ਉਲਟ, ਜਦ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਹਿਲੋਰਾਂ ਲੈਣ ਲੱਗ ਪੈਂਦਾ ਹੈ ਤਾਂ ਮਨ ਸਹਿਜੇ ਹੀ ਸੰਸਾਰ ਦੇ ਮੋਹ ਤੋਂ ਮੁਕਤ ਹੋ ਜਾਂਦਾ ਹੈ।

ਸੰਤਾਂ-ਮਹਾਤਮਾਂ ਦੁਆਰਾ ਦੱਸੇ ਗਏ ਪ੍ਰਭੂ-ਭਗਤੀ ਦੇ ਸਾਧਨ ਨੂੰ ਪ੍ਰੇਮ-ਮਾਰਗ, ਭਗਤੀ-ਮਾਰਗ ਜਾਂ ਪ੍ਰੇਮਾ-ਭਗਤੀ ਦਾ ਮਾਰਗ ਕਿਹਾ ਜਾਂਦਾ ਹੈ ਕਿਉਂਕਿ ਇਸ ਵਿੱਚੋਂ ਪ੍ਰਭੂ ਦੇ ਪ੍ਰੇਮ ਦੁਆਰਾ ਮਨ ਨੂੰ ਸੰਸਾਰ ਤੋਂ ਵਿਰਕਤ ਕਰਨ ਦਾ ਜਤਨ ਕੀਤਾ ਜਾਂਦਾ ਹੈ। ਇਸ ਮਾਰਗ ਵਿਚ ਸਤਿਗੁਰੂ ਦੇ ਪ੍ਰੇਮ ਅਤੇ ਨਾਮ ਦੇ ਪ੍ਰੇਮ ਉੱਤੇ ਜ਼ੋਰ ਦਿੱਤਾ ਜਾਂਦਾ ਹੈ। ਸੰਤ-ਸਤਿਗੁਰੂ ਆਪਣੀ ਆਤਮਾ ਨੂੰ ਪ੍ਰਭੂ ਵਿਚ ਲੀਨ ਕਰ ਕੇ ਪ੍ਰਭੂ ਦਾ ਰੂਪ ਹੋ ਚੁੱਕਾ ਹੁੰਦਾ ਹੈ। ਉਹ ਨਿਰਾਕਾਰ ਪ੍ਰਭੂ ਦਾ ਸਾਕਾਰ ਰੂਪ ਹੁੰਦਾ ਹੈ। ਜਿਵੇਂ-ਜਿਵੇਂ ਜੀਵਾਤਮਾ ਦੇ ਮਨ ਵਿਚ ਸਤਿਗੁਰੂ ਅਤੇ ਨਾਮ ਦਾ ਪ੍ਰੇਮ ਪ੍ਰਬਲ ਹੁੰਦਾ ਹੈ, ਸੰਸਾਰ ਦਾ ਮੋਹ ਨਿਰਬਲ ਹੁੰਦਾ ਜਾਂਦਾ ਹੈ। ਹਜ਼ੂਰ ਮਹਾਰਾਜ ਜੀ ਅਕਸਰ ਸਤਿਸੰਗਾਂ ਵਿਚ ਫ਼ਰਮਾਇਆ ਕਰਦੇ ਸਨ ਕਿ ਜਿਸ ਦੀ ਮੁੱਠ ਵਿਚ ਕੌਡੀਆਂ ਹਨ, ਉਹ ਕੌਡੀਆਂ ਛੱਡਣ ਲਈ ਵੀ ਤਿਆਰ ਨਹੀਂ ਹੁੰਦਾ। ਜਦ ਉਨ੍ਹਾਂ ਦੇ ਬਦਲੇ ਹੀਰੇ-ਜਵਾਹਰਾਤ ਉਹਦੇ ਸਾਹਮਣੇ ਰੱਖ ਦਿੱਤੇ ਜਾਣ ਤਾਂ ਕੌਡੀਆਂ ਵਾਲੀ ਮੁੱਠ ਆਪਣੇ-ਆਪ ਹੀ ਖੁੱਲ

ਜਾਂਦੀ ਹੈ। ਦੁਨਿਆਵੀ ਪਦਾਰਥਾਂ ਦਾ ਮੋਹ ਕੌਡੀਆਂ ਦੀ ਤਰ੍ਹਾਂ ਹੈ ਅਤੇ ਪ੍ਰਭੂ ਦਾ ਪ੍ਰੇਮ ਹੀਰਿਆਂ-ਲਾਲਾਂ ਦੀ ਤਰ੍ਹਾਂ ਹੈ। ਜਿਉਂ-ਜਿਉਂ ਨਾਮ ਦੀ ਸਾਧਨਾ ਕਰਦੇ ਹਾਂ, ਪ੍ਰਭੂ ਦਾ ਪ੍ਰੇਮ ਵਧਦਾ ਜਾਂਦਾ ਹੈ ਅਤੇ ਦੁਨੀਆ ਦਾ ਪ੍ਰੇਮ ਘਟਦਾ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਆਪਣੇ ਸ਼ਬਦ 'ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ' (ਆਦਿ ਗ੍ਰੰਥ, ਪੰ. 60) ਵਿਚ ਉਪਦੇਸ਼ ਦਿੰਦੇ ਹਨ ਕਿ ਪ੍ਰਭੂ ਨਾਲ ਇਸ ਤਰ੍ਹਾਂ ਪ੍ਰੇਮ ਕਰਨਾ ਚਾਹੀਦਾ ਹੈ, ਜਿਸ ਤਰ੍ਹਾਂ ਕਮਲ ਦੇ ਫੁੱਲ ਦਾ ਪਾਣੀ ਨਾਲ, ਮੱਛੀ ਦਾ ਜਲ ਨਾਲ, ਪਪੀਹੇ ਦਾ ਸੁਆਂਤੀ ਬੂੰਦ ਅਤੇ ਚੱਕਵੀ ਦਾ ਸੂਰਜ ਨਾਲ ਹੁੰਦਾ ਹੈ।

ਸੰਤ ਨਾਮਦੇਵ ਜੀ ਨੇ 'ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥' ਦਾ ਉਪਦੇਸ਼ ਦਿੱਤਾ ਹੈ। ਗੁਰੂ ਨਾਨਕ ਸਾਹਿਬ 'ਮਨ ਰੇ ਕਿਉ ਛੂਟਹਿ ਬਿਨੁ ਪਿਆਰ॥' (ਆਦਿ ਗ੍ਰੰਥ, ਪੰ. 60) ਦਾ ਉਪਦੇਸ਼ ਦੇ ਰਹੇ ਹਨ। ਭਾਵ ਇਹ ਹੈ ਕਿ ਪ੍ਰਭੂ ਦੇ ਪ੍ਰਬਲ ਪ੍ਰੇਮ ਤੋਂ ਬਿਨਾਂ ਮਨ ਸੰਸਾਰ ਦੇ ਮੋਹ ਤੋਂ ਮੁਕਤ ਨਹੀਂ ਹੋ ਸਕਦਾ। ਨਾਮਦੇਵ ਜੀ ਦੀ ਬਾਣੀ ਹੈ:

> ਪਾਰਬ੍ਰਹਮੁ ਜਿ ਚੀਨ੍ਹਸੀ ਆਸਾ ਤੇ ਨ ਭਾਵਸੀ॥
> ਰਾਮਾ ਭਗਤਹ ਚੇਤੀਅਲੇ ਅਚਿੰਤ ਮਨੁ ਰਾਖਸੀ॥

—ਆਦਿ ਗ੍ਰੰਥ, ਪੰ. 486

ਆਪ ਫ਼ਰਮਾਉਂਦੇ ਹਨ ਕਿ ਜੋ ਪਰਮੇਸ਼ਰ ਨਾਲ ਪ੍ਰੇਮ ਕਰਦਾ ਹੈ, ਉਹਨੂੰ ਦੂਸਰੀ ਕੋਈ ਵਸਤੂ ਪ੍ਰੇਮ ਦੇ ਕਾਬਲ ਪ੍ਰਤੀਤ ਨਹੀਂ ਹੁੰਦੀ। ਇਸ ਲਈ ਪ੍ਰਭੂ ਦੇ ਭਗਤ ਆਪਣਾ ਧਿਆਨ ਸਦਾ ਪ੍ਰਭੂ ਵਿਚ ਰੱਖਦੇ ਹਨ।

## *ਨਾਚਿ ਰੇ ਮਨ ਰਾਮ ਕੇ ਆਗੇ*

> ਨਾਚਿ ਰੇ ਮਨ ਰਾਮ ਕੇ ਆਗੇ। ਗਯਾਂਨ ਬਿਚਾਰਿ ਜੋਗ ਬੈਰਾਗੇ॥
> ਨਾਚੈ ਬ੍ਰਹਮਾ ਨਾਚੈ ਇੰਦ। ਸਹਸ ਕਲਾ ਨਾਚੈ ਰਵਿ ਚੰਦ॥
> ਰਾਮਕੈ ਆਗੈ ਸੰਕਰ ਨਾਚੈ। ਕਾਲ ਵਿਕਾਲ ਅਕਾਲਹਿੰ ਨਾਂਚੈ॥
> ਨਾਰਦ ਨਾਚੈ ਦੋਇ ਕਰ ਜੋੜਿ। ਸੁਰ ਨਾਂਚੈ ਤੈਤੀਸੂੰ ਕੋਡਿ॥
> ਭਣਤ ਨਾਂਮਦੇਵ ਮਨਹਿੰ ਨਚਾਊਂ। ਮਨਕੇ ਨਚਾਯੇ ਪਰਮ ਪਦ ਪਾਊਂ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 137

ਪ੍ਰਭੂ-ਪ੍ਰੇਮ ਦੇ ਰੰਗ ਵਿਚ ਰੰਗੇ ਹੋਏ ਨਾਮਦੇਵ ਜੀ ਫ਼ਰਮਾਉਂਦੇ ਹਨ: ਹੇ ਮੇਰੇ ਮਨ! ਤੂੰ ਗਿਆਨ, ਸੋਚ-ਵਿਚਾਰ, ਯੋਗ, ਵੈਰਾਗ ਆਦਿ ਨੂੰ ਛੱਡ ਕੇ ਹਮੇਸ਼ਾ ਪ੍ਰਭੂ

ਦੇ ਪ੍ਰੇਮ ਦੀ ਮਸਤੀ ਵਿਚ ਨੱਚਦਾ ਰਹੁ। ਉਸ ਪ੍ਰਭੂ ਦੇ ਅੱਗੇ ਬ੍ਰਹਮਾ, ਸ਼ਿਵਜੀ, ਇੰਦਰ, ਸ਼ੇਸ਼ਨਾਗ, ਸੂਰਜ ਅਤੇ ਚੰਦ ਨੱਚ ਰਹੇ ਹਨ। ਉਹਦੇ ਸਾਹਮਣੇ ਨਾਰਦ ਵਰਗੇ ਰਿਸ਼ੀ ਨੱਚ ਰਹੇ ਹਨ, ਤੇਤੀ ਕਰੋੜ ਦੇਵਤੇ, ਕਾਲ ਅਤੇ ਮਹਾਂਕਾਲ ਨੱਚ ਰਹੇ ਹਨ। ਆਪ ਦਾ ਭਾਵ ਹੈ ਕਿ ਸਾਰੀ ਸ੍ਰਿਸ਼ਟੀ ਪ੍ਰਭੂ ਦੁਆਰਾ ਸੌਂਪੇ ਹੋਏ ਕਾਰਜ ਨੂੰ ਪ੍ਰੇਮ-ਪੂਰਵਕ ਨਿਭਾ ਰਹੀ ਹੈ। ਆਪ ਕਹਿੰਦੇ ਹਨ ਕਿ ਮੈਂ ਆਪਣੇ ਮਨ ਨੂੰ ਉਸ ਰਾਮ-ਨਾਮ ਵਿਚ ਲੀਨ ਕਰ ਕੇ ਉਹਦੇ ਤਾਲ ਉੱਤੇ ਨੱਚ ਰਿਹਾ ਹਾਂ। ਉਹਦੀ ਕਿਰਪਾ ਨਾਲ, ਉਹਦੇ ਪ੍ਰੇਮ ਦੁਆਰਾ ਮੈਨੂੰ ਉਸ ਦੇ ਪਰਮ-ਧਾਮ ਵਿਚ ਪਹੁੰਚਣ ਦਾ ਸੁਭਾਗ ਪ੍ਰਾਪਤ ਹੋ ਗਿਆ ਹੈ।

### *ਮਨਿਸ਼ਾ ਜਨਮ ਆਈ ਨਹਿ ਚੇਤਾ*

ਰਾਮ ਭਗਤਿ ਬਿਨ ਗਤਿ ਨ ਤਿਰਨ ਕੀ। ਕੋਟਿ ਉਪਾਇ ਜੁ ਕਰ ਹੀ ਰੇ ਨਰ॥
ਜਲ ਸੀਂਚੈ ਕਰਿ ਜਤਨ ਪ੍ਰਵਾਲੈ। ਆਂਬ ਬਬੂਲ ਨ ਫਲਹੀ ਰੇ ਨਰ॥
ਆਪਾ ਥਾਪਿ ਔਰ ਕੂੰ ਨੀਂਦੈ। ਗਰਵ ਮਾਨ ਕੇ ਮਾਰੇ॥[216]
ਫਿਰ ਪੀਛੇ ਪਛਿਤਾਉਗੇ ਬੌਰੇ। ਰਤਨ ਨ ਮਿਲਹਿੰ ਉਧਾਰੇ ਰੇ ਨਰ॥[217]
ਯਹੁ ਮਮਿਤਾ ਅਪਨੀ ਜਿਨਿ ਜਾਨੌ। ਧਨ ਜੋਬਨ ਸੁਤ ਦਾਰਾ॥
ਬਾਲੂ ਕੇ ਮੰਦਿਰ ਬਿਨਸਿ ਜਾਂਹਿਗੇ। ਝੂਠੇ ਕਰਹੁ ਪਸਾਰਾ ਰੇ ਨਰ॥
ਜੋਗ ਨ ਭੋਗ ਮੋਹ ਨਹੀਂ ਮਾਯਾ। ਕਾ ਭਯੋ ਬਨ ਮੈਂ ਬਾਸਾ॥
ਚਰਨ ਕੰਵਲ ਅਨੁਰਾਗ ਨ ਉਪਜੈ। ਤਬ ਲਗਿ ਝੂਠੀ ਆਸਾ ਰੇ ਨਰ॥
ਮਨਿਸ਼ਾ ਜਨਮ ਆਈ ਨਹਿ ਚੇਤਾ। ਅੰਧੇ ਪਸੂ ਗੰਵਾਰਾ॥
ਤੇਰੇ ਸਿਰ ਕਾਲ ਸਦਾ ਸਰ ਸਾਧੈ। ਨਾਂਮਦੇਵ ਕਰਤ ਪੁਕਾਰਾ ਰੇ ਨਰ॥[218]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 92

ਨਾਮਦੇਵ ਜੀ ਚਿਤਾਵਨੀ ਦਿੰਦੇ ਹਨ ਕਿ ਭਾਵੇਂ ਕਰੋੜਾਂ ਸਾਧਨ ਅਪਣਾ ਲਏ ਜਾਣ ਪ੍ਰਭੂ-ਭਗਤੀ ਤੋਂ ਬਿਨਾਂ ਮੁਕਤੀ ਪ੍ਰਾਪਤ ਨਹੀਂ ਹੋ ਸਕਦੀ। ਕਿੱਕਰ ਦੇ ਰੁੱਖ ਨੂੰ ਭਾਵੇਂ ਜਿੰਨਾ ਮਰਜ਼ੀ ਵਧੀਆ ਪਾਣੀ ਲਾ ਲਓ, ਉਹਨੂੰ ਕਦੇ ਅੰਬ ਨਹੀਂ ਲੱਗ ਸਕਦੇ। ਕੁਝ ਲੋਕ ਹੰਕਾਰ ਵੱਸ ਹੋ ਕੇ ਪਰਾਈ ਨਿੰਦਿਆ ਕਰਦੇ ਹਨ। ਕੁਝ ਲੋਕ ਮੋਹ ਵੱਸ ਧਨ, ਜੋਬਨ, ਪੁੱਤਰ, ਇਸਤਰੀ ਆਦਿ ਨੂੰ ਆਪਣਾ ਸਮਝਣ ਦੀ ਅਗਿਆਨਤਾ ਵਿਚ ਫਸ ਜਾਂਦੇ ਹਨ। ਅਸਲ ਵਿਚ ਇਹ ਸਭ ਚੀਜ਼ਾਂ ਰੇਤ ਦੀ ਕੰਧ ਸਮਾਨ ਅਸਥਾਈ ਹਨ। ਜਦ ਤੱਕ ਮਨ ਵਿਚ ਪ੍ਰਭੂ ਜਾਂ ਸਤਿਗੁਰੂ ਦੀ ਪ੍ਰੀਤ

ਨਹੀਂ ਪੈਦਾ ਹੁੰਦੀ, ਜੋਗ ਅਤੇ ਭੋਗ, ਗ੍ਰਿਹਸਤ ਅਤੇ ਤਿਆਗ, ਵਿਅਰਥ ਹਨ। ਨਾਮਦੇਵ ਜੀ ਸਾਵਧਾਨ ਕਰਦੇ ਹਨ: ਹੇ ਮਨੁੱਖ! ਕਾਲ-ਰੂਪੀ ਸ਼ਿਕਾਰੀ ਤੇਰੇ ਸਿਰ ਉੱਤੇ ਆਪਣਾ ਤੀਰ ਕੱਸੀ ਖੜ੍ਹਾ ਹੈ, ਪਰ ਤੂੰ ਮਨੁੱਖ-ਜਨਮ ਦੇ ਅਮੋਲਕ ਅਵਸਰ ਨੂੰ ਅਗਿਆਨੀ ਪਸ਼ੂ ਵਾਂਗ ਵਿਅਰਥ ਬਰਬਾਦ ਕਰਦਾ ਜਾ ਰਿਹਾ ਹੈਂ।

ਪ੍ਰਭੂ-ਭਗਤੀ ਲਈ ਇਨਸਾਨ ਜੋ ਵੀ ਯਤਨ ਕਰਦਾ ਹੈ, ਉਸ ਦਾ ਮੂਲ-ਉਦੇਸ਼ ਮਨ ਨੂੰ ਸੰਸਾਰ ਵੱਲੋਂ ਮੋੜ ਕੇ ਪ੍ਰਭੂ ਨਾਲ ਜੋੜਨਾ ਹੈ। ਇਸ ਕਾਰਜ ਵਿਚ ਸਫਲਤਾ ਲਈ ਕਈ ਲੋਕ ਕਰਮ-ਕਾਂਡਾਂ ਦਾ ਸਹਾਰਾ ਲੈਂਦੇ ਹਨ। ਕੁਝ ਲੋਕ ਹੱਠ-ਕਰਮਾਂ ਰਾਹੀਂ ਮਨ ਨੂੰ ਸੰਸਾਰ ਤੋਂ ਨਿਰਲੇਪ ਕਰਨ ਦਾ ਯਤਨ ਕਰਦੇ ਹਨ। ਕੁਝ ਲੋਕ ਘਰ-ਗ੍ਰਿਹਸਤੀ ਦੇ ਤਿਆਗ ਉੱਤੇ ਜ਼ੋਰ ਦਿੰਦੇ ਹਨ। ਕੁਝ ਲੋਕ ਗ੍ਰੰਥਾਂ-ਸ਼ਾਸਤਰਾਂ ਦੇ ਗਿਆਨ ਦੁਆਰਾ ਮਨ ਨੂੰ ਸੰਸਾਰ ਤੋਂ ਉਪਰਾਮ ਕਰਨ ਦਾ ਯਤਨ ਕਰਦੇ ਹਨ। ਨਾਮਦੇਵ ਜੀ ਸਮਝਾਉਂਦੇ ਹਨ ਕਿ ਇਨ੍ਹਾਂ ਸਭ ਯਤਨਾਂ ਰਾਹੀਂ ਮਨ ਥੋੜ੍ਹੀ ਦੇਰ ਲਈ ਦੱਬ ਜਾਂਦਾ ਹੈ, ਪਰ ਸੰਸਾਰ ਦੇ ਮੋਹ ਤੋਂ ਸਦਾ ਲਈ ਮੁਕਤ ਨਹੀਂ ਹੁੰਦਾ। ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਤਿਆਗ ਪ੍ਰੇਮ ਪੈਦਾ ਨਹੀਂ ਕਰਦਾ, ਪ੍ਰੇਮ ਤਿਆਗ ਪੈਦਾ ਕਰਦਾ ਹੈ। ਕਹਿਣ ਨੂੰ ਤਾਂ ਤਿਆਗੀ ਘਰ-ਗ੍ਰਿਹਸਤੀ ਦਾ ਤਿਆਗ ਕਰ ਦਿੰਦੇ ਹਨ, ਪਰ ਮਨ ਸੰਸਾਰ ਵਿਚ ਹੀ ਖੁੱਭਿਆ ਰਹਿੰਦਾ ਹੈ। ਮਨ ਵਿਚ ਭੋਗਾਂ ਦੀ ਇੱਛਾ ਦੱਬ ਜਾਂਦੀ ਹੈ, ਪਰ ਉਹਦੀ ਜੜ੍ਹ ਕਾਇਮ ਰਹਿੰਦੀ ਹੈ। ਜਿਉਂ ਹੀ ਭੋਗਾਂ ਦੀ ਹਨੇਰੀ ਚੱਲਦੀ ਹੈ, ਸੁਆਹ ਹੇਠ ਦੱਬੀ ਵਿਸ਼ੇ-ਵਿਕਾਰਾਂ ਅਤੇ ਇੱਛਾਵਾਂ-ਤ੍ਰਿਸ਼ਨਾਵਾਂ ਦੀ ਅੱਗ ਮੁੜ ਭਾਂਬੜ ਬਣ ਜਾਂਦੀ ਹੈ। ਇਸ ਤੋਂ ਉਲਟ ਜਦ ਪ੍ਰਭੂ ਦੇ ਨਾਮ ਦਾ ਅਨੰਦ ਪ੍ਰਾਪਤ ਹੁੰਦਾ ਹੈ ਤਾਂ ਹਰ ਤਰ੍ਹਾਂ ਦੇ ਇੰਦਰੀਆਂ ਦੇ ਭੋਗ ਅਤੇ ਸੰਸਾਰਿਕ ਸੁਖ-ਸੁਆਦ ਵਿਅਰਥ ਪ੍ਰਤੀਤ ਹੁੰਦੇ ਹਨ।

ਗਿਆਨ ਮਾਰਗੀ, ਗਿਆਨ ਦੁਆਰਾ ਇਹ ਗੱਲ ਦ੍ਰਿੜ੍ਹ ਕਰਨ ਦਾ ਯਤਨ ਕਰਦੇ ਹਨ ਕਿ ਮਨੁੱਖ ਦਾ ਅਸਲ ਆਧਾਰ ਸਰੀਰ, ਇੰਦਰੀਆਂ ਜਾਂ ਮਨ ਨਾ ਹੋ ਕੇ, ਆਤਮਾ ਹੈ। ਗੱਲੀਂ-ਬਾਤੀਂ ਇਹ ਸਿੱਧ ਕਰ ਦੇਣਾ ਅਸਾਨ ਹੈ, ਪਰ ਜਦ ਤੱਕ ਰੂਹਾਨੀ ਅਭਿਆਸ ਦੁਆਰਾ ਮਨ ਨੂੰ ਇੰਦਰੀਆਂ ਤੋਂ ਅਤੇ ਆਤਮਾ ਨੂੰ ਮਨ ਤੋਂ ਜੁਦਾ ਨਹੀਂ ਕਰਦੇ, ਨਾ ਮਨੋਬਿਰਤੀ ਬਦਲਦੀ ਹੈ ਅਤੇ ਨਾ ਹੀ ਇੱਛਾਵਾਂ-ਤ੍ਰਿਸ਼ਨਾਵਾਂ ਵੱਸ ਵਿਚ ਆਉਂਦੀਆਂ ਹਨ। ਸੰਤ-ਮਹਾਤਮਾਂ ਪ੍ਰਭੂ ਦੇ ਅਨੇਕ ਗੁਣ ਬਿਆਨ ਕਰਦੇ ਹਨ। ਇਸ ਤਰ੍ਹਾਂ ਕਰਨ ਤੋਂ ਉਨ੍ਹਾਂ ਦਾ ਅਸਲ ਮੰਤਵ ਸਾਡੇ ਮਨ ਵਿਚ ਪ੍ਰਭੂ ਦਾ ਪ੍ਰੇਮ-ਭਰੋਸਾ ਪੈਦਾ ਕਰਨਾ ਹੁੰਦਾ ਹੈ। ਸੰਤ-ਮਤ ਦਾ ਦੋਹਰਫੀ ਸਾਰ ਹੀ ਇਹ ਹੈ ਕਿ ਸੰਸਾਰ ਦਾ ਮੋਹ ਜੀਵਾਤਮਾ ਨੂੰ ਸੰਸਾਰ ਨਾਲ ਬੰਨ੍ਹ ਕੇ ਰੱਖਣਾ ਹੈ ਅਤੇ ਪ੍ਰਭੂ ਦਾ ਪ੍ਰੇਮ ਉਹਨੂੰ ਸੰਸਾਰ ਦੇ ਮੋਹ ਤੋਂ ਮੁਕਤ ਕਰ ਕੇ ਪ੍ਰਭੂ ਨਾਲ ਮਿਲਾ ਦਿੰਦਾ ਹੈ। ਸੰਤ ਚਰਨਦਾਸ ਜੀ ਦਾ ਕਥਨ ਹੈ:

ਮਿਟਤੇ ਸੂੰ ਮਤ ਪ੍ਰੀਤ ਕਰਿ, ਰਹਤੇ ਸੂੰ ਕਰਿ ਨੇਹ।
ਝੂਠੇ ਕੂੰ ਤਜਿ ਦੀਜਿਯੇ, ਸਾਂਚੇ ਮੇਂ ਕਰਿ ਗੇਹ॥

—ਸੰਤ ਚਰਨਦਾਸ, ਭਾਗ 2, ਪੰ. 70

ਆਪ ਉਪਦੇਸ਼ ਦਿੰਦੇ ਹਨ ਕਿ ਸੰਸਾਰ ਅਤੇ ਇਸ ਦੇ ਸ਼ਕਲਾਂ-ਪਦਾਰਥ ਝੂਠੇ ਜਾਂ ਨਾਸ਼ਵਾਨ ਹਨ। ਇਨ੍ਹਾਂ ਨਾਲ ਪ੍ਰੇਮ ਕਰਨਾ ਅਗਿਆਨਤਾ ਹੈ। ਉਹ ਪੂਰਨ-ਪ੍ਰਭੂ ਸੱਚਾ ਅਤੇ ਅਵਿਨਾਸ਼ੀ ਹੈ। ਸਿਰਫ਼ ਉਹਦੇ ਮਿਲਾਪ ਵਿੱਚੋਂ ਹੀ ਪੂਰਨ ਅਤੇ ਅਵਿਨਾਸ਼ੀ ਅਨੰਦ ਪ੍ਰਾਪਤ ਹੋ ਸਕਦਾ ਹੈ। ਇਸ ਲਈ ਸਿਰਫ਼ ਪ੍ਰਭੂ ਨਾਲ ਹੀ ਪ੍ਰੇਮ ਕਰਨਾ ਚਾਹੀਦਾ ਹੈ। ਗੁਰੂ ਰਵਿਦਾਸ ਜੀ ਦਾ ਕਥਨ ਹੈ:

ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ॥
ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ॥
ਮਾਧਵੇ ਜਾਨਤ ਹਹੁ ਜੈਸੀ ਤੈਸੀ॥ ਅਬ ਕਹਾ ਕਰਹੁਗੇ ਐਸੀ॥

—ਆਦਿ ਗ੍ਰੰਥ, ਪੰ. 658

ਪਰਮਾਰਥੀ ਸਾਹਿਤ ਵਿਚ ਇਹ ਬਹੁਤ ਅਨੂਠਾ ਪ੍ਰਸੰਗ ਹੈ। ਇਸ ਵਿਚ ਇਕ ਪ੍ਰੇਮੀ ਪ੍ਰਭੂ ਨੂੰ ਕਹਿੰਦਾ ਹੈ: ਹੇ ਮੇਰੇ ਪ੍ਰੀਤਮ! ਤੂੰ ਮੈਨੂੰ ਸੰਸਾਰ ਦੇ ਮੋਹ ਨਾਲ ਬੰਨ੍ਹਿਆ ਹੋਇਆ ਸੀ ਹੁਣ ਮੈਂ ਤੈਨੂੰ ਆਪਣੇ ਪਿਆਰ ਵਿਚ ਬੰਨ੍ਹ ਲਿਆ ਹੈ। ਮੈਂ ਤਾਂ ਤੇਰੇ ਪ੍ਰੇਮ ਦੁਆਰਾ ਸੰਸਾਰ ਦੇ ਮੋਹ ਦੇ ਬੰਧਨ ਤੋੜ ਲਏ ਹਨ, ਜੇ ਤੇਰੇ ਵਿਚ ਬਲ ਹੈ ਤਾਂ ਤੂੰ ਮੇਰੇ ਪ੍ਰੇਮ ਦੇ ਬੰਧਨ ਨੂੰ ਤੋੜ ਕੇ ਦਿਖਾ। ਹੇ ਪ੍ਰਭੂ! ਤੈਨੂੰ ਪਤਾ ਹੀ ਹੈ ਕਿ ਮੇਰੀ ਤੇਰੇ ਨਾਲ ਕਿੰਨੀ ਪ੍ਰਬਲ ਪ੍ਰੀਤ ਹੈ। ਤੂੰ ਇਸ ਪ੍ਰੀਤ ਦੇ ਬੰਧਨ ਨੂੰ ਨਹੀਂ ਤੋੜ ਸਕਦਾ।

### *ਹਰਿ ਭਜਿ ਹਰਿ ਭਜਿ ਹਰਿ ਭਜਿ ਮੂਲ*

ਹਰਿ ਭਜਿ ਹਰਿ ਭਜਿ ਹਰਿ ਭਜਿ ਮੂਲ। ਬਿਨ ਹਰਿ ਭਜਨ ਪਰੈ ਮੁਖ ਧੂਲ।[219]
ਅਨੇਕ ਬਾਰ ਪਸੂ ਹ੍ਵੈ ਅਵਤਰਿਓ। ਲਖ ਚਉਰਾਸੀ ਭਰਮਤ ਫਿਰਿਓ॥
ਪਾਇਓ ਨਹੀਂ ਕਹੀਂ ਵਿਸ਼ਰਾਮ। ਸਤਿਗੁਰ ਸਰਨ ਕਹਿਓ ਨਹੀਂ ਰਾਮ॥
ਰਾਜ ਕਾਜ ਸੁਤ ਬਿਤ ਸਬ ਜਾਈ। ਅਵਿਨਾਸੀ ਸਉਂ ਪ੍ਰੀਤ ਲਗਾਈ॥[220]
ਇਹਿੰ ਉਨਮਾਨ ਭਗਤ ਬ੍ਰਤ ਧਰੈ। ਜਰਾ ਮਰਨ ਭਵ ਸੰਕਟ ਟਰੈ॥[221]
ਗੁਣਸਾਗਰ ਗੋਵਿੰਦ ਗੁਣ ਗਾਈ। ਅਪਨਉ ਬਿਰਦ ਬਿਸਰਿ ਜਿਨਿ ਜਾਈ॥[222]
ਪ੍ਰਣਵਤ ਨਾਮਦੇਵ ਸੰਤ ਸਧੀਰ। ਚਰਨ ਸਰਨ ਰਾਖੈ ਹਰਿ ਨੀਰ॥[223]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 124

ਹੇ ਪ੍ਰਾਣੀ! ਤੂੰ ਹਰੀ ਦੀ ਭਗਤੀ ਵਿਚ ਲੱਗ ਜਾ। ਪ੍ਰਭੂ ਦੇ ਪ੍ਰੇਮ ਤੋਂ ਬਿਨਾਂ ਜੀਵਨ ਵਿਅਰਥ ਬਰਬਾਦ ਹੋ ਜਾਵੇਗਾ। ਤੂੰ ਅਨੇਕ ਜਨਮਾਂ ਵਿਚ ਪਸ਼ੂ ਬਣਿਆ ਅਤੇ ਤੇਰੀ ਚੁਰਾਸੀ ਦੀ ਦੁੱਖਦਾਈ ਭਟਕਣਾ ਸਮਾਪਤ ਨਾ ਹੋਈ ਕਿਉਂਕਿ ਤੂੰ ਸਤਿਗੁਰੂ ਦੀ ਸ਼ਰਨ ਪ੍ਰਾਪਤ ਕਰ ਕੇ, ਪ੍ਰਭੂ ਨਾਲ ਪ੍ਰੇਮ ਨਾ ਕੀਤਾ। ਤੂੰ ਇਹ ਗੱਲ ਭਲੀ-ਭਾਂਤ ਸਮਝ ਲੈ ਕਿ ਰਾਜ-ਪਾਟ, ਧਨ-ਦੌਲਤ, ਧੀਆਂ-ਪੁੱਤਰ ਆਦਿ ਸਭ ਝੂਠੇ ਅਤੇ ਨਾਸ਼ਵਾਨ ਹਨ। ਉਸ ਅਵਿਨਾਸ਼ੀ ਪ੍ਰਭੂ ਨਾਲ ਪ੍ਰੇਮ ਕਰੇਂਗਾ ਤਾਂ ਆਵਾਗਵਣ ਅਤੇ ਭਵਸਾਗਰ ਦੇ ਦੁੱਖਾਂ ਤੋਂ ਮੁਕਤ ਹੋ ਜਾਵੇਂਗਾ। ਉਹ ਗੋਬਿੰਦ ਅਨੰਤ ਗੁਣਾਂ ਦਾ ਭੰਡਾਰ ਹੈ। ਉਹ ਆਪਣੇ ਪ੍ਰੇਮੀਆਂ ਦੇ ਪ੍ਰੇਮ ਦੀ ਲਾਜ ਰੱਖਦਾ ਹੈ। ਇਸ ਲਈ ਤੂੰ ਉਹਦੇ ਚਰਨ-ਕਮਲਾਂ ਨਾਲ ਪ੍ਰੇਮ ਕਰ।

ਬਹੁਤ ਸਾਰੇ ਲੋਕ ਦੇਵੀ-ਦੇਵਤਿਆਂ, ਅਵਤਾਰਾਂ ਆਦਿ ਦੀ ਪੂਜਾ-ਭਗਤੀ ਵਿਚ ਖੋਏ ਹੋਏ ਹਨ। ਸੰਤ ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੈਂ ਤੁਹਾਡੇ ਬਿਨਾਂ ਕਿਸੇ ਦੇਵੀ-ਦੇਵਤਾ ਨੂੰ ਆਪਣਾ ਇਸ਼ਟ ਨਹੀਂ ਮੰਨਦਾ। ਮੇਰੇ ਲਈ ਆਪ ਦੀ ਪ੍ਰੇਮਾ-ਭਗਤੀ ਹੀ ਸਭ ਕੁਝ ਹੈ। ਤੁਸੀਂ ਸਭ ਸੁੱਖਾਂ ਦਾ ਭੰਡਾਰ ਹੋ। ਤੁਸੀਂ ਸੱਚੇ ਦਾਤਾ ਹੋ। ਤੁਸੀਂ ਮੇਰੇ ਜੀਵਨ ਦਾ ਆਧਾਰ ਹੋ। ਤੁਸੀਂ ਹੀ ਮੇਰੇ ਮਾਤਾ-ਪਿਤਾ ਅਤੇ ਗੁਰੂ ਹੋ। ਮੇਰਾ ਸਭ ਕੁਝ ਸਿਰਫ਼ ਤੁਸੀਂ ਹੋ। ਮੈਂ ਸੁਪਨੇ ਵਿਚ ਵੀ ਕਿਸੇ ਦੂਜੇ ਬਾਰੇ ਨਹੀਂ ਸੋਚ ਸਕਦਾ।

ਸੱਚਾ ਵੈਰਾਗ ਅਤੇ ਤਿਆਗ ਵੀ ਪ੍ਰੇਮ ਦੁਆਰਾ ਸੰਭਵ ਹੁੰਦਾ ਹੈ ਅਤੇ ਵੱਡੀ ਤੋਂ ਵੱਡੀ ਕੁਰਬਾਨੀ ਕਰ ਸਕਣ ਦੀ ਸ਼ਕਤੀ ਵੀ ਪ੍ਰੇਮ ਪ੍ਰਦਾਨ ਕਰਦਾ ਹੈ। ਬੇਬਸ ਹੋ ਕੇ ਕਿਸੇ ਵੱਲ ਖਿੱਚੇ ਜਾਣਾ, ਪ੍ਰੇਮ ਹੈ। ਜਿਸ ਨੂੰ ਪ੍ਰੇਮ ਕਰਦੇ ਹਾਂ, ਉਸ ਨੂੰ ਸਭ ਤੋਂ ਵੱਡਾ ਸਮਝਦੇ ਹਾਂ ਅਤੇ ਉਹਦੇ ਮੁਕਾਬਲੇ ਉੱਤੇ ਬਾਕੀ ਸਭ ਚੀਜ਼ਾਂ ਨੂੰ ਛੋਟਾ ਸਮਝਦੇ ਹਾਂ। ਜਿਸ ਨੂੰ ਪ੍ਰੇਮ ਕਰਦੇ ਹਾਂ, ਹਰ ਕੀਮਤ ਉੱਤੇ ਉਸ ਨੂੰ ਪ੍ਰਾਪਤ ਕਰਨਾ ਚਾਹੁੰਦੇ ਹਾਂ। ਉਹਨੂੰ ਪ੍ਰਾਪਤ ਕਰਨ ਲਈ ਬਾਕੀ ਸਭ ਕੁਝ ਕੁਰਬਾਨ ਕਰਨ ਲਈ ਤਿਆਰ ਹੋ ਜਾਂਦੇ ਹਾਂ। ਜਿਸ ਨੂੰ ਪ੍ਰੇਮ ਕਰਦੇ ਹਾਂ, ਉਹਨੂੰ ਖ਼ੁਸ਼ ਕਰਨਾ ਚਾਹੁੰਦੇ ਹਾਂ। ਉਸ ਨੂੰ ਖ਼ੁਸ਼ ਕਰਨ ਲਈ, ਉਸ ਦੀ ਪੂਜਾ ਜਾਂ ਭਗਤੀ ਦਾ ਸਾਧਨ ਅਪਣਾਉਂਦੇ ਹਾਂ।

ਪੂਰਨ ਸੰਤਾਂ ਨੇ ਪਰਮਾਤਮਾ ਨੂੰ ਪ੍ਰੇਮ-ਰੂਪ ਕਿਹਾ ਹੈ। ਆਤਮਾ, ਪਰਮਾਤਮਾ ਦੀ ਅੰਸ਼ ਹੈ, ਇਸ ਲਈ ਆਪਣੇ ਨਿਰੋਲ ਸਰੂਪ ਵਿਚ ਆਤਮਾ ਵੀ ਪ੍ਰੇਮ-ਰੂਪ ਹੈ। ਪ੍ਰੇਮ ਆਤਮਾ ਦੀ ਹਸਤੀ ਦਾ ਸਾਰ ਹੈ। ਜਿਸ ਵਿਚ ਜੋ ਗੁਣ ਪ੍ਰਧਾਨ ਹੁੰਦਾ ਹੈ, ਉਹਨੂੰ ਉਹੀ ਗੁਣ ਸਭ ਤੋਂ ਵੱਧ ਪ੍ਰਸੰਨ ਕਰਦਾ ਹੈ। ਪਰਮਾਤਮਾ ਪ੍ਰੇਮ-ਰੂਪ ਹੈ। ਇਸ ਲਈ ਉਹਨੂੰ ਪ੍ਰੇਮ ਸਭ ਤੋਂ ਵੱਧ ਪਿਆਰਾ ਹੈ। ਆਤਮਾ ਪ੍ਰੇਮ-ਰੂਪ ਹੈ, ਇਸ ਲਈ ਇਹਦੇ ਲਈ ਪ੍ਰੇਮ ਕਰਨਾ ਅਤੀ ਸਰਲ ਅਤੇ ਸੁਭਾਵਿਕ ਹੈ। ਪ੍ਰਭੂ ਨਾਲ ਪ੍ਰੇਮ ਕਰਨਾ

ਆਤਮਾ ਦੇ ਸੁਭਾਓ ਦੇ ਅਨੁਕੂਲ ਹੈ, ਉਸ ਨਾਲ ਪ੍ਰੇਮ ਨਾ ਕਰਨਾ, ਇਹਦੇ ਮੂਲ ਸੁਭਾਓ ਦੇ ਉਲਟ ਹੈ। ਇਸ ਲਈ ਪ੍ਰੇਮ ਵਿਚ ਸਹਿਜ ਹੈ।

ਸੰਤ-ਜਨ ਸਮਝਾਉਂਦੇ ਹਨ ਕਿ ਪਰਮਾਤਮਾ ਨੂੰ ਪ੍ਰਾਪਤ ਕਰਨਾ ਚਾਹੁੰਦੇ ਹੋ ਤਾਂ ਉਹਨੂੰ ਪ੍ਰੇਮ ਕਰੋ। ਪ੍ਰੇਮ ਕਰਨਾ ਤੁਹਾਡੇ ਲਈ ਬਿਲਕੁਲ ਸਹਿਜ ਅਤੇ ਸਰਲ ਕਾਰਜ ਹੈ। ਵਰਤਮਾਨ ਅਵਸਥਾ ਵਿਚ ਵੀ ਤੁਹਾਡੇ ਜੀਵਨ ਦਾ ਆਧਾਰ ਪ੍ਰੇਮ ਹੈ। ਇਸ ਸਮੇਂ ਤੁਸੀਂ ਧਨ-ਦੌਲਤ, ਮਿੱਤਰਾਂ-ਸੰਬੰਧੀਆਂ ਜਾਂ ਮਾਣ-ਵਡਿਆਈ ਨਾਲ ਪ੍ਰੇਮ ਕਰ ਰਹੇ ਹੋ। ਤੁਹਾਡਾ ਪ੍ਰੇਮ ਬਿਖਰਿਆ ਹੋਇਆ ਹੈ, ਟੋਟੇ-ਟੋਟੇ ਹੋ ਚੁੱਕਾ ਹੈ। ਤੁਸੀਂ ਅਨੇਕ ਵਸਤਾਂ ਅਤੇ ਵਿਅਕਤੀਆਂ ਵਿਚ ਵੰਡੇ ਹੋਏ ਪ੍ਰੇਮ ਨੂੰ ਇਕੱਠਾ ਜਾਂ ਇਕਾਗਰ ਕਰ ਕੇ, ਇਕ ਪ੍ਰਭੂ ਦੇ ਪ੍ਰੇਮ ਵਿਚ ਬਦਲ ਦਿਓ। ਤੁਸੀਂ ਦੁਨੀਆ ਨੂੰ ਵੱਡਾ ਸਮਝਣ ਦੀ ਬਜਾਏ, ਪ੍ਰਭੂ ਨੂੰ ਵੱਡਾ ਸਮਝਣਾ ਸ਼ੁਰੂ ਕਰ ਦਿਓ ਅਤੇ ਦੁਨੀਆ ਨੂੰ ਆਪਣਾ ਬਣਾਉਣ ਦੀ ਬਜਾਏ ਪ੍ਰਭੂ ਨੂੰ ਆਪਣਾ ਬਣਾਉਣ ਦਾ ਯਤਨ ਕਰੋ। ਦੁਨੀਆ ਨਾ ਕਦੇ ਕਿਸੇ ਦੀ ਬਣੀ ਹੈ, ਨਾ ਬਣ ਹੀ ਸਕਦੀ ਹੈ। ਪ੍ਰਭੂ ਤੁਹਾਡਾ ਹੈ ਅਤੇ ਤੁਸੀਂ ਪ੍ਰਭੂ ਦੇ ਹੋ। ਤੁਸੀਂ ਪ੍ਰਭੂ ਦੇ ਬਣ ਸਕਦੇ ਹੋ ਅਤੇ ਪ੍ਰਭੂ ਨੂੰ ਆਪਣਾ ਬਣਾ ਸਕਦੇ ਹੋ। ਦੁਨੀਆ ਨਾਸ਼ਵਾਨ ਹੈ, ਪ੍ਰਭੂ ਅਵਿਨਾਸ਼ੀ ਹੈ। ਦੁਨੀਆ ਅਧੂਰੀ ਹੈ, ਪ੍ਰਭੂ ਪੂਰਨ ਹੈ। ਅਧੂਰੀ ਅਤੇ ਨਾਸ਼ਵਾਨ ਦੁਨੀਆ ਵਿੱਚੋਂ ਸਿਰਫ਼ ਅਧੂਰਾ ਅਤੇ ਨਾਸ਼ਵਾਨ ਸੁਖ ਹੀ ਮਿਲ ਸਕਦਾ ਹੈ, ਪੂਰਨ ਅਤੇ ਅਵਿਨਾਸ਼ੀ ਸੁਖ ਸਿਰਫ਼ ਪੂਰਨ ਅਤੇ ਅਵਿਨਾਸ਼ੀ ਪ੍ਰਭੂ ਵਿੱਚੋਂ ਹੀ ਮਿਲ ਸਕਦਾ ਹੈ। ਇਸ ਲਈ ਤੁਸੀਂ ਆਪਣੇ ਪ੍ਰੇਮ ਦਾ ਆਧਾਰ ਬਦਲ ਦਿਓ। ਦੁਨੀਆ ਨੂੰ ਆਪਣੇ ਪ੍ਰੇਮ ਦਾ ਆਧਾਰ ਬਣਾਉਣ ਦੀ ਥਾਂ, ਪ੍ਰਭੂ ਨੂੰ ਪ੍ਰੇਮ ਦਾ ਆਧਾਰ ਬਣਾ ਲਵੋ।

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਪ੍ਰਭੂ ਧਨ ਨਾਲ ਮਿਲਦਾ ਹੋਵੇ ਤਾਂ ਨਿਰਧਨ ਉਹਦੇ ਤੋਂ ਖ਼ਾਲੀ ਰਹਿ ਜਾਣਗੇ। ਜੇ ਪ੍ਰਭੂ ਪੜ੍ਹਾਈ ਨਾਲ ਮਿਲਦਾ ਹੋਵੇ ਤਾਂ ਅਨਪੜ੍ਹ ਉਸ ਤੋਂ ਖ਼ਾਲੀ ਰਹਿ ਜਾਣਗੇ ਅਤੇ ਸੰਸਾਰ ਦੇ ਬਹੁਤੇ ਲੋਕ ਅਨਪੜ੍ਹ ਹਨ। ਮੰਨ ਲਵੋ ਪ੍ਰਭੂ ਵੇਦ, ਕੁਰਾਨ, ਬਾਈਬਲ ਆਦਿ ਕਿਸੇ ਧਰਮ-ਗ੍ਰੰਥ ਦੇ ਪਾਠ-ਵਿਚਾਰ ਨਾਲ ਮਿਲੇਗਾ ਤਾਂ ਜੋ ਲੋਕ ਉਸ ਧਰਮ-ਗ੍ਰੰਥ ਨੂੰ ਨਹੀਂ ਪੜ੍ਹ-ਸਮਝ ਸਕਦੇ, ਉਹ ਉਹਦੇ ਤੋਂ ਖ਼ਾਲੀ ਰਹਿ ਜਾਣਗੇ। ਇਹੋ ਨਹੀਂ, ਜੋ ਲੋਕ ਬਿਲਕੁਲ ਅਨਪੜ੍ਹ ਹਨ, ਉਨ੍ਹਾਂ ਦਾ ਪ੍ਰਭੂ ਨਾਲ ਕਿਸ ਤਰ੍ਹਾਂ ਮਿਲਾਪ ਹੋਵੇਗਾ? ਮੰਨ ਲਵੋ ਪ੍ਰਭੂ ਹਿੰਦੂ ਧਰਮ ਧਾਰਨ ਕਰਨ ਨਾਲ ਮਿਲੇਗਾ ਤਾਂ ਮੁਸਲਮਾਨ, ਈਸਾਈ ਆਦਿ ਕਿੱਧਰ ਜਾਣਗੇ? ਜੇ ਪ੍ਰਭੂ ਯਹੂਦੀ ਬਣ ਕੇ ਮਿਲੇਗਾ ਤਾਂ ਹਿੰਦੂ, ਮੁਸਲਮਾਨ, ਈਸਾਈ ਆਦਿ ਕਿੱਧਰ ਜਾਣਗੇ? ਮੰਨ ਲਵੋ ਪ੍ਰਭੂ ਹਿੰਦੁਸਤਾਨੀਆਂ ਨੂੰ ਮਿਲੇਗਾ ਤਾਂ ਅਮਰੀਕਾ, ਅਫ਼ਰੀਕਾ ਵਿਚ ਰਹਿਣ ਵਾਲੇ ਉਹਦੇ ਨਾਲ ਕਿਵੇਂ ਮਿਲ ਸਕਣਗੇ? ਉਹ ਪ੍ਰਭੂ ਸਮਦਰਸ਼ੀ ਅਤੇ ਦਿਆਲੂ ਹੈ। ਉਹਨੇ ਆਪਣੇ ਨਾਲ ਮਿਲਾਪ ਲਈ ਧਨ, ਵਿੱਦਿਆ, ਧਰਮ,

ਜਾਤੀ, ਦੇਸ, ਔਰਤ, ਮਰਦ ਆਦਿ ਹੀ ਨਹੀਂ, ਭਲੇ-ਬੁਰੇ ਦਾ ਵੀ ਭੇਦ-ਭਾਵ ਨਹੀਂ ਰੱਖਿਆ। ਸੰਸਾਰ ਦੇ ਹਰ ਵਿਅਕਤੀ ਵਿਚ ਪ੍ਰੇਮ ਕਰ ਸਕਣ ਦੀ ਇੱਕੋ-ਜਿਹੀ ਸਮਰੱਥਾ ਹੈ। ਸੰਸਾਰ ਦਾ ਹਰ ਵਿਅਕਤੀ ਬਿਨਾਂ ਕਿਸੇ ਭੇਦ-ਭਾਵ ਦੇ ਹਰ ਸਮੇਂ ਹਰ ਥਾਂ ਅਤੇ ਹਰ ਹਾਲਤ ਵਿਚ ਪ੍ਰਭੂ ਨਾਲ ਪ੍ਰੇਮ ਕਰ ਸਕਦਾ ਹੈ। ਉਸ ਦਿਆਲੂ ਪ੍ਰਭੂ ਨੇ ਆਪਣੇ ਨਾਲ ਮਿਲਾਪ ਲਈ ਅਤੀ ਸਰਲ ਅਤੇ ਸੁਖਾਲੀ ਸਰਬ-ਵਿਆਪੀ ਅਤੇ ਪਰਿਵਰਤਨ-ਰਹਿਤ ਜੁਗਤੀ ਰੱਖੀ ਹੈ ਅਤੇ ਉਹ ਜੁਗਤੀ ਹੈ—ਪ੍ਰੇਮ।

### *ਭਗਤੀ ਦਾ ਸੰਬੰਧ ਕੇਵਲ ਨਾਮ ਨਾਲ ਹੈ*

ਸੰਤ-ਮਹਾਤਮਾ ਅਨੇਕ ਢੰਗਾਂ ਨਾਲ ਇਹ ਗੱਲ ਸਮਝਾਉਣ ਦਾ ਜਤਨ ਕਰਦੇ ਹਨ ਕਿ ਪ੍ਰਭੂ-ਭਗਤੀ ਦਾ ਸੰਬੰਧ ਪ੍ਰੇਮ ਜਾਂ ਮਨ ਦੀ ਨਿਰਮਲਤਾ ਨਾਲ ਹੈ। ਪ੍ਰਭੂ-ਪ੍ਰੇਮ ਤੋਂ ਖ਼ਾਲੀ ਉੱਚੀ ਜਾਤ ਦਾ ਵਿਅਕਤੀ ਕਦੇ ਵੀ ਪ੍ਰਭੂ ਨਾਲ ਮਿਲਾਪ ਨਹੀਂ ਕਰ ਸਕਦਾ। ਇਸ ਤੋਂ ਉਲਟ, ਭਾਵੇਂ ਕਿਸੇ ਵਿਅਕਤੀ ਦਾ ਜਨਮ ਸਧਾਰਨ ਜਾਤੀ ਵਿਚ ਹੀ ਕਿਉਂ ਨਾ ਹੋਇਆ ਹੋਵੇ, ਜੇਕਰ ਉਸ ਦਾ ਮਨ ਪ੍ਰਭੂ ਦੇ ਪ੍ਰੇਮ ਨਾਲ ਭਰਪੂਰ ਹੈ ਤਾਂ ਉਸ ਦਾ ਪ੍ਰਭੂ ਨਾਲ ਅਵੱਸ਼ ਮਿਲਾਪ ਹੋਵੇਗਾ। ਪ੍ਰਭੂ ਨਾ ਜਾਤ-ਪਾਤ ਦੇਖਦਾ ਹੈ ਅਤੇ ਨਾ ਹੀ ਅਮੀਰੀ-ਗ਼ਰੀਬੀ। ਉਸ ਨੂੰ ਨਾ ਵਿਦਵਾਨ ਦੀ ਵਿੱਦਿਆ ਰਿਝਾ ਸਕਦੀ ਹੈ ਅਤੇ ਨਾ ਹੀ ਅਨਪੜ੍ਹ ਦੀ ਅਨਪੜ੍ਹਤਾ ਉਸ ਨੂੰ ਪ੍ਰਭੂ ਤੋਂ ਦੂਰ ਰੱਖਣ ਦਾ ਕਾਰਨ ਬਣ ਸਕਦੀ ਹੈ। ਪ੍ਰਭੂ-ਪ੍ਰਾਪਤੀ ਦਾ ਇਕ-ਮਾਤਰ ਸਾਧਨ ਪ੍ਰਭੂ ਦਾ ਸੱਚਾ ਪ੍ਰੇਮ ਹੈ।

### *ਹੀਨ ਦੀਨ ਜਾਤ ਮੋਰੀ*

ਹੀਨ ਦੀਨ ਜਾਤ ਮੋਰੀ ਪੰਡਰੀ ਕੇ ਰਾਯਾ।
ਐਸਾ ਤੁਮਨੇ ਨਾਮਾ ਦਰਜੀ ਕਾਯਕ ਬਨਾਯਾ॥[224]
ਟਾਲ ਬਿਨਾ ਲੇਕਰ ਨਾਮਾ ਰਾਊਲ ਮੇਂ ਗਾਯਾ।[225]
ਪੂਜਾ ਕਰਤੇ ਬ੍ਰਹਮਨ ਉਨੈਨ ਬਾਹੇਰ ਢਕਾਯਾ॥
ਦੇਵਲ ਕੇ ਪਿਛੇ ਨਾਮਾ ਅਲੱਕ ਪੁਕਾਰੇ।[226]
ਜਿਦਰ ਜਿਦਰ ਨਾਮਾ ਉਦਰ ਦੇਊਲਹਿੰ ਫਿਰੇ॥
ਨਾਨਾ ਬਰਣ ਗਵਾ ਉਨਕਾ ਏਕ ਬਰਣ ਦੂਧ।[227]
ਤੁਮ ਕਹਾਂ ਕੇ ਬ੍ਰਹਮਨ ਹਮ ਕਹਾਂ ਕੇ ਸੂਦ॥

ਮਨ ਮੇਰੀ ਸੁਈ ਤਨੋ ਮੇਰਾ ਧਾਗਾ।
ਖੇਚਰਜੀ ਕੇਂ ਚਰਣ ਪਰ ਨਾਮਾ ਸਿੰਪੀ ਲਾਗਾ॥[228]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 184

ਨਾਮਦੇਵ ਜੀ ਨਿਮਰਤਾ ਦੇ ਭਾਵ ਨਾਲ ਕਹਿੰਦੇ ਹਨ: ਹੇ ਪ੍ਰਭੂ! ਮੈਂ ਨੀਵੀਂ ਜਾਤੀ ਵਿੱਚੋਂ ਹਾਂ ਅਤੇ ਦਰਜੀ ਦਾ ਕੰਮ ਕਰਦਾ ਹਾਂ। ਤੁਸਾਂ ਮੈਨੂੰ ਇਸ ਤਰ੍ਹਾਂ ਦਾ ਕਿਉਂ ਬਣਾਇਆ? ਮੈਂ ਪੂਜਾ ਦੀ ਸਮੱਗਰੀ ਅਤੇ ਘੰਟੀ ਆਦਿ ਲੈ ਕੇ ਮੰਦਰ ਵਿਚ ਗਿਆ, ਪਰ ਬ੍ਰਾਹਮਣਾਂ ਨੇ ਮੇਰੀ ਨੀਵੀਂ ਜਾਤ ਕਾਰਨ ਮੈਨੂੰ ਮੰਦਰ ਤੋਂ ਬਾਹਰ ਕੱਢ ਦਿੱਤਾ। ਮੈਂ ਮੰਦਰ ਦੇ ਪਿਛਵਾੜੇ ਜਾ ਕੇ ਤੇਰੇ ਧਿਆਨ ਵਿਚ ਬੈਠ ਗਿਆ। ਤੂੰ ਮੇਰੀ ਲਾਜ ਰੱਖਦੇ ਹੋਏ ਇਹ ਚਮਤਕਾਰ ਕਰ ਦਿੱਤਾ ਕਿ ਮੈਂ ਜਿੱਧਰ ਨੂੰ ਮੂੰਹ ਕਰਦਾ ਸੀ, ਮੰਦਰ ਦਾ ਬੂਹਾ ਉਸੇ ਪਾਸੇ ਘੁੰਮ ਜਾਂਦਾ ਸੀ।

ਸੰਤ ਨਾਮਦੇਵ ਜੀ ਅਖਾਉਤੀ ਉੱਚੀ ਜਾਤ ਵਾਲੇ ਬ੍ਰਾਹਮਣਾਂ ਨੂੰ ਕਹਿੰਦੇ ਹਨ ਕਿ ਜਿਸ ਤਰ੍ਹਾਂ ਵੱਖ-ਵੱਖ ਰੰਗਾਂ ਵਾਲੀਆਂ ਗਾਵਾਂ ਦਾ ਦੁੱਧ ਇੱਕੋ-ਜਿਹਾ ਹੁੰਦਾ ਹੈ, ਉਸੇ ਤਰ੍ਹਾਂ ਵੱਖ-ਵੱਖ ਰੰਗਾਂ, ਰੂਪਾਂ ਅਤੇ ਜਾਤਾਂ ਵਾਲੇ ਸਭ ਲੋਕ ਸਮਾਨ ਹੁੰਦੇ ਹਨ। ਬ੍ਰਾਹਮਣ ਅਤੇ ਸ਼ੂਦਰ ਦੇ ਭੇਦ-ਭਾਵ ਗ਼ਲਤ ਹਨ। ਆਪ ਆਪਣੇ ਸਤਿਗੁਰੂ ਵਿਸ਼ੋਭਾ ਖੇਚਰ ਪ੍ਰਤੀ ਸ਼ਰਧਾ ਪ੍ਰਗਟ ਕਰਦੇ ਹੋਏ ਕਹਿੰਦੇ ਹਨ ਕਿ ਨਾਮਦੇਵ-ਰੂਪੀ ਛੀਂਬੇ ਨੇ ਮਨ ਦੀ ਸੂਈ ਅਤੇ ਤਨ ਦੇ ਧਾਗੇ ਨਾਲ ਆਪਣੇ ਆਪ ਨੂੰ ਸਤਿਗੁਰੂ ਦੇ ਚਰਨ-ਕਮਲਾਂ ਨਾਲ ਸੀ ਲਿਆ ਹੈ। ਨਾਮਦੇਵ ਜੀ ਨੇ ਇਸ ਪਦ ਵਿਚ ਆਪਣੇ ਸਤਿਗੁਰੂ ਦਾ ਧੰਨਵਾਦ ਕੀਤਾ ਹੈ ਕਿ ਉਨ੍ਹਾਂ ਨੇ ਬਿਨਾਂ ਨਾਮਦੇਵ ਦੀ ਜਾਤ ਦੀ ਪ੍ਰਵਾਹ ਕਰਨ ਦੇ, ਉਹਨੂੰ ਆਪਣੀ ਸ਼ਰਨ ਵਿਚ ਲੈ ਲਿਆ। ਇਸ ਘਟਨਾ ਦਾ ਜ਼ਿਕਰ ਆਪ ਨੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਕੀਤਾ ਹੈ:

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ॥ ਤੂ ਨ ਬਿਸਾਰੇ ਰਾਮਈਆ॥
ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ॥[229]
ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ॥
ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ॥
ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ॥[230]
ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ॥[231]
ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥

—ਆਦਿ ਗ੍ਰੰਥ, ਪੰ. 1292

ਆਪ ਕਹਿੰਦੇ ਹਨ: ਹੇ ਪ੍ਰਭੂ! ਮੈਂ ਤੁਹਾਡਾ ਦਾਸ ਹਾਂ। ਕਿਰਪਾ ਕਰ ਕੇ, ਮੈਨੂੰ ਆਪਣੇ ਚਰਨਾਂ ਨਾਲ ਲਾਈ ਰੱਖੋ, ਮੈਨੂੰ ਕਦੇ ਨਾ ਭੁਲਾਉਣਾ। ਆਪਣੇ ਆਪ ਨੂੰ ਉੱਚੀ ਕੁੱਲ ਵਿੱਚੋਂ ਸਮਝਣ ਵਾਲੇ ਪੁਜਾਰੀਆਂ ਨੂੰ ਇਹ ਭਰਮ ਹੈ ਕਿ ਉਹ ਮੰਦਰ ਦੇ ਮਾਲਕ ਹਨ। ਜਦ ਮੈਂ ਮੰਦਰ ਵਿਚ ਜਾਂਦਾ ਹਾਂ ਤਾਂ ਉਹ ਸ਼ੂਦਰ-ਸ਼ੂਦਰ ਕਹਿ ਕੇ ਮੇਰਾ ਅਪਮਾਨ ਕਰਦੇ ਹਨ ਅਤੇ ਮਾਰ-ਮਾਰ ਕੇ, ਮੈਨੂੰ ਮੰਦਰ ਵਿੱਚੋਂ ਬਾਹਰ ਕੱਢ ਦਿੰਦੇ ਹਨ। ਹੇ ਪਿਤਾ ਪਰਮੇਸ਼ਰ! ਮੈਂ ਕੀ ਕਰਾਂ? ਜੇ ਮਰਨ ਤੋਂ ਬਾਅਦ ਮੈਨੂੰ ਆਪਣਾ ਭਗਤ ਸਮਝ ਕੇ, ਮੁਕਤੀ ਵੀ ਬਖ਼ਸ਼ ਦਿਉਗੇ ਕਿਸੇ ਨੂੰ ਕੀ ਪਤਾ ਲੱਗੇਗਾ। ਇਹ ਪਾਂਡੇ ਮੈਨੂੰ ਨੀਚ ਕਹਿ ਕੇ ਪੁਕਾਰਦੇ ਹਨ। ਇਸ ਨਾਲ ਤੇਰੇ ਨਾਂ ਨੂੰ ਲਾਜ ਲਗਦੀ ਹੈ। ਹੇ ਪ੍ਰਭੂ! ਸਭ ਲੋਕ ਆਪ ਨੂੰ ਦਿਆਲੂ, ਕ੍ਰਿਪਾਲੂ ਕਹਿੰਦੇ ਹਨ। ਤੁਹਾਡੀਆਂ ਬਾਹਾਂ ਬਹੁਤ ਲੰਮੀਆਂ ਹਨ। ਕੁਝ ਵੀ ਤੁਹਾਡੀ ਸਮਰੱਥਾ ਤੋਂ ਬਾਹਰ ਨਹੀਂ ਹੈ। ਹੇ ਸਰਬ-ਸ਼ਕਤੀਮਾਨ ਪ੍ਰਭੂ! ਤੁਹਾਡੇ ਦਾਸ ਦਾ ਨਿਰਾਦਰ, ਤੁਹਾਡਾ ਨਿਰਾਦਰ ਹੈ। ਨਾਮਦੇਵ ਦੀ ਅਜਿਹੀ ਦੁੱਖ-ਭਰੀ ਪੁਕਾਰ ਸੁਣ ਕੇ ਪ੍ਰਭੂ ਨੇ ਆਪਣੇ ਭਗਤ ਦੀ ਲਾਜ ਰੱਖਦੇ ਹੋਏ ਮੰਦਰ ਦਾ ਮੂੰਹ ਮੋੜ ਕੇ ਨਾਮਦੇਵ ਵੱਲ ਕਰ ਦਿੱਤਾ ਅਤੇ ਪਿੱਠ ਪੁਜਾਰੀਆਂ ਵੱਲ ਕਰ ਦਿੱਤੀ।

ਆਪ ਸਮਝਾਉਣਾ ਚਾਹੁੰਦੇ ਹਨ ਕਿ ਨਾ ਪ੍ਰਭੂ ਭਗਤ ਦੀ ਜਾਤ-ਪਾਤ ਦੇਖਦਾ ਹੈ, ਨਾ ਹੀ ਪ੍ਰਭੂ ਵਿਚ ਸਮਾ ਕੇ ਪ੍ਰਭੂ ਦਾ ਰੂਪ ਹੋ ਚੁੱਕੇ ਸੰਤ-ਮਹਾਤਮਾਂ ਜੀਵ ਨੂੰ ਆਪਣੀ ਸ਼ਰਨ ਵਿਚ ਲੈਂਦੇ ਸਮੇਂ ਉਹਦੀ ਜਾਤ-ਪਾਤ ਆਦਿ ਵੱਲ ਧਿਆਨ ਦਿੰਦੇ ਹਨ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

ਚਹੁ ਵਰਨਾ ਕਉ ਦੇ ਉਪਦੇਸੁ॥ ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ॥

—ਆਦਿ ਗ੍ਰੰਥ, ਪੰ. 274

ਆਪ ਕਹਿੰਦੇ ਹਨ ਕਿ ਧੰਨ ਹੈ ਉਹ ਪੂਰਨ ਗਿਆਨੀ ਜੋ ਖੱਤਰੀ, ਬ੍ਰਾਹਮਣ, ਵੈਸ਼ ਅਤੇ ਸ਼ੂਦਰ ਦਾ ਭੇਦ-ਭਾਵ ਕੀਤੇ ਬਿਨਾਂ ਸਭ ਜਾਤਾਂ ਦੇ ਲੋਕਾਂ ਨੂੰ ਪ੍ਰਭੂ-ਭਗਤੀ ਦੀ ਜੁਗਤੀ ਸਿਖਾਉਂਦਾ ਹੈ। ਗੁਰੂ ਰਾਮ ਦਾਸ ਜੀ ਦਾ ਕਥਨ ਹੈ:

ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਕੋ ਜਾਪੈ ਹਰਿ ਮੰਤ੍ਰੁ ਜਪੈਨੀ॥
ਗੁਰੁ ਸਤਿਗੁਰੁ ਪਾਰਬ੍ਰਹਮੁ ਕਰਿ ਪੂਜਹੁ ਨਿਤ ਸੇਵਹੁ ਦਿਨਸੁ ਸਭ ਰੈਨੀ॥

—ਆਦਿ ਗ੍ਰੰਥ, ਪੰ. 800

ਆਪ ਫ਼ਰਮਾਉਂਦੇ ਹਨ ਕਿ ਸਭ ਵਰਨਾਂ ਅਤੇ ਜਾਤੀਆਂ ਦੇ ਲੋਕ ਬਿਨਾਂ ਕਿਸੇ ਭੇਦ-ਭਾਵ ਦੇ ਸਤਿਗੁਰੂ ਦੇ ਉਪਦੇਸ਼ ਅਨੁਸਾਰ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਦੇ ਹਨ। ਗੁਰੂ ਅਰਜਨ ਦੇਵ ਜੀ ਦੀ ਬਾਣੀ ਹੈ:

ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ॥

—ਆਦਿ ਗ੍ਰੰਥ, ਪੰ. 747

ਆਪ ਕਹਿੰਦੇ ਹਨ ਕਿ ਸਤਿਗੁਰੂ ਦਾ ਉਪਦੇਸ਼ ਸਭ ਜਾਤਾਂ ਲਈ ਸਮਾਨ ਹੁੰਦਾ ਹੈ। ਉਹ ਸਭ ਧਰਮਾਂ ਅਤੇ ਜਾਤਾਂ ਦੇ ਲੋਕਾਂ ਨੂੰ ਪਰਮੇਸ਼ਰ ਦੇ ਨਾਮ ਨਾਲ ਲਿਵ ਜੋੜਨ ਦੀ ਜੁਗਤੀ ਸਿਖਾਉਂਦੇ ਹਨ। ਕਲਜੁਗ ਵਿਚ ਜੋ ਕੋਈ ਵੀ ਸਤਿਗੁਰੂ ਦੀ ਸਹਾਇਤਾ ਨਾਲ ਰਾਮ-ਨਾਮ ਨਾਲ ਲਿਵ ਜੋੜ ਲੈਂਦਾ ਹੈ, ਉਹ ਦੇਸ਼, ਧਰਮ, ਜਾਤੀ ਦੇ ਹਰ ਤਰ੍ਹਾਂ ਦੇ ਭੇਦ-ਭਾਵ ਦੇ ਬਾਵਜੂਦ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ।

ਅਸੀਂ ਦੇਖਦੇ ਹਾਂ ਕਿ ਦੁਨਿਆਵੀ ਪ੍ਰੇਮ ਵਿਚ ਪ੍ਰੇਮੀ ਦੇਸ਼, ਧਰਮ, ਜਾਤੀ, ਪਦਵੀ, ਅਮੀਰ-ਗ਼ਰੀਬ ਅਤੇ ਰੰਗ-ਰੂਪ ਆਦਿ ਦੀ ਪ੍ਰਵਾਹ ਕੀਤੇ ਬਿਨਾਂ ਇਕ-ਦੂਜੇ ਨਾਲ ਪ੍ਰੇਮ ਕਰਦੇ ਹਨ। ਲੈਲਾ ਕਾਲੀ ਸੀ, ਇਸ ਲਈ ਕਿਹਾ ਜਾਂਦਾ ਹੈ ਕਿ ਲੈਲਾ ਨੂੰ ਮਜਨੂੰ ਦੀ ਅੱਖ ਨਾਲ ਦੇਖੋ। ਮਾਤਾ ਨੂੰ ਆਪਣਾ ਕਾਲਾ, ਅੰਨ੍ਹਾ ਜਾਂ ਅਪਾਹਿਜ ਬਾਲਕ ਵੀ ਪਿਆਰਾ ਲੱਗਦਾ ਹੈ। ਆਤਮਾ ਅਤੇ ਪਰਮਾਤਮਾ ਦੇ ਪ੍ਰੇਮ ਦੀ ਤਾਂ ਗੱਲ ਹੀ ਅਲੱਗ ਹੈ।

ਆਤਮਾ ਅਤੇ ਪਰਮਾਤਮਾ ਸਜਾਤੀ ਹਨ। ਆਤਮਾ, ਪਰਮਾਤਮਾ ਦੀ ਅੰਸ਼ ਹੈ। ਅੰਸ਼ ਵਿਚ ਅੰਸ਼ੀ ਦਾ ਅਤੇ ਅੰਸ਼ੀ ਵਿਚ ਅੰਸ਼ ਦਾ ਸੁਭਾਵਿਕ ਪ੍ਰੇਮ ਹੁੰਦਾ ਹੈ। ਬੂੰਦਾਂ ਪਰਬਤ ਉੱਤੇ ਡਿੱਗਦੀਆਂ ਹਨ, ਪਰ ਨਦੀ ਵਿਚ ਮਿਲ ਕੇ ਬੇਤਹਾਸ਼ਾ ਸਮੁੰਦਰ ਵੱਲ ਦੌੜਦੀਆਂ ਹਨ। ਆਤਮਾ ਵਿਚ ਪਹਿਲੋਂ ਹੀ ਪ੍ਰਭੂ ਦਾ ਪ੍ਰੇਮ ਮੌਜੂਦ ਹੈ, ਪਰ ਇਹ ਪ੍ਰੇਮ ਮਨ-ਮਾਇਆ ਜਾਂ ਕਰਮਾਂ ਅਤੇ ਸੰਸਕਾਰਾਂ ਦੇ ਪਰਦੇ ਹੇਠਾਂ ਢੱਕਿਆ ਹੋਇਆ ਹੈ। ਬਿਜਲੀ ਦੇ ਬਲਬ ਉੱਤੇ ਚਾਰ-ਪੰਜ ਕਾਲੇ ਪਰਦੇ ਲਪੇਟ ਦਿੱਤੇ ਜਾਣ ਤਾਂ ਉਸ ਦਾ ਪ੍ਰਕਾਸ਼ ਦਿਖਾਈ ਨਹੀਂ ਦਿੰਦਾ। ਪਰਦੇ ਹੱਟਦੇ ਹੀ ਪ੍ਰਕਾਸ਼ ਦਿਖਾਈ ਦੇਣ ਲੱਗ ਪੈਂਦਾ ਹੈ। ਇਸੇ ਤਰ੍ਹਾਂ ਸਤਿਗੁਰੂ ਦੀ ਸੰਗਤ ਅਤੇ ਨਾਮ ਦੇ ਅਭਿਆਸ ਦੁਆਰਾ ਕਰਮਾਂ ਅਤੇ ਸੰਸਕਾਰਾਂ ਦੇ ਪਰਦੇ ਦੂਰ ਹੁੰਦੇ ਹੀ, ਆਤਮਾ ਦੇ ਅੰਦਰ ਢੱਕਿਆ ਹੋਇਆ ਪ੍ਰਭੂ ਦਾ ਪ੍ਰੇਮ ਜਗਮਗਾਉਣ ਲੱਗਦਾ ਹੈ। ਜੋ ਲੋਕ ਆਤਮਾ ਅਤੇ ਪਰਮਾਤਮਾ ਦੇ ਪ੍ਰੇਮ ਨੂੰ ਦੇਸ਼, ਧਰਮ, ਜਾਤੀ, ਕਰਮ-ਕਾਂਡ, ਵਿਸ਼ੇਸ਼ ਪ੍ਰਕਾਰ ਦੇ ਭੇਖ ਆਦਿ ਕਿਸੇ ਵੀ ਬਾਹਰਮੁਖੀ ਚੀਜ਼ ਉੱਤੇ ਆਧਾਰਿਤ ਕਰਨ ਦੀ ਕੋਸ਼ਿਸ਼ ਕਰਦੇ ਹਨ, ਉਨ੍ਹਾਂ ਨੂੰ ਇਸ ਪ੍ਰੇਮ ਦੇ ਕ, ਖ, ਗ ਦਾ ਵੀ ਗਿਆਨ ਨਹੀਂ ਹੈ। ਸੰਤ ਰਵਿਦਾਸ ਜੀ ਦਾ ਕਥਨ ਹੈ:

'ਰਵਿਦਾਸ' ਉਪਜਇ ਸਭ ਇਕ ਨੂਰ ਤੇਂ, ਬ੍ਰਾਹਮਨ ਮੁੱਲਾ ਸੇਖ।[232]
ਸਭ ਕੋ ਕਰਤਾ ਏਕ ਹੈ, ਸਭ ਕੂੰ ਏਕ ਹੀ ਪੇਖ॥[233]

—ਰਵਿਦਾਸ ਦਰਸ਼ਨ 154

ਆਪ ਕਹਿੰਦੇ ਹਨ ਕਿ ਬ੍ਰਾਹਮਣ, ਮੁੱਲਾਂ ਜਾਂ ਸ਼ੇਖ਼ ਸਾਰੇ ਪ੍ਰਭੂ ਦੇ ਇੱਕੋ ਨੂਰ ਨਾਲ ਪੈਦਾ ਹੋਏ ਹਨ। ਸਭ ਦਾ ਸਿਰਜਣਹਾਰ ਇਕ ਹੈ। ਇਸ ਲਈ ਸਭ ਨੂੰ ਬਰਾਬਰ ਸਮਝਣਾ ਚਾਹੀਦਾ ਹੈ। ਆਪ ਸਮਝਾਉਂਦੇ ਹਨ:

'ਰਵਿਦਾਸ' ਜਾਤਿ ਮਤ ਪੂਛਇ, ਕਾ ਜਾਤ ਕਾ ਪਾਤ।
ਬ੍ਰਾਹਮਣ ਖਤ੍ਰੀ ਬੈਸ ਸੂਦ, ਸਭਨ ਕੀ ਇਕ ਜਾਤ॥

—ਰਵਿਦਾਸ ਦਰਸ਼ਨ 127

ਆਪ ਕਹਿੰਦੇ ਹਨ ਕਿ ਕਿਸੇ ਦੀ ਜਾਤ-ਪਾਤ ਨਾ ਪੁੱਛੋ। ਜਾਤ-ਪਾਤ ਵਿਚ ਕੀ ਰੱਖਿਆ ਹੋਇਆ ਹੈ? ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਸਭ ਦੀ ਇਕ ਜਾਤ 'ਮਨੁੱਖ' ਹੈ।

ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ॥[234]
ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥[235]
ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ॥[236]
ਜਿਉ ਧਰਣੀ ਕਉ ਇੰਦ੍ਰ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ॥[237]
ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥[238]
ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ॥[239]
ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥[240]
ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ॥
ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ॥
ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ॥[241]
ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ॥[242]

—ਆਦਿ ਗ੍ਰੰਥ, ਪੰ. 693

ਵੱਖ-ਵੱਖ ਉਪਮਾਵਾਂ ਦੇ ਰਾਹੀਂ ਪ੍ਰਭੂ ਪ੍ਰਤੀ ਆਪਣੇ ਪ੍ਰੇਮ ਨੂੰ ਪ੍ਰਗਟ ਕਰਦੇ ਹੋਏ ਨਾਮਦੇਵ ਜੀ ਕਹਿੰਦੇ ਹਨ: ਜਿਸ ਤਰ੍ਹਾਂ ਮਾਰਵਾੜ ਦੇ ਰੇਤਲੇ ਇਲਾਕੇ ਵਿਚ ਲੋਕਾਂ ਦਾ ਪਾਣੀ ਨਾਲ ਪ੍ਰੇਮ ਹੁੰਦਾ ਹੈ, ਜਿਸ ਤਰ੍ਹਾਂ ਊਠ ਨੂੰ ਖਾਣ ਵਾਲੀ ਵੇਲ ਨਾਲ ਪ੍ਰੇਮ

ਹੁੰਦਾ ਹੈ ਅਤੇ ਰਾਤ ਵੇਲੇ ਹਿਰਨ ਨੂੰ ਨਾਦ ਪਿਆਰਾ ਲੱਗਦਾ ਹੈ, ਉਸੇ ਤਰ੍ਹਾਂ ਮੈਨੂੰ ਪ੍ਰਭੂ ਦਾ ਨਾਮ ਪਿਆਰਾ ਲੱਗਦਾ ਹੈ। ਹੇ ਪ੍ਰਭੂ! ਜਿਸ ਤਰ੍ਹਾਂ ਧਰਤੀ ਨੂੰ ਬਰਖਾ, ਭੰਵਰੇ ਨੂੰ ਫੁੱਲਾਂ ਦੀ ਸੁਗੰਧੀ ਅਤੇ ਕੋਇਲ ਨੂੰ ਬਿਰਛ ਦੀ ਛਾਂ ਪਿਆਰੀ ਲਗਦੀ ਹੈ, ਮੈਨੂੰ ਆਪ ਦਾ ਨਾਮ ਅਤੇ ਰੰਗ-ਰੂਪ ਪਿਆਰਾ ਲੱਗਦਾ ਹੈ। ਜਿਸ ਤਰ੍ਹਾਂ ਚਕਵੀ ਨੂੰ ਸੂਰਜ, ਹੰਸ ਨੂੰ ਮਾਨਸਰੋਵਰ ਅਤੇ ਪਤਨੀ ਨੂੰ ਪਤੀ ਪਿਆਰਾ ਲੱਗਦਾ ਹੈ, ਉਸੇ ਤਰ੍ਹਾਂ ਮੈਨੂੰ ਤੁਸੀਂ ਪਿਆਰੇ ਲਗਦੇ ਹੋ। ਹੇ ਪ੍ਰਭੂ! ਬੱਚੇ ਨੂੰ ਦੁੱਧ, ਚਾਤ੍ਰਿਕ ਨੂੰ ਸੁਆਂਤ ਬੂੰਦ ਅਤੇ ਮੱਛੀ ਨੂੰ ਪਾਣੀ ਨਾਲ ਪ੍ਰੇਮ ਹੁੰਦਾ ਹੈ, ਉਸੇ ਤਰ੍ਹਾਂ ਮੈਨੂੰ ਤੁਹਾਡੇ ਨਾਲ ਪ੍ਰੇਮ ਹੈ। ਹੇ ਪ੍ਰਭੂ! ਜਿਸ ਤਰ੍ਹਾਂ ਸਾਰੇ ਖੰਡਾਂ-ਬ੍ਰਹਿਮੰਡਾਂ ਨੂੰ ਆਪ ਦਾ ਨਾਮ ਪਿਆਰਾ ਹੈ, ਉਸੇ ਤਰ੍ਹਾਂ ਤੁਸੀਂ ਮੈਨੂੰ ਪਿਆਰੇ ਹੋ। ਹੇ ਪ੍ਰਭੂ! ਸਿੱਧ-ਸਾਧਕ, ਰਿਸ਼ੀ-ਮੁਨੀ ਆਦਿ ਸਭ ਤੁਹਾਡੇ ਦਰਸ਼ਨਾਂ ਦੇ ਚਾਹਵਾਨ ਹਨ, ਪਰ ਇਹ ਸੁਭਾਗ ਕਿਸੇ ਵਿਰਲੇ ਨੂੰ ਪ੍ਰਾਪਤ ਹੁੰਦਾ ਹੈ। ਨਾਮਦੇਵ ਜੀ ਦੀ ਬਾਣੀ ਹੈ:

ਨਾਦ ਭ੍ਰਮੇ ਜੈਸੇ ਮਿਰਗਾਏ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ॥[243]
ਐਸੇ ਰਾਮਾ ਐਸੇ ਹੇਰਉ॥ ਰਾਮੁ ਛੋਡਿ ਚਿਤੁ ਅਨਤ ਨ ਫੇਰਉ॥[244]
ਜਿਉ ਮੀਨਾ ਹੇਰੈ ਪਸੂਆਰਾ॥ ਸੋਨਾ ਗਢਤੇ ਹਿਰੈ ਸੁਨਾਰਾ॥[245]
ਜਿਉ ਬਿਖਈ ਹੇਰੈ ਪਰ ਨਾਰੀ॥ ਕਉਡਾ ਡਾਰਤ ਹਿਰੈ ਜੁਆਰੀ॥[246]
ਜਹ ਜਹ ਦੇਖਉ ਤਹ ਤਹ ਰਾਮਾ॥ ਹਰਿ ਕੇ ਚਰਨ ਨਿਤ ਧਿਆਵੈ ਨਾਮਾ॥

—ਆਦਿ ਗ੍ਰੰਥ, ਪੰ. 873

ਆਪ ਕਹਿੰਦੇ ਹਨ: ਜਿਸ ਤਰ੍ਹਾਂ ਹਿਰਨ ਨਾਦ ਦੀ ਮਿੱਠੀ ਧੁਨੀ ਉੱਤੇ ਮਸਤ ਹੋ ਕੇ ਆਪਣੀ ਜਾਨ ਦੇ ਦਿੰਦਾ ਹੈ, ਉਸੇ ਤਰ੍ਹਾਂ ਮੇਰਾ ਮਨ ਪ੍ਰਭੂ ਉੱਤੇ ਮਸਤ ਹੋ ਗਿਆ ਹੈ। ਇਹ ਪ੍ਰਭੂ ਤੋਂ ਬਿਨਾਂ ਕਿਸੇ ਦੂਜੀ ਚੀਜ਼ ਵੱਲ ਨਹੀਂ ਜਾਂਦਾ। ਜਿਸ ਤਰ੍ਹਾਂ ਮੱਛੀ ਨੂੰ ਫੜਨ ਸਮੇਂ ਮਛੇਰਾ ਆਪਣਾ ਪੂਰਾ ਧਿਆਨ ਮੱਛੀ ਉੱਤੇ ਰੱਖਦਾ ਹੈ, ਸੁਨਿਆਰਾ ਸੋਨੇ ਦੇ ਗਹਿਣੇ ਘੜਨ ਲੱਗੇ ਪੂਰਾ ਧਿਆਨ ਗਹਿਣੇ ਉੱਤੇ ਰੱਖਦਾ ਹੈ, ਜਿਸ ਤਰ੍ਹਾਂ ਕਾਮੀ ਪਰਾਈ ਇਸਤਰੀ ਉੱਤੇ ਇਕ-ਟਿਕ ਨਜ਼ਰ ਰੱਖਦਾ ਹੈ, ਉਸੇ ਤਰ੍ਹਾਂ ਮੇਰਾ ਧਿਆਨ ਪੂਰੀ ਤਰ੍ਹਾਂ ਪ੍ਰਭੂ ਵਿਚ ਲੀਨ ਹੈ ਅਤੇ ਮੇਰੀ ਲਿਵ ਸਦਾ ਉਹਦੇ ਚਰਨ-ਕਮਲਾਂ ਨਾਲ ਲੱਗੀ ਰਹਿੰਦੀ ਹੈ।

ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਜਿਸ ਨਾਲ ਸੱਚਾ ਪ੍ਰੇਮ ਹੋਵੇ, ਪ੍ਰੇਮੀ ਸਦਾ ਉਹਦੇ ਧਿਆਨ ਵਿਚ ਖੋਇਆ ਰਹਿੰਦਾ ਹੈ। ਪ੍ਰੇਮ ਅਤੇ ਧਿਆਨ ਦਾ ਅਟੁੱਟ ਸੰਬੰਧ ਹੈ। ਜਿਸ ਨਾਲ ਪ੍ਰੇਮ ਹੋਵੇ, ਧਿਆਨ ਬਾਰ-ਬਾਰ ਉਹਦੇ ਵੱਲ ਜਾਂਦਾ ਹੈ ਅਤੇ ਜਿਸ ਵੱਲ ਬਾਰ-ਬਾਰ ਧਿਆਨ ਜਾਂਦਾ ਹੈ, ਉਸ ਨਾਲ ਪ੍ਰੇਮ ਹੋ ਜਾਂਦਾ ਹੈ।

ਨਾਮਦੇਵ ਜੀ ਕਹਿੰਦੇ ਹਨ ਕਿ ਮੇਰਾ ਧਿਆਨ ਇਸ ਤਰ੍ਹਾਂ ਪ੍ਰਭੂ ਦੇ ਚਰਨਾਂ ਵਿਚ ਮਗਨ ਹੈ ਕਿ ਮੈਨੂੰ ਹਰ ਪਾਸੇ ਪ੍ਰਭੂ ਹੀ ਪ੍ਰਭੂ ਦਿਖਾਈ ਦਿੰਦਾ ਹੈ।

### *ਐਸੇ ਨਾਮੇ ਪ੍ਰੀਤਿ ਮੁਰਾਰੀ*

ਮੋਹਿ ਲਾਗਤੀ ਤਾਲਾਬੇਲੀ॥ ਬਛਰੇ ਬਿਨੁ ਗਾਇ ਅਕੇਲੀ ॥[247]
ਪਾਨੀਆ ਬਿਨੁ ਮੀਨੁ ਤਲਫੈ॥ ਐਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥[248]
ਜੈਸੇ ਗਾਇ ਕਾ ਬਾਛਾ ਛੂਟਲਾ॥ ਥਨ ਚੋਖਤਾ ਮਾਖਨੁ ਘੂਟਲਾ॥
ਨਾਮਦੇਉ ਨਾਰਾਇਨੁ ਪਾਇਆ॥ ਗੁਰੁ ਭੇਟਤ ਅਲਖੁ ਲਖਾਇਆ ॥[249]
ਜੈਸੇ ਬਿਖੈ ਹੇਤ ਪਰ ਨਾਰੀ॥ ਐਸੇ ਨਾਮੇ ਪ੍ਰੀਤਿ ਮੁਰਾਰੀ ॥[250]
ਜੈਸੇ ਤਾਪਤੇ ਨਿਰਮਲ ਘਾਮਾ॥ ਤੈਸੇ ਰਾਮ ਨਾਮਾ ਬਿਨੁ ਬਾਪੁਰੋ ਨਾਮਾ ॥[251]

—ਆਦਿ ਗ੍ਰੰਥ, ਪੰ. 874

ਨਾਮਦੇਵ ਜੀ ਕਹਿੰਦੇ ਹਨ: ਮੇਰੇ ਅੰਦਰ ਪ੍ਰਭੂ ਦੀ ਪ੍ਰੀਤ ਏਨੀ ਪ੍ਰਬਲ ਹੋ ਗਈ ਹੈ ਕਿ ਮੇਰਾ ਮਨ ਪ੍ਰਭੂ ਤੋਂ ਬਿਨਾਂ ਇਸ ਤਰ੍ਹਾਂ ਤੜਫਦਾ ਹੈ, ਜਿਸ ਤਰ੍ਹਾਂ ਪਾਣੀ ਤੋਂ ਵਿੱਛੜੀ ਮੱਛੀ, ਪਾਣੀ ਲਈ ਤੜਫਦੀ ਹੈ। ਮੈਨੂੰ ਪ੍ਰਭੂ ਦੇ ਮਿਲਾਪ ਨਾਲ ਉਹ ਅਨੰਦ ਪ੍ਰਾਪਤ ਹੁੰਦਾ ਹੈ, ਜੋ ਵੱਛੇ ਨੂੰ ਗਾਂ ਦਾ ਦੁੱਧ ਪੀ ਕੇ ਹੁੰਦਾ ਹੈ। ਸਤਿਗੁਰੂ ਦੀ ਕਿਰਪਾ ਨਾਲ ਮੇਰਾ ਅਲੱਖ, ਅਗੰਮ ਪਰਮੇਸ਼ਰ ਨਾਲ ਮਿਲਾਪ ਹੋ ਗਿਆ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਪਰ-ਨਾਰੀ ਨਾਲ ਪ੍ਰੇਮ ਹੋ ਜਾਣ ਤੇ ਮਰਦ ਦਾ ਧਿਆਨ ਪਲ-ਭਰ ਲਈ ਵੀ ਉਸ ਤੋਂ ਦੂਰ ਨਹੀਂ ਹੁੰਦਾ, ਉਸੇ ਤਰ੍ਹਾਂ ਮੈਂ ਵੀ ਪਲ-ਭਰ ਲਈ ਵੀ ਪ੍ਰਭੂ ਦਾ ਧਿਆਨ ਨਹੀਂ ਛੱਡ ਸਕਦਾ। ਜਿਸ ਤਰ੍ਹਾਂ ਕੜਕਦੀ ਧੁੱਪ ਵਿਚ ਪਿਆਸਾ, ਪਾਣੀ ਲਈ ਵਿਆਕੁਲ ਹੋ ਜਾਂਦਾ ਹੈ, ਨਾਮਦੇਵ ਵੀ ਪ੍ਰਭੂ ਦੇ ਵਿਯੋਗ ਵਿਚ ਉਹਦੇ ਮਿਲਾਪ ਲਈ ਤੜਫਦਾ ਹੈ।

### *ਅਸ ਮਨ ਲਾਵ ਰਾਮ ਰਸਨਾ*

ਅਸ ਮਨ ਲਾਵ ਰਾਮ ਰਸਨਾ। ਤੇਰੋ ਬਹੁਰਿ ਨ ਹੋਯ ਜਰਾ ਮਰਨਾ ॥[252]
ਜੈਸੇ ਮ੍ਰਿਗ ਨਾਦ ਲਵ ਲਾਵੈ। ਬਾਨ ਲਗੇ ਵਹਿ ਧਿਆਨ ਲਗਾਵੈ॥
ਜੈਸੇ ਕੀਟ ਭ੍ਰਿੰਗ ਮਨ ਦੀਨ੍ਹ। ਆਪੁ ਸਰੀਖੇ ਵਾ ਕੋ ਕੀਨ੍ਹ ॥[253]
ਨਾਮਦੇਵ ਭਨੈ ਦਾਸਨ ਦਾਸ। ਅਬ ਨ ਤਜੌਂ ਹਰਿ ਚਰਨ ਨਿਵਾਸ ॥[254]

—ਨਾਮਦੇਵ ਗਾਥਾ, ਅਭੰਗ 2335

ਨਾਮਦੇਵ ਜੀ ਪ੍ਰਭੂ ਦੀ ਭਗਤੀ ਉੱਤੇ ਜ਼ੋਰ ਦਿੰਦੇ ਹੋਏ ਕਹਿੰਦੇ ਹਨ: ਐ ਮੇਰੀ ਜੀਭਾ! ਤੂੰ ਪ੍ਰਭੂ ਦੇ ਪ੍ਰੇਮ ਦਾ ਰੂਪ ਬਣ ਜਾ। ਤੂੰ ਇਸ ਤਰ੍ਹਾਂ ਪ੍ਰਭੂ ਦੇ ਨਾਮ ਦਾ ਸਿਮਰਨ ਕਰ ਕਿ ਜੰਮਣ-ਮਰਨ ਦੇ ਚੱਕਰ ਤੋਂ ਸਦਾ ਲਈ ਮੁਕਤ ਹੋ ਜਾਵੇਂ। ਆਪ ਦੋ ਸੁੰਦਰ ਉਪਮਾਵਾਂ ਦੁਆਰਾ ਸੱਚੇ ਪ੍ਰੇਮ ਦਾ ਭਾਵ ਦ੍ਰਿੜ੍ਹ ਕਰਵਾਉਂਦੇ ਹਨ। ਆਪ ਕਹਿੰਦੇ ਹਨ ਕਿ ਰਾਮ-ਨਾਮ ਨਾਲ ਅਜਿਹੀ ਪ੍ਰੀਤ ਹੋਣੀ ਚਾਹੀਦੀ ਹੈ, ਜਿਸ ਤਰ੍ਹਾਂ ਦੀ ਹਿਰਨ ਦੀ ਨਾਦ ਨਾਲ ਹੁੰਦੀ ਹੈ। ਸ਼ਿਕਾਰੀ ਹਿਰਨ ਨੂੰ ਫੜਨ ਲਈ ਇੱਕ ਖ਼ਾਸ ਕਿਸਮ ਦਾ ਵਾਜਾ ਵਜਾਉਂਦੇ ਹਨ। ਹਿਰਨ ਉਹਦੀ ਧੁਨੀ ਉੱਤੇ ਮਸਤ ਹੋ ਕੇ ਵਾਜੇ ਵੱਲ ਦੌੜਦਾ ਹੈ। ਸ਼ਿਕਾਰੀ ਤੀਰ ਚਲਾ ਕੇ ਉਹਨੂੰ ਜ਼ਖ਼ਮੀ ਕਰ ਦਿੰਦਾ ਹੈ, ਪਰ ਨਾਦ ਉੱਤੇ ਮਸਤ ਹਿਰਨ ਫਿਰ ਵੀ ਉਸ ਵੱਲ ਭੱਜਾ ਆਉਂਦਾ ਹੈ। ਭ੍ਰਿੰਗੀ ਦੀ ਕੀੜੇ ਨਾਲ ਪ੍ਰੀਤ ਹੁੰਦੀ ਹੈ। ਉਹ ਆਪਣੇ ਧਿਆਨ ਦੁਆਰਾ ਕੀੜੇ ਨੂੰ ਆਪਣਾ ਹੀ ਰੂਪ ਬਣਾ ਲੈਂਦਾ ਹੈ। ਨਾਮਦੇਵ ਜੀ ਕਹਿੰਦੇ ਹਨ: ਮੇਰੀ ਪ੍ਰਭੂ ਨਾਲ ਅਜਿਹੀ ਡੂੰਘੀ, ਪੱਕੀ ਪ੍ਰੀਤ ਹੈ ਕਿ ਮੈਂ ਉਹਦੇ ਦਾਸਾਂ ਦਾ ਵੀ ਦਾਸ ਬਣ ਗਿਆ ਹਾਂ। ਆਪ ਦਾ ਭਾਵ ਹੈ ਕਿ ਮੈਨੂੰ ਪ੍ਰਭੂ ਹੀ ਨਹੀਂ, ਉਹਦੇ ਨਾਲ ਪ੍ਰੇਮ ਕਰਨ ਵਾਲੇ ਉਹਦੇ ਭਗਤ ਵੀ ਪਿਆਰੇ ਲਗਦੇ ਹਨ। ਮੇਰਾ ਮਨ ਪ੍ਰਭੂ ਦੇ ਚਰਨਾਂ ਵਿਚ ਇਸ ਤਰ੍ਹਾਂ ਲੀਨ ਹੋ ਗਿਆ ਹੈ ਕਿ ਮੈਂ ਉਹਦੇ ਬਿਨਾਂ ਆਪਣੇ ਜੀਵਨ ਦੀ ਕਲਪਨਾ ਵੀ ਨਹੀਂ ਕਰ ਸਕਦਾ।

## *ਆਵਤ ਜਾਤ ਪਰਯੌ ਮੈਂ ਹਾਰੀ*

ਕਹਿ ਮਨ ਗੋਵਿੰਦ ਗੋਵਿੰਦਾ।
ਚਰਨ ਕਵਲ ਚਿਤਵਨਿ ਜਿਨਿ ਬਿਸਰੈ ਗੋਵਿੰਦ ਗੋਵਿੰਦ ਗੋਵਿੰਦਾ॥[255]
ਅੰਤਰਿ ਗਰਭ ਸਹਯੌ ਦੁਖ ਭਾਰੀ। ਆਵਤ ਜਾਤ ਪਰਯੌ ਮੈਂ ਹਾਰੀ॥
ਭਣਤ ਨਾਂਮਦੇਵ ਹਰਿਗੁਣ ਗਾਊਂ। ਬਹੁਰਿ ਨ ਭਵਜਲ ਨੀਰੌ ਆਊਂ॥[256]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 84

ਨਾਮਦੇਵ ਜੀ ਕਹਿੰਦੇ ਹਨ: ਮੇਰੇ ਮਨ! ਤੂੰ ਪ੍ਰਭੂ ਦੀ ਭਗਤੀ ਵਿਚ ਲੱਗ ਜਾ ਅਤੇ ਕਦੇ ਪਲ-ਭਰ ਲਈ ਵੀ ਪ੍ਰਭੂ ਦੇ ਚਰਨ-ਕਮਲਾਂ ਨੂੰ ਨਾ ਵਿਸਾਰ। ਤੂੰ ਪਲ-ਭਰ ਲਈ ਵੀ ਪ੍ਰਭੂ ਦੇ ਨਾਮ ਦੇ ਸਿਮਰਨ ਨੂੰ ਨਾ ਭੁਲਾ। ਯਾਦ ਰੱਖ ਕਿ ਤੂੰ ਅਨੇਕ ਵਾਰ ਗਰਭ ਦੀ ਅਸਹਿ ਪੀੜ ਵਿੱਚੋਂ ਗੁਜ਼ਰ ਚੁੱਕਾ ਹੈਂ। ਆਪ ਕਹਿੰਦੇ ਹਨ: ਮੈਂ ਬਾਰ-ਬਾਰ ਜਨਮ ਲੈ ਕੇ ਥੱਕ ਗਿਆ ਹਾਂ। ਹੁਣ ਮੇਰੀ ਇਹੋ ਬੇਨਤੀ ਹੈ ਕਿ ਮੈਂ ਸਦਾ ਪ੍ਰਭੂ ਦੀ ਭਗਤੀ ਵਿਚ ਲੱਗਾ ਰਹਾਂ ਤਾਂ ਜੋ ਆਵਾਗਵਣ ਦੇ ਚੱਕਰ ਤੋਂ ਸਦਾ ਲਈ ਮੁਕਤ ਹੋ ਜਾਵਾਂ। ਆਪ ਕਹਿੰਦੇ ਹਨ:

ਤੁਝ ਬਿਨ ਕਿਉਂ ਜਿਉਂ ਰੇ, ਤੁਝ ਬਿਨ ਕਿਉਂ ਜੀਉਂ॥
ਤੂੰ ਮੰਝਾ ਪ੍ਰਾਨ ਆਧਾਰ, ਤੁਝ ਬਿਨ ਕਿਉਂ ਜੀਉਂ॥
ਸਾਰ ਤੁਮ੍ਹਾਰਾ ਨਾਮ ਹੈ, ਝੂਠਾ ਸਬ ਸੰਸਾਰ॥
ਮਨਸਾ ਬਾਚਾ ਕਰਮਨਾ, ਕਲਿ ਕੇਵਲ ਨਾਮ ਅਧਾਰ॥
ਦੁਨੀਆਂ ਮੈਂ ਦੋਜਕ ਘਨਾਂ, ਦਾਰਨ ਦੁਖ ਅਧਿਕ ਅਪਾਰ॥
ਚਰਨ ਕੰਵਲ ਕੀ ਮੌਜ ਮੈਂ, ਮੋਹਿ ਰਾਖੋ ਸਿਰਜਨਹਾਰ॥
ਮੋ ਤੋ ਬਿਚਿ ਪੜਦਾ ਕਿਸਾ, ਲੋਭ ਬੜਾਈ ਕਾਮ॥
ਕੋਈ ਏਕ ਹਰਿਜਨ ਊਬਰੇ, ਜਿਨਿ ਸੁਮਰਿਆ ਨਿਹਚਲ ਰਾਮ॥
ਲੋਗ ਵੇਦ ਕੈ ਸੰਗਿ ਬਹਿਓ, ਸਲਿਲ ਮੋਹ ਕੀ ਧਾਰ॥
ਜਨ ਨਾਮਾ ਸਵਾਮੀ ਬੀਠਲਾ, ਮੋਹਿ ਖੇਇ ਉਤਾਰੋ ਪਾਰ॥

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 51

ਹੇ ਪ੍ਰਭੂ! ਤੁਹਾਡੇ ਬਿਨਾਂ ਮੇਰੇ ਲਈ ਜ਼ਿੰਦਾ ਰਹਿ ਸਕਣਾ ਅਸੰਭਵ ਹੈ। ਤੁਸੀਂ ਮੇਰੀ ਜਿੰਦ-ਜਾਨ ਹੋ, ਮੇਰੇ ਪ੍ਰਾਣ ਹੋ। ਤੁਹਾਡੇ ਨਾਮ ਤੋਂ ਬਿਨਾਂ ਸੰਸਾਰ ਦੀ ਹਰ ਚੀਜ਼ ਝੂਠੀ ਹੈ। ਕਲਜੁਗ ਵਿਚ ਪ੍ਰਭੂ ਦੀ ਪ੍ਰਾਪਤੀ ਦਾ ਇੱਕੋ-ਇੱਕ ਸਾਧਨ ਪ੍ਰਭੂ ਦਾ ਨਾਮ ਹੈ। ਬਾਕੀ ਸਭ ਕੁਝ ਮਾਇਆ ਦਾ ਨਾਸ਼ਵਾਨ ਪਸਾਰਾ ਹੈ। ਸੰਸਾਰ ਦੁੱਖਾਂ ਦਾ ਘਰ ਹੈ। ਪ੍ਰਭੂ ਤੋਂ ਬਿਨਾਂ ਇਹ ਨਰਕ ਸਮਾਨ ਹੈ। ਨਾਮਦੇਵ ਜੀ ਪ੍ਰਾਰਥਨਾ ਕਰਦੇ ਹਨ: ਹੇ ਪ੍ਰਭੂ! ਦਇਆ ਕਰ ਕੇ ਮੈਨੂੰ ਆਪਣੇ ਚਰਨਾਂ ਵਿਚ ਸ਼ਰਨ ਬਖ਼ਸ਼ ਦਿਓ। ਮੇਰੇ ਮਨ ਅਤੇ ਇਹਦੇ ਵਿਕਾਰਾਂ ਕਾਰਨ ਮੇਰੇ ਅਤੇ ਤੁਹਾਡੇ ਵਿਚ ਪਰਦਾ ਤਣਿਆ ਗਿਆ ਹੈ। ਤੁਹਾਡਾ ਕੋਈ ਵਿਰਲਾ ਸੇਵਕ ਹੀ ਤੁਹਾਡੇ ਨਾਮ ਦੇ ਸਿਮਰਨ ਨਾਲ ਇਸ ਪਰਦੇ ਨੂੰ ਪਾੜ ਸਕਦਾ ਹੈ। ਲੋਕ ਬੁਰੀ ਤਰ੍ਹਾਂ ਕਰਮ-ਕਾਂਡਾਂ ਦੀ ਤੇਜ਼ ਧਾਰ ਵਿਚ ਬਹੇ ਚਲੇ ਜਾ ਰਹੇ ਹਨ, ਜਦ ਕਿ ਪ੍ਰਭੂ-ਭਗਤੀ ਦਾ ਸੱਚਾ ਸਾਧਨ ਪ੍ਰਭੂ ਦਾ ਨਾਮ ਹੈ। ਹੇ ਪ੍ਰਭੂ! ਤੁਸੀਂ ਮੇਰੇ ਮਾਲਕ ਹੋ। ਮੇਰੀ ਬੇੜੀ ਭਵ-ਸਾਗਰ ਵਿਚ ਗੋਤੇ ਖਾ ਰਹੀ ਹੈ। ਸਿਰਫ਼ ਤੁਸੀਂ ਹੀ ਇਸ ਨੂੰ ਪਾਰ ਲਾ ਸਕਦੇ ਹੋ:

ਵੇਦ ਵੀ ਕਹਿੰਦੇ ਦੇ ਕੇ ਹੋਕਾ, ਬਿਨ ਭਗਤੀ ਨ ਮਿਲਦੀ ਮੁਕਤੀ।

ਭਗਤੀਵਿਣ ਮੋਖ ਨਵਹੇ ਹਾ ਸਿਧਾਂਤ

—ਨਾਮਦੇਵ ਗਾਥਾ, ਅਭੰਗ 1925

ਵੇਦ ਵੀ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਭਗਤੀ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਦਰੀਆ ਸਾਹਿਬ ਕਹਿੰਦੇ ਹਨ:

ਭਗਤੀ ਬਿਨਾ ਕਹੀਂ ਠੌਰ ਨਾ ਪਾਵੈ। ਕਤਨੋ ਦਾਨ ਪੁੰਨ ਕਥਿ ਲਾਵੈ॥

—ਦਰਿਆਯੋਗ ਦਰਸ਼ਨ, ਪੰ. 123

ਰਾਮਚ੍ਰਿਤਮਾਨਸ ਵਿਚ ਲਛਮਣ ਦੇ ਸਵਾਲ ਦਾ ਜਵਾਬ ਦਿੰਦੇ ਹੋਏ ਸ੍ਰੀ ਰਾਮਚੰਦਰ ਜੀ ਉਪਦੇਸ਼ ਦਿੰਦੇ ਹਨ:

ਜਾਤੇਂ ਬੇਗਿ ਦ੍ਰਵਉਂ ਮੈਂ ਭਾਈ। ਸੋ ਮਮ ਭਗਤਿ ਭਗਤ ਸੁਖਦਾਈ॥
ਸੋ ਸੁਤੰਤਰ ਅਵਲੰਬ ਨ ਆਨਾ। ਤੇਹਿ ਆਧੀਨ ਗਿਆਨ ਬਿਗਯਾਨਾ॥
ਭਗਤਿ ਤਾਤ ਅਨੁਪਮ ਸੁਖਮੂਲਾ। ਮਿਲਇ ਜੋ ਸੰਤ ਹੋਇੰ ਅਨੁਕੂਲਾ॥

—ਮਾਨਸ 3:15:1-2

ਜਿਸ ਸਾਧਨ ਨਾਲ ਮੈਂ ਸਭ ਤੋਂ ਵੱਧ ਅਤੇ ਸਭ ਤੋਂ ਛੇਤੀ ਪ੍ਰਸੰਨ ਹੁੰਦਾ ਹਾਂ, ਉਹ ਮੇਰੀ ਭਗਤੀ ਹੈ। ਭਗਤੀ ਸੁਤੰਤਰ ਅਤੇ ਸੱਚਾ ਸੁਖ ਦੇਣ ਵਾਲਾ ਉੱਤਮ ਸਾਧਨ ਹੈ। ਇਹ ਆਪਣਾ ਆਧਾਰ ਆਪ ਹੈ ਕਿਉਂਕਿ ਇਸ ਨੂੰ ਗਿਆਨ, ਵਿਗਿਆਨ ਆਦਿ ਕਿਸੇ ਦੂਜੇ ਸਹਾਰੇ ਦੀ ਲੋੜ ਨਹੀਂ। ਦੂਸਰੇ ਸਾਧਨ ਭਗਤੀ ਦੇ ਅਧੀਨ ਹਨ ਪਰ ਭਗਤੀ ਕਿਸੇ ਦੂਜੇ ਸਾਧਨ ਦੇ ਅਧੀਨ ਨਹੀਂ। ਇਹ ਅਦਭੁਤ, ਅਨੂਪਮ ਅਨੰਦ ਦਾ ਸ੍ਰੋਤ ਹੈ। ਇਸ ਦੀ ਪ੍ਰਾਪਤੀ ਕਿਸੇ ਸੰਤ-ਮਹਾਤਮਾ ਦੀ ਸ਼ਰਨ ਦੁਆਰਾ ਹੁੰਦੀ ਹੈ। ਨਾਮਦੇਵ ਜੀ ਦੀ ਬਾਨੀ ਹੈ:

ਭਗਤਿ ਆਪਿ ਮੋਰੇ ਬਾਬੁਲਾ। ਤੇਰੀ ਮੁਕਤਿ ਨ ਮਾਂਗੂੰ ਹਰਿ ਬੀਠੁਲਾ॥[257]
ਭਗਤਿ ਨ ਆਪੈ ਤੌ ਤਨ ਆੜੌਂ। ਕੋਟਿ ਕਰੈ ਤੌ ਭਗਤਿ ਨ ਛਾੜੌਂ॥[258]
ਅਨੇਕ ਜਨਮ ਭਰਮਤੌਂ ਫਿਰਿਓ। ਤੇਰੋ ਨਾਮ ਲੇ ਲੇ ਉਧਰਿਓ॥
ਨਾਮ ਦੇਵ ਕਹੈ ਤੂ ਜੀਵਨ ਮੋਰਾ। ਤੂੰ ਸਾਇਰ ਮੈਂ ਮੰਛਾ ਤੋਰਾ॥[259]

—ਨਾਮਦੇਵ ਕੀ ਹਿੰਦੀ ਪਦਾਵਲੀ, ਪਦ 49

ਹੇ ਮੇਰੇ ਬਾਬੁਲ! ਮੈਨੂੰ ਮੁਕਤੀ ਨਹੀਂ, ਭਗਤੀ ਚਾਹੀਦੀ ਹੈ। ਤੁਹਾਡੀ ਭਗਤੀ ਤੋਂ ਬਿਨਾਂ ਸਰੀਰ ਕਿਸ ਕੰਮ ਹੈ? ਮੈਨੂੰ ਕੋਈ ਕਰੋੜਾਂ ਰੁਪਏ ਕਿਉਂ ਨਾ ਦੇ ਦੇਵੇ ਤਾਂ ਵੀ ਮੈਂ ਆਪ ਦੀ ਭਗਤੀ ਨਹੀਂ ਛੱਡਾਂਗਾ। ਮੈਂ ਅਨੇਕ ਜਨਮਾਂ ਵਿਚ ਚੁਰਾਸੀ ਦੇ ਚੱਕਰ ਵਿਚ ਭਟਕਦਾ ਰਿਹਾ ਹਾਂ। ਮੈਨੂੰ ਸਿਰਫ਼ ਆਪ ਦੇ ਨਾਮ ਦਾ ਸਹਾਰਾ ਹੈ। ਹੇ ਪ੍ਰਭੂ! ਤੁਸੀਂ ਹੀ ਮੇਰਾ ਜੀਵਨ ਹੋ। ਤੁਸੀਂ ਸਮੁੰਦਰ ਹੋ ਤਾਂ ਮੈਂ ਮੱਛੀ ਹਾਂ। ਮੈਂ ਤੁਹਾਡੇ ਬਿਨਾਂ ਪਲ-ਭਰ ਵੀ ਜ਼ਿੰਦਾ ਨਹੀਂ ਰਹਿ ਸਕਦਾ।

## ਰਜ਼ਾ, ਸ਼ਰਨ ਅਤੇ ਬੇਨਤੀ

ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ, ਉਸ ਦਾ ਪ੍ਰੇਮ, ਉਸ ਦੀ ਭਗਤੀ ਜਾਂ ਨਾਮ ਦੀ ਕਮਾਈ ਹੈ। ਨਾਮ ਦੀ ਕਮਾਈ ਵਿਚ ਸਫਲਤਾ ਲਈ ਸੰਤ ਨਾਮਦੇਵ ਜੀ ਨੇ ਜੀਵ ਨੂੰ ਤਨੋਂ-ਮਨੋਂ ਪਰਮੇਸ਼ਰ ਦੀ ਸ਼ਰਨ ਲੈ ਲੈਣ, ਉਹਦੀ ਰਜ਼ਾ ਵਿਚ ਰਾਜ਼ੀ ਰਹਿਣ ਅਤੇ ਨਿਮਰਤਾ-ਪੂਰਵਕ ਉਹਦੀ ਦਇਆ-ਮਿਹਰ ਲਈ ਅਰਜੋਈ ਕਰਦੇ ਰਹਿਣ ਦਾ ਉਪਦੇਸ਼ ਦਿੱਤਾ ਹੈ।

### *ਪ੍ਰਭੂ ਦੀ ਰਜ਼ਾ*

ਸੰਤ-ਮਹਾਤਮਾਂ ਸਮਝਾਉਂਦੇ ਹਨ ਕਿ ਪ੍ਰਭੂ ਦਾ ਪ੍ਰੇਮ, ਉਹਦੀ ਇੱਛਾ ਜਾਂ ਭਾਣੇ ਦਾ ਪ੍ਰੇਮ ਪੈਦਾ ਕਰਦਾ ਹੈ। ਉਹ ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਪ੍ਰਭੂ ਪ੍ਰੇਮ ਅਤੇ ਦਇਆ ਦਾ ਰੂਪ ਹੈ। ਆਤਮਾ ਪੁੱਤਰ ਹੈ, ਪ੍ਰਭੂ ਇਸ ਦਾ ਪਿਤਾ ਹੈ। ਉਹ ਪ੍ਰੇਮ-ਰੂਪ, ਦਇਆ-ਰੂਪ, ਗਿਆਨ-ਰੂਪ ਅਤੇ ਸ਼ਕਤੀ-ਰੂਪ ਪ੍ਰਭੂ ਕੁਝ ਵੀ ਅਜਿਹਾ ਨਹੀਂ ਕਰ ਸਕਦਾ, ਜਿਸ ਵਿਚ ਪੁੱਤਰ ਦਾ ਭਲਾ ਨਾ ਲੁਕਿਆ ਹੋਵੇ। ਅਸਲ ਵਿਚ ਪਿਤਾ ਨੂੰ ਪੁੱਤਰ ਦੇ ਭਲੇ ਅਤੇ ਲਾਭ ਵਿਚ ਹੀ ਆਪਣਾ ਭਲਾ ਅਤੇ ਲਾਭ ਪ੍ਰਤੀਤ ਹੁੰਦਾ ਹੈ। ਇਸ ਲਈ ਜੀਵਾਤਮਾ-ਰੂਪੀ ਪੁੱਤਰ ਦਾ, ਪਿਤਾ-ਪ੍ਰਭੂ ਦੇ ਭਾਣੇ ਜਾਂ ਰਜ਼ਾ ਨੂੰ ਖਿੜੇ-ਮੱਥੇ ਪ੍ਰਵਾਨ ਕਰ ਲੈਣਾ ਹੀ, ਉਹਦਾ ਸੱਚਾ ਧਰਮ ਹੈ। ਨਾਮਦੇਵ ਜੀ ਕਹਿੰਦੇ ਹਨ:

> ਮੈ ਬਉਰੀ ਮੇਰਾ ਰਾਮੁ ਭਤਾਰੁ॥ ਰਚਿ ਰਚਿ ਤਾ ਕਉ ਕਰਉ ਸਿੰਗਾਰੁ॥[260]
> ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ॥
> ਤਨੁ ਮਨੁ ਰਾਮ ਪਿਆਰੇ ਜੋਗੁ॥[261]
> ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥
> ਅਬ ਜੀਅ ਜਾਨਿ ਐਸੀ ਬਨਿ ਆਈ॥ ਮਿਲਉ ਗੁਪਾਲ ਨੀਸਾਨੁ ਬਜਾਈ॥[262]
> ਉਸਤਤਿ ਨਿੰਦਾ ਕਰੈ ਨਰੁ ਕੋਈ॥ ਨਾਮੇ ਸ੍ਰੀਰੰਗੁ ਭੇਟਲ ਸੋਈ॥[263]

—ਆਦਿ ਗ੍ਰੰਥ, ਪੰ. 1164

ਨਾਮਦੇਵ ਜੀ ਪ੍ਰੇਮਿਕਾ ਦੇ ਰੂਪ ਵਿਚ ਕਹਿੰਦੇ ਹਨ: ਮੈਂ ਆਪਣੇ ਪ੍ਰਭੂ-ਰੂਪੀ ਪਤੀ ਨੂੰ ਪ੍ਰਸੰਨ ਕਰਨ ਲਈ ਭਗਤੀ ਦਾ ਸ਼ਿੰਗਾਰ ਕਰ ਰਹੀ ਹਾਂ। ਲੋਕ ਭਾਵੇਂ ਜਿੰਨੇ ਮਰਜ਼ੀ ਤਾਹਨੇ ਦਿੰਦੇ ਰਹਿਣ ਅਤੇ ਮੇਰੀ ਜਿੰਨੀ ਮਰਜ਼ੀ ਨਿੰਦਿਆ ਕਰਦੇ ਰਹਿਣ, ਮੈਂ ਆਪਣਾ ਤਨ-ਮਨ ਪਿਆਰੇ ਪ੍ਰਭੂ ਉੱਤੇ ਕੁਰਬਾਨ ਕਰ ਦਿੱਤਾ ਹੈ। ਮੈਂ ਕਿਸੇ ਨਾਲ

ਕਿਸੇ ਤਰ੍ਹਾਂ ਦੇ ਵਾਦ-ਵਿਵਾਦ ਵਿਚ ਨਹੀਂ ਪੈਣਾ ਚਾਹੁੰਦੀ। ਮੈਂ ਚਾਹੁੰਦੀ ਹਾਂ ਕਿ ਮੇਰੀ ਜੀਭਾ ਸਦਾ ਪ੍ਰਭੂ ਦੇ ਪ੍ਰੇਮ ਦੇ ਅੰਮ੍ਰਿਤ ਨਾਲ ਭਿੱਜੀ ਰਹੇ। ਹੇ ਪ੍ਰਭੂ! ਮੇਰੇ ਲਈ ਤੇਰੀ ਜੁਦਾਈ ਵਿਚ ਜੀਣਾ ਅਸੰਭਵ ਹੈ। ਮੈਂ ਤੁਹਾਡੇ ਬਿਨਾਂ ਤੜਫਦੀ ਹਾਂ। ਮੈਂ ਬਿਨਾਂ ਲੋਕ-ਲਾਜ ਦੀ ਪ੍ਰਵਾਹ ਕੀਤੇ ਨਿਡਰ ਹੋ ਕੇ ਤੁਹਾਡੇ ਵੱਲ ਅੱਗੇ ਵਧਦੀ ਜਾਵਾਂਗੀ। ਮੈਨੂੰ ਤੁਹਾਡੇ ਮਿਲਾਪ ਵਿੱਚੋਂ ਹੀ ਸ਼ਾਂਤੀ ਮਿਲ ਸਕਦੀ ਹੈ।

ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਸੱਚਾ ਪ੍ਰਭੂ-ਭਗਤ ਦੁੱਖ-ਸੁਖ, ਮਾਣ-ਅਪਮਾਨ, ਅਮੀਰੀ-ਗ਼ਰੀਬੀ ਆਦਿ ਨੂੰ ਪ੍ਰਭੂ ਦੀ ਮੌਜ ਸਮਝ ਕੇ ਖਿੜੇ-ਮੱਥੇ ਪ੍ਰਵਾਨ ਕਰ ਲੈਂਦਾ ਹੈ। ਜਿਸ ਹਾਲ ਵਿਚ ਉਹਨੂੰ ਪ੍ਰਭੂ ਰੱਖਦਾ ਹੈ, ਉਹ ਉਸ ਵਿਚ ਰਾਜ਼ੀ ਰਹਿੰਦਾ ਹੈ। ਆਪ ਦੀ ਬਾਣੀ ਹੈ:

ਸਾਹਿਬੁ ਸੰਕਟਵੈ ਸੇਵਕੁ ਭਜੈ॥ ਚਿਰੰਕਾਲ ਨ ਜੀਵੈ ਦੋਊ ਕੁਲ ਲਜੈ॥[264]
ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥
ਚਰਨ ਕਮਲ ਮੇਰੇ ਹੀਅਰੇ ਬਸੈਂ॥[265]
ਜੈਸੇ ਅਪਨੇ ਧਨਹਿ ਪ੍ਰਾਨੀ ਮਰਨੁ ਮਾਂਡੈ॥
ਤੈਸੇ ਸੰਤ ਜਨਾਂ ਰਾਮ ਨਾਮੁ ਨ ਛਾਡੈਂ॥[266]
ਗੰਗਾ ਗਇਆ ਗੋਦਾਵਰੀ ਸੰਸਾਰ ਕੇ ਕਾਮਾ॥
ਨਾਰਾਇਣੁ ਸੁਪ੍ਰਸੰਨ ਹੋਇ ਤ ਸੇਵਕੁ ਨਾਮਾ॥[267]

— ਆਦਿ ਗ੍ਰੰਥ, ਪੰ. 1195

ਆਪ ਕਹਿੰਦੇ ਹਨ: ਪ੍ਰਭੂ ਮਾਲਕ ਜਾਂ ਸੁਆਮੀ ਹੈ, ਭਗਤ ਸੇਵਕ ਜਾਂ ਦਾਸ ਹੈ। ਸੇਵਕ ਦਾ ਧਰਮ ਹੈ ਕਿ ਸੁਆਮੀ ਦੁਆਰਾ ਦਿੱਤੇ ਦੁੱਖ-ਕਸ਼ਟ ਤੋਂ ਘਬਰਾ ਕੇ ਸੁਆਮੀ ਦਾ ਘਰ-ਦਰ ਨਾ ਛੱਡ ਜਾਵੇ। ਜਿਹੜਾ ਸੇਵਕ ਸੁਆਮੀ ਦਾ ਦਰ ਛੱਡ ਜਾਂਦਾ ਹੈ, ਉਹਦੀ ਕੁੱਲ ਨੂੰ ਲਾਜ ਲਗਦੀ ਹੈ ਅਤੇ ਉਹਦੀ ਜ਼ਿੰਦਗੀ ਮੌਤ ਤੋਂ ਵੀ ਬਦਤਰ ਹੋ ਜਾਂਦੀ ਹੈ। ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਜ਼ਿੰਦਗੀ ਵਿਚ ਜਿੰਨੇ ਮਰਜ਼ੀ ਦੁੱਖ-ਕਸ਼ਟ ਆਉਣ, ਤਾਂ ਵੀ ਪ੍ਰਭੂ ਵਿਚ ਭਰੋਸਾ ਰੱਖਦੇ ਹੋਏ ਪ੍ਰੇਮ-ਪੂਰਵਕ ਉਹਦੀ ਭਗਤੀ ਵਿਚ ਲੱਗੇ ਰਹਿਣਾ ਚਾਹੀਦਾ ਹੈ।

ਆਪ ਕਹਿੰਦੇ ਹਨ: ਮੇਰੇ ਪ੍ਰਭੂ! ਭਾਵੇਂ ਲੋਕ ਮੇਰੀ ਜਿੰਨੀ ਮਰਜ਼ੀ ਖਿੱਲੀ ਉਡਾ ਲੈਣ, ਮੇਰੇ ਹਿਰਦੇ ਵਿਚ ਸਦਾ ਤੇਰੇ ਚਰਨ-ਕਮਲਾਂ ਦਾ ਪ੍ਰੇਮ ਵੱਸਿਆ ਰਹੇਗਾ ਅਤੇ ਮੈਂ ਤੇਰੀ ਭਗਤੀ ਕਰਦਾ ਰਹਾਂਗਾ। ਜਿਸ ਤਰ੍ਹਾਂ ਲੋਕ ਧਨ-ਦੌਲਤ ਦੀ ਖ਼ਾਤਰ ਮਰਨ-ਮਾਰਨ ਤੱਕ ਜਾਂਦੇ ਹਨ, ਪ੍ਰਭੂ ਦੇ ਭਗਤ, ਪ੍ਰਭੂ ਤੋਂ ਸਭ ਕੁਝ ਕੁਰਬਾਨ ਕਰਨ

ਲਈ ਤਿਆਰ ਰਹਿੰਦੇ ਹਨ। ਲੋਕਾਂ ਦਾ ਗੰਗਾ, ਗਯਾ, ਗੋਦਾਵਰੀ ਆਦਿ ਤੀਰਥ-ਸਥਾਨਾਂ ਵਿਚ ਭਰੋਸਾ ਹੈ, ਪਰ ਸੱਚਾ ਸੇਵਕ ਉਹੀ ਹੈ ਜੋ ਭਗਤੀ ਦੁਆਰਾ ਪ੍ਰਭੂ ਨੂੰ ਪ੍ਰਸੰਨ ਕਰ ਲੈਂਦਾ ਹੈ।

ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਦੁੱਖ ਅਤੇ ਸੁਖ ਦੋਹਾਂ ਵਿਚ ਸਮਾਨ-ਰੂਪ ਵਿਚ ਪ੍ਰਭੂ ਦੀ ਭਗਤੀ ਵਿਚ ਲੱਗੇ ਰਹਿਣਾ ਚਾਹੀਦਾ ਹੈ। ਜੇ ਦੁੱਖਾਂ ਵਿਚ ਘਬਰਾ ਕੇ ਜਾਂ ਸੁੱਖਾਂ ਦੇ ਰੋੜ੍ਹ ਵਿਚ ਵਹਿ ਕੇ, ਭਗਤੀ ਨਹੀਂ ਕਰਾਂਗੇ ਤਾਂ ਭਗਤੀ ਕਦੋਂ ਕਰਾਂਗੇ? ਦੁੱਖ-ਸੁਖ ਜੀਵਨ ਦਾ ਅਨਿਖੜ ਅੰਗ ਹਨ। ਮਨੁੱਖਾ-ਜਨਮ ਪੂਰਬਲੇ ਜਨਮਾਂ ਦੇ ਕਰਮਾਂ ਦਾ ਫਲ ਹੈ। ਪੁੰਨ-ਕਰਮਾਂ ਦੇ ਕਾਰਨ ਸੁਖ ਮਿਲਣਗੇ ਤਾਂ ਪੂਰਬਲੇ ਪਾਪਾਂ ਦੇ ਕਾਰਨ ਦੁੱਖ ਵੀ ਭੋਗਣੇ ਪੈਣਗੇ। ਇਸ ਲਈ ਇਨ੍ਹਾਂ ਦੋਹਾਂ ਨੂੰ ਪ੍ਰਭੂ ਦਾ ਪ੍ਰਸ਼ਾਦ ਸਮਝਦੇ ਹੋਏ, ਸਦਾ ਉਹਦੀ ਭਗਤੀ ਵਿਚ ਲੱਗੇ ਰਹਿਣਾ ਚਾਹੀਦਾ ਹੈ।

## *ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ*

ਕਬਹੂ ਖੀਰਿ ਖਾਡ ਘੀਉ ਨ ਭਾਵੈ॥ ਕਬਹੂ ਘਰ ਘਰ ਟੂਕ ਮਗਾਵੈ॥[268]
ਕਬਹੂ ਕੂਰਨੁ ਚਨੇ ਬਿਨਾਵੈ॥ ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ॥[269]
ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ॥
ਕਬਹੂ ਤੁਰੇ ਤੁਰੰਗ ਨਚਾਵੈ॥ ਕਬਹੂ ਪਾਇ ਪਨਹੀਓ ਨ ਪਾਵੈ॥[270]
ਕਬਹੂ ਖਾਟ ਸੁਪੇਦੀ ਸੁਵਾਵੈ॥ ਕਬਹੂ ਭੂਮਿ ਪੈਆਰੁ ਨ ਪਾਵੈ॥[271]
ਭਨਤਿ ਨਾਮਦੇਉ ਇਕੁ ਨਾਮੁ ਨਿਸਤਾਰੈ॥ ਜਿਹ ਗੁਰੁ ਮਿਲੈ ਤਿਹ ਪਾਰਿ ਉਤਾਰੈ॥

—ਆਦਿ ਗ੍ਰੰਥ, ਪੰ. 1164

ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਦੀ ਮੌਜ ਨੂੰ ਸਮਝ ਸਕਣਾ ਅਸੰਭਵ ਹੈ। ਕਦੇ ਜ਼ਿੰਦਗੀ ਵਿਚ ਅਜਿਹੇ ਦਿਨ ਆਉਂਦੇ ਹਨ ਕਿ ਅਨੇਕ ਤਰ੍ਹਾਂ ਦੇ ਸਵਾਦਲੇ ਭੋਜਨ ਖਾਣ ਨੂੰ ਮਿਲਦੇ ਹਨ ਅਤੇ ਮਨ ਦੁੱਧ, ਘਿਓ ਅਤੇ ਮਿੱਠੇ ਪਦਾਰਥਾਂ ਤੋਂ ਉਕਤਾ ਜਾਂਦਾ ਹੈ। ਕਦੇ ਅਜਿਹਾ ਭਾਣਾ ਵਰਤ ਜਾਂਦਾ ਹੈ ਕਿ ਘਰ-ਘਰ ਜਾ ਕੇ ਭੀਖ ਮੰਗਣੀ ਪੈਂਦੀ ਹੈ ਅਤੇ ਰੂੜੀਆਂ ਦੇ ਢੇਰ ਤੋਂ ਅੰਨ ਦੇ ਦਾਣੇ ਚੁਗਣੇ ਪੈ ਜਾਂਦੇ ਹਨ। ਉਹ ਪ੍ਰਭੂ ਜਿਸ ਹਾਲਤ ਵਿਚ ਰੱਖੇ, ਖ਼ੁਸ਼ ਰਹਿਣਾ ਚਾਹੀਦਾ ਹੈ। ਉਸ ਪ੍ਰਭੂ ਦੀ ਲੀਲਾ ਸਮਝ ਸਕਣਾ ਅਸੰਭਵ ਹੈ।

ਕਦੇ ਅਜਿਹੀ ਖ਼ੁਸ਼ਹਾਲੀ ਦਾ ਦੌਰ ਆ ਜਾਂਦਾ ਹੈ ਕਿ ਇਨਸਾਨ ਬੜੀ ਸ਼ਾਨ ਨਾਲ ਘੋੜ-ਸਵਾਰੀ ਕਰਦਾ ਹੈ ਅਤੇ ਘੋੜਿਆਂ ਨੂੰ ਤਰ੍ਹਾਂ-ਤਰ੍ਹਾਂ ਦੇ ਨਾਚ ਨਚਾਉਂਦਾ

ਹੈ। ਇਸ ਤੋਂ ਉਲਟ ਕਦੇ ਅਜਿਹਾ ਭਾਣਾ ਵਾਪਰ ਜਾਂਦਾ ਹੈ, ਜਦ ਪੈਰੀਂ ਪਾਉਣ ਲਈ ਜੁੱਤੀ ਵੀ ਨਸੀਬ ਨਹੀਂ ਹੁੰਦੀ। ਕਦੇ ਤਾਂ ਆਰਾਮ ਕਰਨ ਲਈ ਵਧੀਆ ਵਛਾਈ ਵਾਲਾ ਪਲੰਘ ਮਿਲ ਜਾਂਦਾ ਹੈ ਅਤੇ ਕਦੇ ਭੁੰਜੇ ਸੌਣ ਲਈ ਹੇਠਾਂ ਘਾਹ ਵਿਛਾਉਣ ਨੂੰ ਵੀ ਨਹੀਂ ਮਿਲਦਾ। ਨਾਮਦੇਵ ਜੀ ਕਹਿੰਦੇ ਹਨ ਕਿ ਇਨ੍ਹਾਂ ਸਭ ਹਾਲਾਤ ਵਿਚ ਪ੍ਰਭੂ ਦਾ ਭਾਣਾ ਮੰਨਣ ਅਤੇ ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਸਮਰੱਥਾ ਸਤਿਗੁਰੂ ਦੀ ਸਮਝਾਈ ਜੁਗਤੀ ਅਨੁਸਾਰ ਨਾਮ ਦੀ ਕਮਾਈ ਕਰਨ ਨਾਲ ਮਿਲਦੀ ਹੈ।

ਪ੍ਰਭੂ ਦਾ ਸੱਚਾ ਭਗਤ ਮਨ ਨੂੰ ਸਦਾ ਪ੍ਰਭੂ ਦੀ ਇੱਛਾ ਦੇ ਅਧੀਨ ਰੱਖਦਾ ਹੈ। ਉਹਨੂੰ ਪ੍ਰਭੂ ਸ਼ਕਤੀ ਅਤੇ ਗਿਆਨ ਹੀ ਨਹੀਂ, ਪ੍ਰੇਮ ਅਤੇ ਦਇਆ ਦਾ ਰੂਪ ਪ੍ਰਤੀਤ ਹੁੰਦਾ ਹੈ। ਉਹਦੇ ਮਨ ਵਿਚ ਪੂਰਾ ਭਰੋਸਾ ਹੁੰਦਾ ਹੈ ਕਿ ਪ੍ਰਭੂ ਕਦੇ ਕੁਝ ਵੀ ਅਜਿਹਾ ਨਹੀਂ ਕਰ ਸਕਦਾ, ਜਿਸ ਵਿਚ ਉਹਦੇ ਭਗਤ ਦਾ ਭਲਾ ਨਾ ਹੋਵੇ। ਉਹਦੇ ਮਨ ਵਿਚ ਪੱਕਾ ਭਰੋਸਾ ਹੁੰਦਾ ਹੈ ਕਿ ਪ੍ਰਭੂ ਸੁਖ ਵਿਚ ਭਲਾ ਸਮਝੇਗਾ ਤਾਂ ਸੁਖ ਭੇਜੇਗਾ, ਦੁੱਖ ਵਿਚ ਭਲਾ ਸਮਝੇਗਾ ਤਾਂ ਦੁੱਖ ਭੇਜੇਗਾ। ਦੁੱਖ-ਸੁਖ ਆਪਣੇ ਹੀ ਪੂਰਬਲੇ ਜਨਮਾਂ ਦੇ ਕਰਮਾਂ ਕਾਰਨ ਮਿਲਦੇ ਹਨ ਅਤੇ ਸੱਚਾ ਪ੍ਰਭੂ-ਭਗਤ ਉਨ੍ਹਾਂ ਨੂੰ ਆਪਣੇ ਪਿਆਰੇ ਦੀ ਦਾਤ ਸਮਝ ਕੇ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕਰ ਲੈਂਦਾ ਹੈ। ਨਾਮਦੇਵ ਜੀ ਦੀ ਬਾਣੀ ਹੈ:

ਜੌ ਰਾਜੁ ਦੇਹਿ ਤ ਕਵਨ ਬਡਾਈ॥
ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ॥[272]
ਤੂੰ ਹਰਿ ਭਜੁ ਮਨ ਮੇਰੇ ਪਦੁ ਨਿਰਬਾਨੁ॥ ਬਹੁਰਿ ਨ ਹੋਇ ਤੇਰਾ ਆਵਨ ਜਾਨੁ॥
ਸਭ ਤੈ ਉਪਾਈ ਭਰਮ ਭੁਲਾਈ॥ ਜਿਸ ਤੂੰ ਦੇਵਹਿ ਤਿਸਹਿ ਬੁਝਾਈ॥
ਸਤਿਗੁਰੁ ਮਿਲੈ ਤ ਸਹਸਾ ਜਾਈ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥[273]
ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥[274]
ਜੇ ਓਹੁ ਦੇਉ ਤ ਓਹੁ ਭੀ ਦੇਵਾ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ॥

—ਆਦਿ ਗ੍ਰੰਥ, ਪੰ. 525

ਪ੍ਰਭੂ ਦਾ ਸੱਚਾ ਭਗਤ ਸਦਾ ਉਹਦੀ ਰਜ਼ਾ ਵਿਚ ਰਾਜ਼ੀ ਰਹਿੰਦਾ ਹੈ। ਉਹ ਦੁੱਖ-ਸੁਖ, ਮਾਨ-ਅਪਮਾਨ ਦੀ ਦ੍ਵੈਤ ਤੋਂ ਉੱਪਰ ਉਠ ਜਾਂਦਾ ਹੈ। ਉਹ ਜ਼ਿੰਦਗੀ ਦੇ ਹਰ ਤਰ੍ਹਾਂ ਦੇ ਹਾਲਾਤ ਵਿਚ ਅਡੋਲ ਅਤੇ ਨਿਸ਼ਚਿੰਤ ਰਹਿੰਦਾ ਹੈ। ਨਾਮਦੇਵ ਜੀ ਕਹਿੰਦੇ ਹਨ: ਮੈਂ ਪੂਰੀ ਤਰ੍ਹਾਂ ਪ੍ਰਭੂ ਦੀ ਸ਼ਰਨ ਲੈ ਲਈ ਹੈ। ਜੇ ਪ੍ਰਭੂ ਮੈਨੂੰ ਰਾਜ-ਪਾਟ ਬਖ਼ਸ਼ ਦੇਵੇ ਤਾਂ ਇਹਦੇ ਵਿਚ ਮੇਰੀ ਕੀ ਵਡਿਆਈ ਹੈ ਅਤੇ ਜੇ ਉਹ ਮੈਨੂੰ

ਮੰਗਤਾ ਬਣਾ ਦੇਵੇ ਤਾਂ ਮੇਰਾ ਕੀ ਘਟ ਜਾਵੇਗਾ? ਜੇ ਪ੍ਰਭੂ ਮੈਨੂੰ ਦੁਨੀਆ ਦੇ ਸਭ ਸੁਖ ਬਖ਼ਸ਼ ਦੇਵੇ ਤਾਂ ਵੀ ਮੈਂ ਉਹਦੀ ਭਗਤੀ ਕਰਦਾ ਰਹਾਂਗਾ। ਜੇ ਉਹ ਮੈਨੂੰ ਦਰ-ਦਰ ਦਾ ਭਿਖਾਰੀ ਬਣਾ ਦੇਵੇ ਤਾਂ ਵੀ ਮੈਂ ਉਸ ਦਾਤੇ ਦਾ ਦਰ ਛੱਡ ਕੇ ਨਹੀਂ ਜਾਵਾਂਗਾ। ਹੇ ਮੇਰੇ ਮਨ! ਤੂੰ ਹਰ ਹਾਲਤ ਵਿਚ ਪ੍ਰਭੂ ਦੀ ਭਗਤੀ ਵਿਚ ਲੱਗਾ ਰਹੁ ਤਾਂ ਜੋ ਤੈਨੂੰ ਮੁੜ ਆਵਾਗਵਣ ਦੇ ਚੱਕਰ ਵਿਚ ਨਾ ਪੈਣਾ ਪਵੇ। ਹੇ ਪ੍ਰਭੂ! ਦੁਨੀਆ ਦੇ ਸਭ ਜੀਵ ਤੇਰੇ ਪੈਦਾ ਕੀਤੇ ਹੋਏ ਹਨ ਅਤੇ ਤੂੰ ਹੀ ਉਨ੍ਹਾਂ ਨੂੰ ਅਨੇਕ ਤਰ੍ਹਾਂ ਦੇ ਭਰਮਾਂ ਵਿਚ ਪਾਇਆ ਹੋਇਆ ਹੈ। ਜਿਸ ਉੱਤੇ ਤੇਰੀ ਦਇਆ ਹੋ ਜਾਂਦੀ ਹੈ, ਉਹ ਤੇਰੀ ਰਜ਼ਾ ਵਿਚ ਆ ਜਾਂਦਾ ਹੈ। ਤੇਰੀ ਦਇਆ ਨਾਲ ਜਿਸ ਦਾ ਪੂਰੇ ਗੁਰੂ ਨਾਲ ਮਿਲਾਪ ਹੋ ਜਾਂਦਾ ਹੈ, ਉਹਦੇ ਸਭ ਸੰਸੇ-ਭਰਮ ਦੂਰ ਹੋ ਜਾਂਦੇ ਹਨ। ਹੇ ਪ੍ਰਭੂ! ਮੈਨੂੰ ਤੇਰੇ ਬਿਨਾਂ ਕੋਈ ਦੂਜਾ ਪੂਜਣ-ਯੋਗ ਦਿਖਾਈ ਨਹੀਂ ਦਿੰਦਾ। ਲੋਕਾਂ ਦੀ ਅਜਬ ਹਾਲਤ ਹੈ। ਉਹ ਇਕ ਪੱਥਰ ਦੀ ਤਾਂ ਪੂਜਾ ਕਰਦੇ ਹਨ ਅਤੇ ਦੂਜੇ ਉੱਤੇ ਪੈਰ ਰੱਖ ਦਿੰਦੇ ਹਨ। ਜੇ ਇਕ ਪੱਥਰ ਵਿਚ ਪ੍ਰਭੂ ਹੈ ਤਾਂ ਦੂਜੇ ਵਿਚ ਕੌਣ ਹੈ? ਮੈਂ ਤਾਂ ਉਸ ਸਰਬ-ਵਿਆਪੀ ਪ੍ਰਭੂ ਦਾ ਪੁਜਾਰੀ ਹਾਂ।

ਪ੍ਰਭੂ ਸਰਬ-ਸ਼ਕਤੀਮਾਨ ਹੈ। ਉਹ ਆਪਣੀ ਮੌਜ ਦਾ ਮਾਲਕ ਹੈ। ਉਹਨੇ ਆਪਣੀ ਮੌਜ ਵਿਚ ਕੁਝ ਲੋਕਾਂ ਨੂੰ ਸੱਚ ਦੇ ਰਾਹ ਉੱਤੇ ਪਾਇਆ ਹੋਇਆ ਹੈ ਅਤੇ ਕੁਝ ਲੋਕਾਂ ਨੂੰ ਭਰਮਾਂ ਵਿਚ ਭਰਮਾਇਆ ਹੋਇਆ ਹੈ। ਜਦ ਪੂਰਾ ਗੁਰੂ ਮਿਲ ਜਾਂਦਾ ਹੈ ਤਾਂ ਸੱਚਾ ਗਿਆਨ ਪ੍ਰਾਪਤ ਹੋ ਜਾਂਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਮੂਰਤੀ ਪੂਜਾ ਆਦਿ ਵਿਅਰਥ ਹਨ। ਇਨ੍ਹਾਂ ਦੇ ਨਾਲ ਨਾ ਸੱਚਾ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਨਾ ਹੀ ਪ੍ਰਭੂ ਨਾਲ ਮਿਲਾਪ ਹੁੰਦਾ ਹੈ।

ਸੱਚਾ ਪ੍ਰੇਮੀ ਆਪਣੇ ਆਪ ਨੂੰ ਪ੍ਰਭੂ ਦੀ ਇੱਛਾ ਅਨੁਸਾਰ ਢਾਲਣ ਦਾ ਯਤਨ ਕਰਦਾ ਹੈ, ਪ੍ਰਭੂ ਨੂੰ ਆਪਣੇ ਮਨ ਦੀ ਮਰਜ਼ੀ ਦੇ ਅਧੀਨ ਕਰਨ ਦਾ ਯਤਨ ਨਹੀਂ ਕਰਦਾ। ਪਰਮਾਤਮਾ ਦੇ ਸੱਚੇ ਭਗਤ ਪ੍ਰਭੂ ਵਾਂਗ ਸਮਰੱਥ ਹੁੰਦੇ ਹੋਏ ਵੀ ਰਿਧੀਆਂ-ਸਿਧੀਆਂ ਦੇ ਚੱਕਰ ਵਿਚ ਨਹੀਂ ਪੈਂਦੇ। ਉਹ ਨਿਮਰਤਾ ਦੇ ਭਾਵ ਨਾਲ ਸਦਾ ਪ੍ਰਭੂ ਦੀ ਭਗਤੀ ਵਿਚ ਲੱਗੇ ਰਹਿੰਦੇ ਹਨ।

## *ਪ੍ਰਭੂ ਦੀ ਇੱਛਾ ਅਤੇ ਰਿਧੀਆਂ-ਸਿਧੀਆਂ*

ਨਾਮਦੇਵ ਜੀ ਸਮਝਾਉਂਦੇ ਹਨ ਕਿ ਸੱਚਾ ਪ੍ਰਭੂ-ਭਗਤ ਕਦੇ ਭੁੱਲੇ-ਭਟਕੇ ਵੀ ਰਿਧੀਆਂ-ਸਿਧੀਆਂ ਦੇ ਚੱਕਰ ਵਿਚ ਨਹੀਂ ਫਸਦਾ। ਉਹ ਆਪਣੇ ਮਨ ਦੀ ਮਰਜ਼ੀ ਨੂੰ ਪੂਰੀ ਤਰ੍ਹਾਂ ਪ੍ਰਭੂ ਦੀ ਇੱਛਾ ਦੇ ਅਧੀਨ ਕਰ ਦਿੰਦਾ ਹੈ। ਨਾਮਦੇਵ ਜੀ ਕਹਿੰਦੇ ਹਨ:

ਭੇਦ ਕੇ ਛੇ ਚੱਕਰ ਕਰੋ ਅੰਦਰ ਗਮਨ,
ਪਰਗਟ ਹੋ ਜਾਵੇਗੀ ਉਥੇ ਸ਼ਬਦ ਧੁਨ।
ਸੁਣ ਕੇ ਧੁਨ ਸ਼ਾਂਤ ਹੋ ਜਾਂਦਾ ਮਨ, ਹੋ ਜਾਂਦੀ ਸਾਧਨਾ ਸਫਲ।
ਉਸ ਤੋਂ ਪਾਰ ਮਿਲਦੀ ਰਿੱਧੀ-ਸਿੱਧੀ, ਮਾਰਗ ਤੋਂ ਜੋ ਕਰ ਦਿੰਦੀ ਵਿਚਲਿਤ।
ਫਸ ਗਏ ਅਨੇਕ ਜੋਗੀ ਇਨ੍ਹਾਂ ਵਿਚ,
ਸਾਰੀ ਸਾਧਨਾ ਦਾ ਉਨ੍ਹਾਂ ਨੇ ਕੀ ਪਾਇਆ ਫਲ?
ਕਸ਼ਟ ਸਹਿ ਕੇ ਕਰਦੇ ਜੋ ਸਾਧਨਾ,
ਉਨ੍ਹਾਂ ਨਾਲ ਹੁੰਦਾ ਹੈ ਸਰੀਰ-ਜਰਜਰ।
ਸਿਧੀਆਂ ਨਾਲ ਮਾਰਗ ਵਿਚ ਪੈਂਦਾ ਵਿਘਣ,
ਸਾਧਕ ਖੋ ਬਹਿੰਦਾ ਹੈ ਆਤਮਿਕ ਧਨ।
ਬੰਨ੍ਹੀ ਨਹੀਂ ਜਾ ਸਕਦੀ ਹਵਾ ਦੀ ਗੰਢ, ਮੂਰਖ ਨਹੀਂ ਸਮਝਦਾ ਇਹ ਗੱਲ।
ਹੇ ਨਾਮਾ ਛੱਡ ਕੇ ਪ੍ਰੇਮਾ-ਭਗਤੀ, ਮੂਰਖ ਫੜਦੇ ਦੂਜੀ ਜੁਗਤੀ।

*—ਸ਼ਟਚਕ੍ਰ ਭੇਦੋਨੀ ਜਾਤਾਂ ਊਧਰਵਪੰਥੇਂ*
*ਸ਼੍ਰੀ ਨਾਮਦੇਵ ਗਾਥਾ, ਅਭੰਗ 2037*

ਰਿੱਧੀਆਂ-ਸਿੱਧੀਆਂ ਦੀ ਵਰਤੋਂ ਦਾ ਖੰਡਨ ਕਰਦੇ ਹੋਏ ਨਾਮਦੇਵ ਜੀ ਕਹਿੰਦੇ ਹਨ ਕਿ ਸਰੀਰ ਦੇ ਅੱਖਾਂ ਤੋਂ ਹੇਠਲੇ ਛੇ ਚੱਕਰਾਂ ਵਿਚ ਵੱਖ-ਵੱਖ ਸ਼ਕਤੀਆਂ ਦਾ ਵਾਸਾ ਹੈ। ਇਨ੍ਹਾਂ ਛੇ ਚੱਕਰਾਂ ਨੂੰ ਪਾਰ ਕਰ ਕੇ, ਅੰਦਰ ਜਾਣ ਤੇ ਅਨਹਦ ਸ਼ਬਦ ਦੀ ਧੁਨੀ ਪ੍ਰਗਟ ਹੋ ਜਾਂਦੀ ਹੈ। ਉਸ ਧੁਨੀ ਨੂੰ ਸੁਣ ਕੇ, ਚੰਚਲ ਮਨ ਵੱਸ ਵਿਚ ਆ ਜਾਂਦਾ ਹੈ। ਇਸ ਸਾਧਨਾ ਨਾਲ ਕਈ ਕਿਸਮ ਦੀਆਂ ਰਿਧੀਆਂ-ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ, ਜੋ ਸਾਧਕ ਨੂੰ ਲੁਭਾ ਕੇ ਉਹਦੇ ਸਫ਼ਰ ਵਿਚ ਰੁਕਾਵਟਾਂ ਖੜ੍ਹੀਆਂ ਕਰਨ ਦਾ ਯਤਨ ਕਰਦੀਆਂ ਹਨ। ਇਨ੍ਹਾਂ ਦੀ ਵਰਤੋਂ ਕਰਨ ਨਾਲ ਰੂਹਾਨੀ ਤਰੱਕੀ ਵਿਚ ਰੁਕਾਵਟ ਪੈਂਦੀ ਹੈ। ਜਿਨ੍ਹਾਂ ਸਾਧਕਾਂ ਨੂੰ ਪੂਰੇ ਗੁਰੂ ਦੀ ਅਗਵਾਈ ਨਹੀਂ ਮਿਲਦੀ, ਉਹ ਆਮ ਤੌਰ ਤੇ ਇਨ੍ਹਾਂ ਰਿੱਧੀਆਂ-ਸਿੱਧੀਆਂ ਦੇ ਜਾਲ ਵਿਚ ਫਸ ਜਾਂਦੇ ਹਨ। ਜੋਗੀ ਲੋਕ ਅਨੇਕ ਕਸ਼ਟ ਸਹਾਰ ਕੇ ਯੋਗ ਦੀ ਸਾਧਨਾ ਕਰਦੇ ਹਨ। ਇਸ ਨਾਲ ਉਨ੍ਹਾਂ ਦਾ ਸਰੀਰ ਨਿਰਬਲ ਹੋ ਜਾਂਦਾ ਹੈ। ਘੋਰ ਤਪੱਸਿਆ ਅਤੇ ਅਨੇਕ ਕਸ਼ਟ ਝੱਲ ਕੇ ਪ੍ਰਾਪਤ ਕੀਤੀ ਸ਼ਕਤੀ ਦੀ ਸਿਰਫ਼ ਰੂਹਾਨੀ ਤਰੱਕੀ ਲਈ ਵਰਤੋਂ ਕਰਨੀ ਚਾਹੀਦੀ ਹੈ। ਇਸ ਨੂੰ ਕਰਾਮਾਤਾਂ ਦਿਖਾ ਕੇ ਬਰਬਾਦ ਨਹੀਂ ਕਰ ਲੈਣਾ ਚਾਹੀਦਾ। ਹਵਾ ਦੀ ਗੱਠੜੀ ਨਹੀਂ ਬੰਨ੍ਹੀ ਜਾ ਸਕਦੀ। ਇਸੇ ਤਰ੍ਹਾਂ ਰਿਧੀਆਂ-ਸਿਧੀਆਂ ਦੁਆਰਾ ਪ੍ਰਭੂ ਨਾਲ ਮਿਲਾਪ ਨਹੀਂ ਕੀਤਾ ਜਾ ਸਕਦਾ। ਨਾਮਦੇਵ ਜੀ ਉਨ੍ਹਾਂ ਲੋਕਾਂ ਨੂੰ

ਮਹਾਂਮੂਰਖ ਕਹਿ ਕੇ ਪੁਕਾਰਦੇ ਹਨ ਜਿਹੜੇ ਪ੍ਰਭੂ-ਭਗਤੀ ਦਾ ਅਨੰਦ-ਭਰਪੂਰ ਅਤੇ ਲਾਭਦਾਇਕ ਸਹਿਜ ਮਾਰਗ ਛੱਡ ਕੇ ਹੋਰ ਕਈ ਕਿਸਮ ਦੇ ਸਾਧਨਾਂ ਵਿਚ ਉਲਝ ਕੇ ਮਨੁੱਖ-ਜਨਮ ਦਾ ਅਮੋਲ੍ਕ ਅਵਸਰ ਵਿਅਰਥ ਗੁਆ ਲੈਂਦੇ ਹਨ।

ਪੂਰਨ ਸੰਤ-ਮਹਾਤਮਾਂ ਹੀ ਜੀਵਾਂ ਨੂੰ ਸਮਝਾਉਣ ਦਾ ਯਤਨ ਕਰਦੇ ਹਨ ਕਿ ਰੂਹਾਨੀ ਤਰੱਕੀ ਲਈ ਕੁੱਲ-ਮਾਲਕ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਜ਼ਰੂਰੀ ਹੈ। ਕਰਾਮਾਤ ਕਰ ਕੇ ਦਿਖਾਉਣ ਵਾਲਾ ਵਿਅਕਤੀ ਇਹ ਸਾਬਤ ਕਰਨ ਦਾ ਯਤਨ ਕਰਦਾ ਹੈ ਕਿ ਜੋ ਪ੍ਰਭੂ ਨੇ ਨਹੀਂ ਕੀਤਾ, ਉਹ ਕਰ ਕੇ ਦਿਖਾ ਸਕਦਾ ਹੈ। ਦੁਨੀਆ ਵਿਚ ਕੁਝ ਵੀ ਮੁਫ਼ਤ ਨਹੀਂ ਮਿਲਦਾ। ਕਰਾਮਾਤ ਦਿਖਾਉਣ ਵਾਲਾ ਜੋ ਕੁਝ ਕਰਦਾ ਹੈ, ਆਪਣੀ ਸਾਧਨਾ ਦੁਆਰਾ ਜੋੜੀ ਗਈ ਸ਼ਕਤੀ ਖ਼ਰਚ ਕਰ ਕੇ ਕਰਦਾ ਹੈ। ਉਹ ਇਕ ਤਰ੍ਹਾਂ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਬਜਾਏ, ਪ੍ਰਭੂ ਨੂੰ ਆਪਣੇ ਮਨ ਦੀ ਮਰਜ਼ੀ ਦੇ ਅਧੀਨ ਕਰਨ ਦਾ ਯਤਨ ਕਰਦਾ ਹੈ, ਜਿਸ ਦੀ ਉਹਨੂੰ ਭਾਰੀ ਕੀਮਤ ਅਦਾ ਕਰਨੀ ਪੈਂਦੀ ਹੈ।

## ਅਠ ਸਿਧਿ ਨਵ ਨਿਧਿ ਕਰਤ ਨਿਹੋਰੌ

ਰਾਂਮਸੋ ਧਨ ਤਾਕੋ ਕਹਾ ਅਬ ਥੋਰੌ। ਅਠ ਸਿਧਿ ਨਵ ਨਿਧਿ ਕਰਤ ਨਿਹੋਰੌ॥[275]
ਹਰਿਨ ਕਸਿਬ ਬਧਕਰਿ ਅਧਪਤਿ ਦੇਈ। ਇੰਦ੍ਰਕੌ ਵਿਭੌ ਪ੍ਰਹਿਲਾਦ ਨ ਲੇਈ॥[276]
ਦੇਵ ਦਾਂਨਵ ਜਾਹਿ ਸੰਪਦਾ ਕਰਿ ਮਾਨੈ।
ਗੋਵਿੰਦ ਸੇਵਗ ਤਾਹਿ ਆਪਦਾ ਕਰਿ ਜਾਨੈ॥
ਅਰਥ ਧਰਮ ਕਾਮ ਕੀ ਕਹਾ ਮੋਸ਼ਿ ਮਾਂਗੈ।
ਦਾਸ ਨਾਂਮਦੇਵ ਪ੍ਰੇਮ ਭਗਤਿ ਅੰਤਰਿ ਜੋ ਜਾਗੈ॥[277]

—ਹਿੰਦੀ ਪਦਾਵਲੀ, ਪਦ 3

ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਨਾਲ ਮਿਲਾਪ ਕਰ ਕੇ, ਜੀਵ ਰੂਹਾਨੀ ਦੌਲਤ ਨਾਲ ਇਸ ਤਰ੍ਹਾਂ ਮਾਲਾ-ਮਾਲ ਹੋ ਜਾਂਦਾ ਹੈ ਕਿ ਅੱਠ-ਸਿੱਧੀਆਂ ਅਤੇ ਨੌਂ ਨਿੱਧੀਆਂ, ਉਹਦੇ ਅੱਗੇ ਹੱਥ ਜੋੜ ਕੇ ਸੇਵਾ ਲਈ ਖੜ੍ਹੀਆਂ ਰਹਿੰਦੀਆਂ ਹਨ ਪਰ ਪ੍ਰਭੂ ਦਾ ਭਗਤ ਉਨ੍ਹਾਂ ਵੱਲ ਅੱਖ ਪੁੱਟ ਕੇ ਨਹੀਂ ਦੇਖਦਾ। ਨਾਮ ਦੀ ਕਮਾਈ ਕਰਨ ਵਾਲਾ ਸੱਚਾ ਪ੍ਰਭੂ ਭਗਤ ਕਦੇ ਵੀ ਰਿੱਧੀਆਂ-ਸਿੱਧੀਆਂ ਦੇ ਚੱਕਰ ਵਿਚ ਫਸ ਕੇ ਆਪਣੀ ਕਮਾਈ ਬਰਬਾਦ ਨਹੀਂ ਕਰਦਾ। ਹਰਣਾਕਸ਼ ਆਪਣੇ ਪੁੱਤਰ ਪ੍ਰਹਿਲਾਦ ਨੂੰ ਰਾਜ-ਪਾਟ ਦੇਣਾ ਚਾਹੁੰਦਾ ਸੀ, ਪਰ ਪ੍ਰਹਿਲਾਦ ਨੇ ਪ੍ਰਭੂ ਦੀ ਭਗਤੀ ਦਾ ਰਾਹ ਅਪਣਾਇਆ। ਉਹਨੇ ਇੰਦਰ ਦੇਵਤਾ ਵਾਲੀ ਪਦਵੀ ਨੂੰ ਵੀ ਲੱਤ ਮਾਰ ਦਿੱਤੀ।

ਜਿਸ ਪਦਵੀ ਨੂੰ ਪ੍ਰਾਪਤ ਕਰਨ ਲਈ ਦੇਵਤੇ ਅਤੇ ਦੈਂਤ ਸਿਰਤੋੜ ਯਤਨ ਕਰਦੇ ਹਨ, ਪ੍ਰਭੂ ਦੇ ਸੱਚੇ ਭਗਤ ਉਸ ਨੂੰ ਬੰਧਨ ਸਮਝਦੇ ਹਨ। ਉਹ ਧਰਮ. ਅਰਥ, ਕਾਮ, ਮੋਖਸ਼ ਦੀ ਵੀ ਇੱਛਾ ਨਹੀਂ ਰੱਖਦੇ। ਉਹ ਸਦਾ ਪ੍ਰੇਮ-ਪੂਰਵਕ ਪ੍ਰਭੂ ਦੀ ਭਗਤੀ ਵਿਚ ਮਗਨ ਰਹਿੰਦੇ ਹਨ। ਪਲਟੂ ਸਾਹਿਬ ਦੀ ਬਾਣੀ ਹੈ:

ਸੰਤ ਨ ਚਾਹੈਂ ਮੁਕਤੀ ਕੋ ਨਹੀਂ ਪਦਾਰਥ ਚਾਰ॥[278]
ਨਹੀਂ ਪਦਾਰਥ ਚਾਰ ਮੁਕਤੀ ਸੰਤਨ ਕੀ ਚੇਰੀ।
ਰਿਧੀ ਸਿਧਿ ਪਰ ਥੁਕੈਂ ਸ੍ਵਰਗ ਕੀ ਆਸ ਨ ਹੇਰੀ॥
ਤੀਰਥ ਕਰਹਿੰ ਨ ਬਰਤ ਨਹੀਂ ਕੁਛ ਮਨ ਮੇਂ ਇੱਛਾ।
ਪੁਨਯ ਤੇਜ ਪਰਤਾਪ ਸੰਤ ਕੋ ਲਗੈ ਅਨਿੱਛਾ॥
ਨਾ ਚਾਹੈਂ ਬੈਕੁੰਠ ਨ ਆਵਾਗਮਨ ਨਿਵਾਰਾ।
ਸਾਤ ਸ੍ਵਰਗ ਅਪਵਰਗ ਤੁੱਛ ਸਮ ਤਾਹਿ ਬਿਚਾਰਾ॥
ਪਲਟੂ ਚਾਹੈ ਹਰਿ ਭਗਤਿ ਐਸਾ ਮਤਾ ਹਮਾਰ।
ਸੰਤ ਨ ਚਾਹੈਂ ਮੁਕਤੀ ਕੋ ਨਹੀਂ ਪਦਾਰਥ ਚਾਰ॥

—ਭਾਗ 1, ਕੁੰਡਲੀ 57

ਆਪ ਕਹਿੰਦੇ ਹਨ ਕਿ ਪ੍ਰਭੂ ਦੇ ਭਗਤ ਚਾਰ ਪਦਾਰਥਾਂ, ਰਿੱਧੀਆਂ, ਸਿੱਧੀਆਂ, ਸ੍ਵਰਗਾਂ-ਬੈਕੁੰਠਾਂ, ਮੁਕਤੀ ਆਦਿ ਕਿਸੇ ਚੀਜ਼ ਦੀ ਇੱਛਾ ਨਹੀਂ ਰੱਖਦੇ। ਉਹ ਸਦਾ ਪ੍ਰਭੂ ਦੇ ਪ੍ਰੇਮ ਅਤੇ ਉਹਦੀ ਭਗਤੀ ਵਿਚ ਮਗਨ ਰਹਿਣਾ ਚਾਹੁੰਦੇ ਹਨ।

### *ਸ਼ਰਨ ਅਤੇ ਪ੍ਰਾਰਥਨਾ*

ਅਗਿਆਨੀ, ਨਿਰਬਲ, ਬੇਸਹਾਰਾ ਜੀਵਾਤਮਾ ਨੂੰ ਹੋਰ ਕੀ ਕਰਨਾ ਚਾਹੀਦਾ ਹੈ? ਨਾਮਦੇਵ ਜੀ ਸਮਝਾਉਂਦੇ ਹਨ ਕਿ ਉਹਨੂੰ ਆਪਣੇ ਬਲ, ਬੁੱਧੀ, ਚਲਾਕੀ-ਹੁਸ਼ਿਆਰੀ ਆਦਿ ਨੂੰ ਪੂਰੀ ਤਰ੍ਹਾਂ ਤਿਆਗ ਕੇ ਪ੍ਰੇਮ-ਰੂਪ ਅਤੇ ਦਇਆ-ਰੂਪ ਪ੍ਰਭੂ ਦੀ ਸ਼ਰਨ ਲੈ ਲੈਣੀ ਚਾਹੀਦੀ ਹੈ। ਜੇ ਕੋਈ ਆਪਣੇ ਆਪ ਨੂੰ ਬਿਨਾਂ ਸ਼ਰਤ ਪ੍ਰਭੂ ਦੀ ਭੇਟ ਚੜ੍ਹਾ ਦਿੰਦਾ ਹੈ, ਉਹ ਪੂਰੀ ਤਰ੍ਹਾਂ ਚਿੰਤਾ-ਮੁਕਤ ਹੋ ਜਾਂਦਾ ਹੈ। ਉਹਨੂੰ ਨਾ ਸੁਆਰਥ ਦੀ ਚਿੰਤਾ ਰਹਿੰਦੀ ਹੈ ਨਾ ਪਰਮਾਰਥ ਦੀ। ਇਸ ਲਈ ਨਾਮਦੇਵ ਜੀ ਜੀਵਾਤਮਾ ਨੂੰ ਸਰਬ-ਸ਼ਕਤੀਮਾਨ ਪ੍ਰਭੂ ਦੀ ਸ਼ਰਨ ਲੈ ਕੇ ਉਹਦੇ ਤੋਂ ਦਇਆ ਦੀ ਭੀਖ ਮੰਗਣ ਦਾ ਉਪਦੇਸ਼ ਦਿੰਦੇ ਹਨ। ਆਪ ਸਮਝਾਉਂਦੇ ਹਨ ਕਿ ਪ੍ਰਭੂ ਤੋਂ ਸੰਸਾਰਿਕ ਵਸਤੂ ਦੀ ਪ੍ਰਾਪਤੀ ਲਈ ਬੇਨਤੀ ਕਰਨ ਦੀ ਭੁੱਲ ਨਹੀਂ ਕਰਨੀ

ਚਾਹੀਦੀ। ਪ੍ਰਭੂ ਤੋਂ ਪ੍ਰਭੂ ਨੂੰ ਮੰਗਣਾ ਚਾਹੀਦਾ ਹੈ। ਪ੍ਰਭੂ ਤੋਂ ਉਹਦੀ ਦਇਆ-ਮਿਹਰ ਮੰਗਣੀ ਚਾਹੀਦੀ ਹੈ, ਉਹਦਾ ਪ੍ਰੇਮ-ਭਰੋਸਾ ਮੰਗਣਾ ਚਾਹੀਦਾ ਹੈ। ਪ੍ਰਭੂ ਤੋਂ ਬਿਨਾਂ ਹੋਰ ਕੁਝ ਮੰਗਣਾ, ਪ੍ਰਭੂ ਦੇ ਗਿਆਨ, ਉਹਦੇ ਪ੍ਰੇਮ ਅਤੇ ਉਹਦੀ ਦਇਆ ਵਿਚ ਸ਼ੰਕਾ ਪ੍ਰਗਟ ਕਰਨਾ ਹੈ। ਪ੍ਰਭੂ ਤੋਂ ਕੋਈ ਸੰਸਾਰਿਕ ਵਸਤੂ ਮੰਗਣ ਵਾਲਾ, ਇਕ ਤਰ੍ਹਾਂ ਪ੍ਰਭੂ ਨੂੰ ਇਹ ਦੱਸ ਰਿਹਾ ਹੁੰਦਾ ਹੈ ਕਿ ਉਹਨੂੰ ਪ੍ਰਭੂ ਤੋਂ ਵੱਧ ਗਿਆਨ ਹੈ ਅਤੇ ਪ੍ਰਭੂ ਨੂੰ ਉਹਦੀ ਭਲਾਈ ਬਾਰੇ ਕੁਝ ਪਤਾ ਨਹੀਂ। ਪ੍ਰਭੂ ਦੇ ਪ੍ਰੇਮ ਅਤੇ ਉਹਦੀ ਭਗਤੀ ਦਾ ਮੂਲ ਆਧਾਰ ਇਹ ਪੂਰਨ ਭਰੋਸਾ ਹੈ ਕਿ ਜੀਵਾਤਮਾ ਦੀ ਅਸਲ ਭਲਾਈ ਬਿਨਾਂ ਸ਼ਰਤ ਪ੍ਰਭੂ ਦੀ ਸ਼ਰਨ ਲੈ ਲੈਣ ਅਤੇ ਉਹਦੀ ਰਜ਼ਾ ਵਿਚ ਰਾਜ਼ੀ ਰਹਿਣ ਵਿਚ ਹੈ। ਨਾਮਦੇਵ ਜੀ ਨਿਰਆਸਰੇ ਬਾਲਕ ਵਾਂਗ ਪ੍ਰਭੂ ਅੱਗੇ ਬੇਨਤੀ ਕਰਦੇ ਹਨ:

> ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥[279]
> ਸੰਸਾਰੁ ਸਮੁੰਦੇ ਤਾਰਿ ਗੋੁਬਿੰਦੇ॥ ਤਾਰਿ ਲੈ ਬਾਪ ਬੀਠੁਲਾ॥[280]
> ਅਨਿਲ ਬੇੜਾ ਹਉ ਖੇਵਿ ਨ ਸਾਕਉ॥ ਤੇਰਾ ਪਾਰੁ ਨ ਪਾਇਆ ਬੀਠੁਲਾ॥[281]
> ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ॥ ਪਾਰਿ ਉਤਾਰੇ ਕੇਸਵਾ॥
> ਨਾਮਾ ਕਹੈ ਹਉ ਤਰਿ ਭੀ ਨ ਜਾਨਉ॥ ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠੁਲਾ॥
>
> —ਆਦਿ ਗ੍ਰੰਥ, ਪੰ. 1196

ਹੇ ਮੇਰੇ ਪਰਮ-ਪਿਤਾ! ਮੈਂ ਅਗਿਆਨੀ, ਬੇਸਹਾਰਾ ਬਾਲਕ ਵਾਂਗ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੇ ਭਿਆਨਕ ਭਵਸਾਗਰ ਵਿਚ ਗੋਤੇ ਖਾ ਰਿਹਾ ਹਾਂ। ਮੈਂ ਆਪਣੇ-ਆਪ ਕਦੇ ਵੀ ਇਸ ਤੋਂ ਪਾਰ ਨਹੀਂ ਜਾ ਸਕਦਾ। ਮੇਰੇ ਜੀਵਨ ਦੀ ਬੇੜੀ ਬੁਰੀ ਤਰ੍ਹਾਂ ਭਵਸਾਗਰ ਵਿਚ ਡੋਲ ਰਹੀ ਹੈ। ਇਹ ਵਿਸ਼ੇ-ਵਿਕਾਰਾਂ ਅਤੇ ਇੱਛਾਵਾਂ-ਤ੍ਰਿਸ਼ਨਾਵਾਂ ਦੇ ਭੰਵਰ ਵਿਚ ਫਸੀ ਹੋਈ ਹੈ। ਮੈਨੂੰ ਕੁਝ ਪਤਾ ਨਹੀਂ ਲੱਗਦਾ ਕਿ ਮੈਂ ਕਿੱਦਾਂ ਪਾਰ ਜਾਵਾਂ? ਪਾਰ ਜਾਣਾ ਤਾਂ ਇਕ ਪਾਸੇ ਰਿਹਾ, ਮੈਨੂੰ ਪਾਰਲਾ ਕੰਢਾ ਹੀ ਦਿਖਾਈ ਨਹੀਂ ਦਿੰਦਾ। ਤੂੰ ਕਿਰਪਾ ਕਰ ਕੇ ਮੇਰਾ ਸਤਿਗੁਰੂ-ਰੂਪੀ ਮਲਾਹ ਨਾਲ ਮਿਲਾਪ ਕਰਵਾ ਦੇ ਤਾਂ ਜੋ ਉਹ ਦਇਆ ਕਰ ਕੇ ਮੇਰੀ ਬੇੜੀ ਨੂੰ ਪਾਰ ਲਾ ਦੇਵੇ। ਹੇ ਦਿਆਲੂ ਪਿਤਾ! ਆਪਣਾ ਬਲ ਬਖ਼ਸ਼ ਕੇ ਮੈਨੂੰ ਭਵਸਾਗਰ ਤੋਂ ਪਾਰ ਕਰ ਦਿਓ।

ਸੰਤ ਨਾਮਦੇਵ ਜੀ ਸਤਿਗੁਰੂ ਦੀ ਸ਼ਰਨ ਲਈ ਪ੍ਰਾਰਥਨਾ ਕਰਦੇ ਹਨ ਕਿਉਂਕਿ ਸਤਿਗੁਰੂ ਨਿਰਾਕਾਰ ਪ੍ਰਭੂ ਦਾ ਸਾਕਾਰ ਰੂਪ ਹੈ। ਅਸਲ ਵਿਚ ਸਤਿਗੁਰੂ ਦੀ ਸ਼ਰਨ ਹੀ ਪ੍ਰਭੂ ਦੀ ਸ਼ਰਨ ਹੈ। ਸਤਿਗੁਰੂ ਦੀ ਸ਼ਰਨ ਦਾ ਅਰਥ ਮਨ-ਮਰਜ਼ੀ ਦੇ ਜਤਨਾਂ ਨੂੰ ਛੱਡ ਕੇ ਸਤਿਗੁਰੂ ਦੇ ਉਪਦੇਸ਼ ਅਨੁਸਾਰ ਪ੍ਰਭੂ ਦੀ ਭਗਤੀ ਅਤੇ ਨਾਮ ਦੀ ਕਮਾਈ

ਵਿਚ ਲੱਗਣਾ ਹੈ। ਸ਼ਰਨ ਗੱਲਾਂ ਦਾ ਮਜ਼ਮੂਨ ਨਹੀਂ ਹੈ। ਇਹ ਮਨ-ਮਤ ਤਿਆਗ ਕੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹੋਏ, ਤਨੋਂ-ਮਨੋਂ ਪ੍ਰਭੂ ਦੀ ਭਗਤੀ ਅਤੇ ਨਾਮ ਦੀ ਕਮਾਈ ਕਰਨ ਉੱਤੇ ਨਿਰਭਰ ਹੈ। ਨਾਮਦੇਵ ਜੀ ਦੀ ਬਾਣੀ ਹੈ:

ਮਾਧੌ ਕੈਸੈ ਕੀਜੈ ਜੋਗ।[282]
ਕਰਤ ਜੋਗ ਬਹੁਤ ਕਠਿਨਾਈ ਤਜਿ ਨ ਸਕੌਂ ਯਾ ਭੋਗ॥
ਨਹੀਂ ਮੇਰੇ ਰਹਣੀਂ ਨਹੀਂ ਮੇਰੇ ਕਰਣੀਂ, ਬੰਧਯੌ ਪੰਚ ਬਸਿ ਪੋਖ॥[283]
ਨਹੀਂ ਮੇਰੇ ਗਿਆਨ ਨਹੀਂ ਮੇਰੇ ਧਯਾਂਨਾ, ਬਯਾਪੈ ਹਰਿ ਖਰਸੋਕ॥[284]
ਮੈਂ ਅਨਾਥ ਸੁਕ੍ਰਤ ਹੀਨੌਂ, ਤੁਮ੍ਹਥੈ ਪਰਯੌ ਬਿਯੋਗ॥[285]
ਭਣਤ ਨਾਮਦੇਵ ਹਰਿ ਸਰਣਿੰ ਰਖਿਯੌ, ਨਹੀਂ ਤੌ ਹੰਸਿ ਹੈਂ ਲੋਗ॥

—ਨਾਮਦੇਵ ਗਾਥਾ, 2300

ਹੇ ਪ੍ਰਭੂ! ਮੈਂ ਦੁਬਿਧਾ ਵਿਚ ਹਾਂ ਕਿ ਮੇਰਾ ਤੁਹਾਡੇ ਨਾਲ ਕਿਵੇਂ ਮਿਲਾਪ ਹੋਵੇਗਾ? ਮੈਂ ਨਿਰਬਲ ਹਾਂ ਅਤੇ ਮੇਰਾ ਮਨ ਬੁਰੀ ਤਰ੍ਹਾਂ ਭੋਗਾਂ ਵਿਚ ਲਿਪਤ ਹੈ, ਜਿਸ ਕਾਰਨ ਮੇਰੇ ਲਈ ਯੋਗ ਦੀ ਸਾਧਨਾ ਕਰ ਸਕਣਾ ਮੁਸ਼ਕਲ ਹੀ ਨਹੀਂ, ਅਸੰਭਵ ਹੈ। ਮੇਰੀ ਰਹਿਣੀ ਅਤੇ ਕਰਨੀ ਵੀ ਯੋਗ-ਸਾਧਨਾ ਦੇ ਅਨੁਕੂਲ ਨਹੀਂ ਹੈ। ਯੋਗ ਸਾਧਨਾ ਤਾਂ ਇਕ ਪਾਸੇ ਰਹੀ, ਮੈਨੂੰ ਪੰਜਾਂ ਵਿਕਾਰਾਂ ਨੇ ਬੁਰੀ ਤਰ੍ਹਾਂ ਵੱਸ ਵਿਚ ਕੀਤਾ ਹੋਇਆ ਹੈ। ਮੇਰੀ ਬੁੱਧੀ ਭਰਮਾਂ ਦਾ ਸ਼ਿਕਾਰ ਹੈ। ਨਾ ਮੇਰੇ ਵਿਚ ਠੀਕ-ਗ਼ਲਤ, ਭਲੇ-ਬੁਰੇ ਵਿਚ ਭੇਦ ਕਰ ਸਕਣ ਦੀ ਸਮਰੱਥਾ ਹੈ ਅਤੇ ਨਾ ਹੀ ਧਿਆਨ ਕਰ ਸਕਣ ਦੀ। ਮੇਰਾ ਹਿਰਦਾ ਦੁੱਖ-ਰੂਪ ਬਣ ਚੁੱਕਾ ਹੈ। ਤੁਹਾਡੇ ਬਿਨਾਂ ਮੇਰਾ ਕੋਈ ਆਸਰਾ ਨਹੀਂ। ਮੈਂ ਔਗੁਣਾਂ ਦੀ ਮੂਰਤ ਬਣ ਚੁੱਕਾ ਹਾਂ। ਮੈਂ ਕਦੇ ਕੋਈ ਨੇਕ ਕੰਮ ਨਹੀਂ ਕੀਤਾ। ਮੈਂ ਤੁਹਾਡੀ ਜੁਦਾਈ ਦੀ ਪੀੜ ਨਾਲ ਬਿਹਬਲ ਹਾਂ। ਤੁਸੀਂ ਆਏ ਦੀ ਲਾਜ ਰੱਖ ਲਵੋ, ਨਹੀਂ ਤਾਂ ਲੋਕ ਤੁਹਾਡੇ ਭਗਤ ਦਾ ਮਖੌਲ ਉਡਾਉਣਗੇ। ਇਸੇ ਭਾਵ ਨੂੰ ਆਪ ਆਪਣੀ ਬਾਣੀ ਵਿਚ ਇਸ ਤਰ੍ਹਾਂ ਪ੍ਰਗਟ ਕਰਦੇ ਹਨ:

ਸੰਸਾਰ ਸਮੰਦੇ ਤਾਰਿ ਗੋਬਿੰਦੇ। ਹੁ ਤਿਰਹੀ ਨ ਜਾਨੂੰ ਬਾਪ ਜੀ॥[286]
ਲੋਭ ਲਹਰਿ ਅਤਿ ਨੀਝਰ ਬਰਿਖੈ। ਕਾਯਾ ਬੂਡੇ ਕੇਸਵਾ॥
ਅਨਿਲ ਬੇਡਾ ਖੇਇ ਨ ਜਾਨੂੰ। ਪਾਰ ਦੇ ਪਾਰ ਦੇ ਬੀਠਲਾ॥[287]
ਨਾਮਾ ਕਹੈ ਮੈਂ ਸੇਵਗ ਤੇਰਾ। ਬਾਂਹ ਦੇ ਬਾਂਹ ਦੇ ਬਾਬੁਲਾ॥

—ਨਾਮਦੇਵ ਗਾਥਾ, ਅਭੰਗ 2156

ਹੇ ਪ੍ਰਭੂ! ਮੈਂ ਭਵਸਾਗਰ ਵਿਚ ਗੋਤੇ ਖਾ ਰਿਹਾ ਹਾਂ। ਮੈਨੂੰ ਤਰਨਾ ਨਹੀਂ ਆਉਂਦਾ। ਤੁਸੀਂ ਕਿਰਪਾ ਕਰ ਕੇ ਮੇਰਾ ਪਾਰ-ਉਤਾਰਾ ਕਰ ਦਿਓ। ਮੈਂ ਲੋਭ ਆਦਿ ਵਿਕਾਰਾਂ ਦੀ ਤੇਜ਼ ਧਾਰ ਵਿਚ ਰੁੜ੍ਹਿਆ ਜਾ ਰਿਹਾ ਹਾਂ। ਮੇਰੀ ਜੀਵਨ-ਰੂਪੀ ਬੇੜੀ ਡਾਵਾਂਡੋਲ ਹੈ, ਮੈਂ ਇਹਨੂੰ ਪਾਰ ਨਹੀਂ ਲਿਜਾ ਸਕਦਾ। ਤੁਸੀਂ ਹੀ ਆਪਣੀ ਭਗਤੀ ਦੇ ਸਹਾਰੇ, ਮੇਰੀ ਬੇੜੀ ਪਾਰ ਕਰ ਸਕਦੇ ਹੋ। ਮੈਂ ਤੁਹਾਡਾ ਦਾਸ ਹਾਂ, ਤੁਸੀਂ ਆਪਣਾ ਬਲ ਬਖ਼ਸ਼ ਕੇ ਮੇਰਾ ਪਾਰ-ਉਤਾਰਾ ਕਰ ਦਿਓ।

ਵਿਜੋਗ ਵਿਚ ਤੜਫਦੀ ਨਿਰਬਲ ਅਬਲਾ ਵੱਲੋਂ ਪ੍ਰਾਰਥਨਾ ਕਰਦੇ ਹੋਏ ਆਪ ਕਹਿੰਦੇ ਹਨ:

ਮਾਧਵ ਭੀਤਰ ਮਾਰੋ ਹੇਲੀ। ਅਬਲਾ ਕਾਂ ਬਲ ਕਹਾ ਗੁਸਾਈ।[288]
ਪਰਥਕ ਜਾਯ ਨ ਪੇਲੀ॥
ਯੇ ਅਨੇਕ ਮੈਂ ਏਕ ਗੁਸਾਈ। ਕਹੋ ਕਹਾਂ ਬਸ ਮੇਰਾ।
ਖੇਤ ਕੀ ਪਹੁੰਚ ਕਾਹਾਨੁ ਰਾਖੌਂ। ਖਸਮਨ ਕਰੈ ਹੀ ਫੇਰਾ॥[289]
ਤੁਮਸੇ ਬੇਦ ਨ ਓਖਦ ਔਰੇ। ਮੰਤ੍ਰ ਔਰ ਨਹੀਂ ਜਾਨਾ।
ਬਯਾਦ ਅਸਾਦ ਅਗਾਂਧ ਦਯਾ ਨਿਧਿ। ਪਚਪਚ ਗਯੇ ਸਮਾਨਾ॥[290]
ਜਿਨਕੁ ਤੁਮ ਹਰਿ ਕਾਰੀ ਕਿਨ੍ਹੀ। ਬਿਥਾ ਔਰ ਨਹੀਂ ਵਯਾਪੀ।
ਨਾਮਦੇਵ ਕਹੇ ਨਹੀਂ ਬਸ ਮੇਰਾ। ਕ੍ਰਿਪਾ ਕਰੋ ਦੁਖ ਕਾਪੀ॥[291]

—ਸੰਤ ਨਾਮਦੇਵ, ਪਦ 231

ਹੇ ਪ੍ਰਭੂ! ਮੈਂ ਆਪ ਦੇ ਵਿਛੋੜੇ ਵਿਚ ਤੜਫ ਰਹੀ ਬੇਸਹਾਰਾ ਅਬਲਾ ਹਾਂ। ਮੈਂ ਤੁਹਾਨੂੰ ਨਹੀਂ ਦੇਖ ਸਕਦੀ ਪਰ ਤੁਸੀਂ ਤਾਂ ਮੈਨੂੰ ਦੇਖ ਸਕਦੇ ਹੋ। ਖੇਤੀ ਦੀ ਰੱਖਿਆ ਕਰਨਾ ਕਿਸਾਨ ਦਾ ਅਤੇ ਪਤਨੀ ਦੀ ਰੱਖਿਆ ਕਰਨਾ ਪਤੀ ਦਾ ਧਰਮ ਹੈ। ਮੈਂ ਨਿਰਬਲ ਜੀਵਾਤਮਾ ਹਾਂ, ਮੇਰੀ ਰੱਖਿਆ ਕਰਨਾ ਤੁਹਾਡਾ ਧਰਮ ਹੈ। ਹੇ ਪ੍ਰਭੂ! ਮੈਨੂੰ ਅਨੇਕ ਰੋਗ ਚੰਬੜੇ ਹੋਏ ਹਨ। ਤੁਹਾਡੇ ਕੋਲ ਹਰ ਰੋਗ ਦਾ ਦਾਰੂ ਹੈ। ਆਪਣੇ ਬਲ-ਬੁੱਧੀ ਦੁਆਰਾ ਭਵਸਾਗਰ ਤੋਂ ਪਾਰ ਜਾਣ ਦਾ ਉਪਰਾਲਾ ਕਰਨ ਵਾਲੇ ਅਣਗਿਣਤ ਲੋਕ ਵਿੱਚੋਂ ਡੁੱਬ ਗਏ। ਜਿਨ੍ਹਾਂ ਉੱਤੇ ਤੁਹਾਡੀ ਦਇਆ ਹੋ ਗਈ, ਉਨ੍ਹਾਂ ਦਾ ਹਰ ਤਰ੍ਹਾਂ ਦੇ ਰੋਗਾਂ ਤੋਂ ਛੁਟਕਾਰਾ ਅਤੇ ਭਵਸਾਗਰ ਤੋਂ ਪਾਰ-ਉਤਾਰਾ ਹੋ ਗਿਆ। ਹੇ ਪ੍ਰਭੂ! ਮੇਰੀ ਅਰਜੋਈ ਹੈ ਕਿ ਮੈਂ ਬਿਲਕੁਲ ਮਜਬੂਰ ਅਤੇ ਬੇਬਸ ਹਾਂ। ਤੁਸੀਂ ਮੈਨੂੰ ਦੁਸ਼ਮਣਾਂ ਤੋਂ ਬਚਾ ਲਵੋ ਅਤੇ ਮਨ ਦੇ ਅਸਾਧ ਰੋਗਾਂ ਤੋਂ ਮੁਕਤ ਕਰ ਦਿਓ।

ਨਿਰਬਲ ਜੀਵ ਦੀ ਦਰਦਨਾਕ ਹਾਲਾਤ ਬਿਆਨ ਕਰਦੇ ਨਾਮਦੇਵ ਜੀ ਕਹਿੰਦੇ ਹਨ:

ਬੰਦੇ ਕੀ ਬੰਦਿ ਛੋਡਿ ਬਨਵਾਰੀ।
ਅਸੌਰਨ ਸਰਨਿ ਰਾਮ ਕਹੇ ਬਿਨ ਆਇ ਪਰੇ ਜਮ ਧਾਰੀ॥
ਕੇਈ ਬਾਂਧੇ ਜੋਗ ਜਪ ਕਰਿ ਕੇਈ ਤੀਰਥ ਦਾਨਾ।
ਕੇਈ ਬਾਂਧੇ ਨੇਮਾ ਬਰਤਾਂ ਤੇਰੇ ਹਾਥਿ ਨਾਥ ਭਗਵਾਨਾ॥
ਢਾਮਦੇਵ ਤੇਰੀ ਦਾਸੀ ਮਾਯਾ ਨਾਟੀ ਕਪਟ ਕੀਨ੍ਹਾਂ।
ਥਾਵਰ ਜੰਗਮ ਜੀਤਿ ਲਿਯਾ ਹੈ ਆਪਾ ਪਰ ਨਹੀਂ ਚੀਨ੍ਹਾਂ।।[292]
ਨਾਮਦੇਵ ਭਣੈ ਮੈਂ ਤੁਮ ਥੈਂ ਛੂਟੂੰ ਜੋ ਤੁਮ ਛੋਡਾਵੋ ਗੋਪਾਲਜੀ।[293]
ਤੁਮ ਬਿਨ ਮੇਰੇ ਗਾਹਕ ਨਾਂਹੀ ਦੀਨਾਨਾਥ ਦਯਾਲ ਜੀ॥

—ਨਾਮਦੇਵ ਗਾਥਾ, 2158

ਹੇ ਪ੍ਰਭੂ! ਸਾਰੀ ਸ੍ਰਿਸ਼ਟੀ ਤੁਹਾਡੇ ਹੁਕਮ ਦੀ ਖੇਡ ਹੈ। ਮੈਂ ਵੀ ਤੁਹਾਡੇ ਹੁਕਮ ਨਾਲ ਹੀ ਸੰਸਾਰ ਨਾਲ ਬੱਝਾ ਹੋਇਆ ਹਾਂ। ਮੈਂ ਆਪਣੇ-ਆਪ ਇਸ ਤੋਂ ਮੁਕਤ ਨਹੀਂ ਹੋ ਸਕਦਾ। ਮੈਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਤੁਹਾਡੀ ਸ਼ਰਨ ਛੱਡ ਕੇ ਹੋਰ-ਹੋਰ ਸਹਾਰੇ ਢੂੰਢਣ ਵਾਲੇ ਲੋਕ, ਕਦੇ ਜਮਾਂ ਦੀ ਮਾਰ ਤੋਂ ਨਹੀਂ ਬਚ ਸਕਦੇ। ਨਾਮਦੇਵ ਜੀ ਸਾਵਧਾਨ ਕਰਦੇ ਹਨ ਕਿ ਮਨ-ਮਾਇਆ ਅਤੇ ਆਵਾਗਵਣ ਦੇ ਜਾਲ ਨਾਲ ਬੱਝੇ ਲੋਕ ਇਸ ਤੋਂ ਛੁਟਕਾਰਾ ਪਾਉਣ ਲਈ ਜਪ-ਤਪ, ਤੀਰਥ-ਵਰਤ, ਪੁੰਨ-ਦਾਨ, ਆਦਿ ਅਨੇਕ ਤਰ੍ਹਾਂ ਦੇ ਸਾਧਨਾਂ ਦਾ ਸਹਾਰਾ ਲੈਂਦੇ ਹਨ, ਜਦ ਕਿ ਮੁਕਤੀ ਦਾ ਅਸਲ ਸਾਧਨ ਪ੍ਰਭੂ ਜਾਂ ਸਤਿਗੁਰੂ ਦੀ ਸ਼ਰਨ ਹੈ। ਆਪ ਕਹਿੰਦੇ ਹਨ: ਹੇ ਪ੍ਰਭੂ! ਤੁਹਾਡੇ ਹੁਕਮ ਨਾਲ ਕਾਰਜਸ਼ੀਲ ਮਾਇਆ ਨੇ ਸੰਸਾਰ ਦੇ ਸਭ ਜੀਵਾਂ ਨੂੰ ਬੁਰੀ ਤਰ੍ਹਾਂ ਆਪਣੇ ਜਾਲ ਵਿਚ ਫਸਾਇਆ ਹੋਇਆ ਹੈ। ਮਾਇਆ ਦੇ ਭਰਮਾਏ ਲੋਕ, ਮੁਕਤੀ ਦੀ ਪ੍ਰਾਪਤੀ ਲਈ ਅਨੇਕ ਮਨ-ਚਾਹੇ ਸਾਧਨਾਂ ਦਾ ਆਸਰਾ ਲੈਂਦੇ ਹਨ। ਉਹ ਨਾਮ ਦੀ ਕਮਾਈ ਦੁਆਰਾ, ਮਨ ਨੂੰ ਇੰਦਰੀਆਂ ਤੋਂ ਅਤੇ ਆਤਮਾ ਨੂੰ ਮਨ ਤੋਂ ਵੱਖ ਕਰ ਕੇ ਆਪਣੇ ਆਤਮਿਕ ਸਰੂਪ ਦੀ ਪਛਾਣ ਵੱਲ ਧਿਆਨ ਨਹੀਂ ਦਿੰਦੇ। ਨਤੀਜਾ ਇਹ ਹੁੰਦਾ ਹੈ ਕਿ ਉਹ ਹਮੇਸ਼ਾ ਮੋਹ-ਮਾਇਆ ਅਤੇ ਆਵਾਗਵਣ ਦੇ ਚੱਕਰ ਨਾਲ ਬੱਝੇ ਰਹਿੰਦੇ ਹਨ। ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਦਿਆਲੂ ਪ੍ਰਭੂ! ਮੋਹ-ਮਾਇਆ ਦੇ ਜਾਲ ਤੋਂ ਮੁਕਤ ਹੋ ਸਕਣਾ ਮੇਰੇ ਵੱਸ ਵਿਚ ਨਹੀਂ ਹੈ। ਤੁਸੀਂ ਹੀ ਮੈਨੂੰ ਇਸ ਬੰਧਨ ਵਿਚ ਪਾਇਆ ਹੈ ਅਤੇ ਤੁਸੀਂ ਹੀ ਮੈਨੂੰ ਇਸ ਤੋਂ ਆਜ਼ਾਦ ਕਰ ਸਕਦੇ ਹੋ। ਇਸ ਲਈ ਮੈਂ ਬਾਕੀ ਸਭ ਆਸਰੇ ਤਿਆਗ ਕੇ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ।

ਨਾਮਦੇਵ ਜੀ ਨਿਰਮਲ ਪਰਮਾਰਥ ਦੇ ਇਸ ਸਰਲ ਪਰ ਮਹੱਤਵਪੂਰਨ ਸਿਧਾਂਤ ਉੱਤੇ ਪ੍ਰਕਾਸ਼ ਪਾ ਰਹੇ ਹਨ ਕਿ ਸਰਬ-ਸ਼ਕਤੀਮਾਨ ਪ੍ਰਭੂ ਦੀ ਇੱਛਾ ਨਾਲ ਰਚਨਾ

ਨਾਲ ਬੱਝਾ ਜੀਵ ਸਿਰਫ਼ ਉਹਦੀ ਇੱਛਾ ਜਾਂ ਦਇਆ ਨਾਲ ਹੀ ਇਸ ਤੋਂ ਮੁਕਤ ਹੋ ਸਕਦਾ ਹੈ। ਇਸ ਲਈ ਜੀਵਾਤਮਾ ਨੂੰ ਬਾਕੀ ਸਭ ਯਤਨ ਤਿਆਗ ਕੇ ਪ੍ਰਭੂ ਜਾਂ ਸਤਿਗੁਰੂ ਦੀ ਸ਼ਰਨ ਪ੍ਰਾਪਤ ਕਰ ਕੇ ਮੁਕਤੀ ਲਈ ਬੇਨਤੀ ਕਰਨੀ ਚਾਹੀਦੀ ਹੈ। ਆਪ ਦੀ ਬਾਣੀ ਹੈ:

ਤੂੰ ਮੇਰੀ ਮਾਤਾ ਮੈਂ ਬਾਲਕ ਤੇਰਾ,
ਹੇ ਪ੍ਰਭੂ ਪ੍ਰੇਮ ਮਗਨ ਹੋ ਕੇ ਮੈਨੂੰ ਦੁੱਧ ਪਿਲਾ।
ਤੂੰ ਮੇਰੀ ਗਾਂ, ਮੈਂ ਵੱਛਾ ਤੇਰਾ, ਪ੍ਰੇਮ ਦੇ ਦੁੱਧ ਤੋਂ ਨਾ ਮੈਨੂੰ ਮਾਤਾ ਤਰਸਾ।
ਤੂੰ ਹੈਂ ਮੇਰੀ ਹਿਰਨੀ ਮਾਤਾ, ਮੈਂ ਹਾਂ ਤੇਰਾ ਹਰਨੋਟਾ,
ਭਵ-ਸਾਗਰ ਤੋਂ ਪ੍ਰਭ ਜੀ ਲਉ ਛੁਡਾ।
ਪੰਛੀ ਮਾਤਾ ਤੂੰ ਹੈ ਮੇਰੀ, ਮੈਂ ਤੇਰਾ ਬੱਚਾ,
ਹੇ ਪ੍ਰਭ ਮਾਤਾ, ਮੈਨੂੰ ਪ੍ਰੇਮ ਦਾ ਦਾਨਾ ਪਾ।
ਕਛਵੀ ਧਿਆਨ ਨਾਲ ਜਿਉਂ ਆਂਡਾ ਸੇਂਦੀ,
ਮੇਰੇ ਉੱਤੇ ਪ੍ਰਭੂ ਕਰ ਦੇ ਕਿਰਪਾ ਐਸੀ।
ਤੂੰ ਮੇਰਾ ਰੱਖਿਅਕ ਮਾਰਗ-ਦਰਸ਼ਕ, ਪ੍ਰੇਮਾ-ਭਗਤੀ ਤੈਨੂੰ ਪਿਆਰੀ,
ਬਾਲਕ ਜਾਣ ਕੇ ਕਰ ਮੇਰੀ ਰੱਖਿਆ।

*ਤੂੰ ਮਾਝੀ ਮਾਉਲੀ ਮੀ ਵੋ ਤੁਝਾ ਤਾਨ੍ਹਾ*
*ਸ਼੍ਰੀ ਨਾਮਦੇਵ ਗਾਥਾ, ਅਭੰਗ 1484*

ਆਪ ਭਗਤੀ-ਭਾਵ ਨਾਲ ਪ੍ਰਭੂ ਅੱਗੇ ਅਰਜੋਈ ਕਰਦੇ ਹਨ: ਹੇ ਪ੍ਰਭੂ! ਤੂੰ ਮੇਰੀ ਮਾਤਾ ਹੈਂ, ਮੈਂ ਤੇਰਾ ਨਿੱਕਾ ਜਿਹਾ ਬਾਲਕ ਹਾਂ। ਤੂੰ ਮੇਰੀ ਗਾਂ ਹੈਂ, ਮੈਂ ਤੇਰਾ ਵੱਛਾ ਹਾਂ। ਤੂੰ ਮੈਨੂੰ ਆਪਣੇ ਪ੍ਰੇਮ ਦਾ ਦੁੱਧ ਪਿਲਾ। ਹੇ ਮੇਰੀ ਮਾਤਾ! ਤੂੰ ਮੇਰੀ ਰੱਖਿਆ ਕਰ। ਤੂੰ ਇਸ ਛੋਟੇ ਜਿਹੇ ਪੰਛੀ ਨੂੰ ਆਪਣੇ ਪ੍ਰੇਮ ਦਾ ਚੋਗਾ ਚੁਗਾ। ਕਛਵੀ ਪਾਣੀ ਵਿਚ ਰਹਿੰਦੀ ਹੈ, ਪਰ ਉਹਦੀ ਦ੍ਰਿਸ਼ਟੀ ਸਦਾ ਸੁੱਕੀ ਥਾਂ ਤੇ ਦਿੱਤੇ ਆਂਡਿਆਂ ਵਿਚ ਰਹਿੰਦੀ ਹੈ। ਉਹ ਆਪਣੇ ਧਿਆਨ ਨਾਲ ਉਨ੍ਹਾਂ ਨੂੰ ਪਾਲਦੀ ਹੈ। ਹੇ ਪ੍ਰਭੂ! ਉਸੇ ਤਰ੍ਹਾਂ ਤੁਸੀਂ ਵੀ ਸਦਾ ਮੇਰੇ ਉੱਤੇ ਦਇਆ ਦੀ ਦ੍ਰਿਸ਼ਟੀ ਕਾਇਮ ਰੱਖੋ। ਤੁਸੀਂ ਮੈਨੂੰ ਰਾਹ ਦਿਖਾਉਣ ਵਾਲੇ ਅਤੇ ਮੇਰੀ ਰੱਖਿਆ ਕਰਨ ਵਾਲੇ ਹੋ। ਮੈਨੂੰ ਤੁਹਾਡੀ ਭਗਤੀ ਪਿਆਰੀ ਹੈ। ਤੁਸੀਂ ਇਸ ਨਿਰਬਲ ਬਾਲਕ ਦੀ ਰੱਖਿਆ ਕਰੋ। ਨਾਮਦੇਵ ਜੀ ਦੀ ਬਾਣੀ ਹੈ:

ਗੂੰਗਾ ਹੋਵੇ ਜਾਂ ਪਾਗ਼ਲ ਬਾਲਕ,
ਪਿਤਾ ਹੁੰਦਾ ਹੈ ਉਸ ਦਾ ਪ੍ਰਤਿਪਾਲਕ।

ਦਇਆ ਕਰ ਪਰਮ-ਪਿਤਾ ਮੇਰੇ ਤੇ, ਮੇਰਾ ਬਣ ਜਾ ਤੂੰ ਪ੍ਰਤਿਪਾਲਕ।
ਅੰਦਰੋਂ ਬਖ਼ਸ਼ ਦੇ ਕੋਈ ਨਿਸ਼ਾਨੀ, ਮਨ-ਆਤਮੇਂ ਰੱਖਾਂ ਤੇਰਾ ਨਾਮ ਸੰਭਾਲੀ।
ਮਨ-ਤਨ ਤੇਰੇ ਚਰਨਾਂ ਵਿਚ ਅਰਪਿਤ,
ਨਾਮਾ ਜੇ ਕਹਾਵੇ ਅਭਾਗਾ, ਤਾਂ ਫਿਰ ਕੌਣ ਹੋਵੇਗਾ ਲੱਜਿਤ?

*ਅਪਤਯਾਚੇਂ ਹਿਤ ਕਿਜੇ ਤਯਾ ਜਨਕੇਂ*

*ਸ਼੍ਰੀਨਾਮਦੇਵ ਗਾਥਾ, ਅਭੰਗ 1564*

ਬੱਚਾ ਪਾਗ਼ਲ, ਗੂੰਗਾ ਅਤੇ ਰੋਗੀ ਵੀ ਕਿਉਂ ਨਾ ਹੋਵੇ, ਮਾਤਾ ਤਾਂ ਵੀ ਉਹਦੀ ਭਲਾਈ ਚਾਹੁੰਦੀ ਹੈ ਅਤੇ ਪ੍ਰੇਮ ਨਾਲ ਉਹਦੀ ਪਾਲਣਾ ਕਰਦੀ ਹੈ। ਨਾਮਦੇਵ ਜੀ ਅਰਦਾਸ ਕਰਦੇ ਹਨ: ਹੇ ਪ੍ਰਭੂ! ਮੈਂ ਤੁਹਾਡਾ ਨਿਰਆਸਰਾ ਪਾਗ਼ਲ, ਗੂੰਗਾ ਅਤੇ ਰੋਗੀ ਬਾਲਕ ਹਾਂ। ਤੁਸੀਂ ਮੇਰੀ ਰੱਖਿਆ ਅਤੇ ਸੰਭਾਲ ਕਰੋ। ਮੈਂ ਕਦੇ ਤੁਹਾਡੇ ਨਾਂ ਨੂੰ ਲਾਜ ਨਹੀਂ ਲੱਗਣ ਦਿਆਂਗਾ। ਮੈਂ ਕਦੇ ਕੋਈ ਅਜਿਹਾ ਕੰਮ ਨਹੀਂ ਕਰਾਂਗਾ ਜਿਸ ਕਾਰਨ ਤੁਹਾਡੇ ਉੱਤੇ ਉਂਗਲੀ ਉਠੇ। ਮੇਰਾ ਤਨ, ਮਨ, ਧਨ ਤੁਹਾਡੇ ਚਰਨਾਂ ਉੱਤੇ ਅਰਪਿਤ ਹੈ। ਮੈਂ ਬਾਕੀ ਸਭ ਸਹਾਰੇ ਛੱਡ ਕੇ, ਤਨੋਂ-ਮਨੋਂ ਤੁਹਾਡੀ ਸ਼ਰਨ ਵਿਚ ਆ ਗਿਆ ਹਾਂ। ਸ਼ਰਨ ਆਏ ਦੀ ਲਾਜ ਰੱਖਣਾ ਤੁਹਾਡਾ ਬਿਰਦ ਜਾਂ ਧਰਮ ਹੈ। ਜੇ ਤੁਸੀਂ ਮੇਰੀ ਲਾਜ ਨਹੀਂ ਰੱਖੋਗੇ ਤਾਂ ਤੁਹਾਡੇ ਬਿਰਦ ਨੂੰ ਲਾਜ ਲੱਗੇਗੀ। ਆਪ ਦੀ ਬਾਨੀ ਹੈ:

ਭਾਵੇਂ ਆ ਡਿੱਗੇ ਆਕਾਸ਼ ਸਿਰ ਉੱਪਰ, ਤੇਰੇ ਚਰਨ ਨਾ ਛੱਡਾਂ ਮੇਰੇ ਪਰਮੇਸ਼ਰ।
ਮਿੱਠੇ ਹਨ, ਮਿੱਠੇ ਹਨ ਤੇਰੇ ਚਰਨ ਮੇਰੇ ਪਰਮੇਸ਼ਰ।
ਪਰਬਤ ਵਾਂਗ ਜੋ ਹੋਵੇ ਹਠੀ, ਉਸ ਨੂੰ ਸਮਝਾਉਣਾ ਵਿਅਰਥ ਜਤਨ।
ਕਹੇ ਨਾਮਾ! ਮੈਂ ਕਿਵੇਂ ਕਰਾ ਤੇਰਾ ਵਰਨਨ, ਸ਼ਬਦਾਂ ਵਿਚ ਸਮਰਥਾ ਨਹੀਂ ਹੈ,
ਕਰਾਂ ਹੋਰ ਫਿਰ ਕਿਹੜਾ ਜਤਨ?

*ਤੁਟੋਨਿ ਆਕਾਸ਼ ਪਡੇਲਹਿ ਸ਼ਿਰੀਂ*

*ਸ਼੍ਰੀ ਨਾਮਦੇਵ ਗਾਥਾ, ਅਭੰਗ 536*

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਭਾਵੇਂ ਮੇਰੇ ਸਿਰ ਉੱਤੇ ਅਸਮਾਨ ਟੁੱਟ ਜਾਵੇ ਅਤੇ ਭਾਵੇਂ ਦੁੱਖਾਂ-ਕਸ਼ਟਾਂ ਦੇ ਪਰਬਤ ਟੁੱਟ ਪੈਣ, ਮੈਂ ਤੁਹਾਡੇ ਚਰਨ-ਕਮਲਾਂ ਨੂੰ ਨਹੀਂ ਛੱਡਾਂਗਾ। ਤੁਹਾਡੇ ਚਰਨ ਮਿੱਠੇ, ਪਿਆਰੇ ਅਤੇ ਸੁਖਦਾਈ ਹਨ। ਮੈਂ ਕਿਸੇ ਹਾਲਤ ਵਿਚ ਆਪ ਦੀ ਸ਼ਰਨ ਨਹੀਂ ਛੱਡ ਸਕਦਾ। ਆਪ ਪ੍ਰਾਰਥਨਾ ਕਰਦੇ ਹਨ: ਹੇ ਪ੍ਰਭੂ! ਤੁਸੀਂ ਪਰਬਤ ਵਾਂਗ ਕਠੋਰ ਨਾ ਬਣੋ, ਸਗੋਂ ਮੇਰੇ ਔਗੁਣ ਬਖ਼ਸ਼ ਦਿਓ। ਮੇਰੇ ਵਿਚ ਆਪ ਦੀ ਵਡਿਆਈ ਦਾ ਜਸ ਗਾਉਣ ਦੀ ਸਮਰੱਥਾ ਨਹੀਂ। ਜੇ ਕਿਸੇ ਤਰ੍ਹਾਂ ਤੁਹਾਡੀ ਵਡਿਆਈ ਬਿਆਨ ਕੀਤੀ ਜਾ ਸਕਦੀ ਹੈ ਤਾਂ ਮੈਨੂੰ ਵੀ ਉਹ

ਜੁਗਤੀ ਸਿਖਾ ਦਿਓ। ਨਾਮਦੇਵ ਜੀ ਸਮਝਾਉਣਾ ਚਾਹੁੰਦੇ ਹਨ ਕਿ ਜੀਵਾਤਮਾ ਦਾ ਸਰਬ-ਸ਼ਕਤੀਮਾਨ ਅਤੇ ਸਰਬ-ਗਿਆਤਾ ਪ੍ਰਭੂ ਦਾ ਭੇਦ ਪਾ ਸਕਣਾ ਅਸੰਭਵ ਹੈ। ਜੀਵਾਤਮਾ ਸਿਰਫ਼ ਉਹਦੀ ਸ਼ਰਨ ਦੁਆਰਾ ਹੀ ਭਵਸਾਗਰ ਨੂੰ ਤਰ ਕੇ ਉਹਦੇ ਨਾਲ ਮਿਲਾਪ ਕਰ ਸਕਦੀ ਹੈ।

ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ॥[294]
ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ॥[295]
ਕਰੀਮਾਂ ਰਹੀਮਾਂ ਅਲਾਹ ਤੂ ਗਨੀ॥[296]
ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ॥[297]
ਦਰੀਆਉ ਤੂ ਦਿਹੰਦ ਤੂ ਬਿਸੀਆਰ ਤੂ ਧਨੀ॥[298]
ਦੇਹਿ ਲੇਹਿ ਏਕੁ ਤੂੰ ਦਿਗਰ ਕੋ ਨਹੀ॥
ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ॥[299]
ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ॥[300]

—ਆਦਿ ਗ੍ਰੰਥ, ਪੰ. 727

ਨਾਮਦੇਵ ਜੀ ਕਹਿੰਦੇ ਹਨ: ਹੇ ਦਇਆਲੂ ਪ੍ਰਭੂ! ਜਿਸ ਤਰ੍ਹਾਂ ਅੰਨ੍ਹੇਂ ਨੂੰ ਡੰਗੋਰੀ ਦਾ ਸਹਾਰਾ ਹੁੰਦਾ ਹੈ, ਮੈਨੂੰ ਗ਼ਰੀਬ ਅਤੇ ਅਨਾਥ ਨੂੰ ਤੇਰੇ ਨਾਮ ਦਾ ਆਸਰਾ ਹੈ। ਹੇ ਪ੍ਰਭੂ! ਤੂੰ ਦਇਆ ਦਾ ਭੰਡਾਰ ਹੈਂ। ਤੂੰ ਬਖ਼ਸ਼ਣਹਾਰ ਹੈਂ। ਤੂੰ ਮੈਨੂੰ ਹਰ ਥਾਂ ਵਿਆਪਕ ਦਿਖਾਈ ਦਿੰਦਾ ਹੈਂ। ਤੂੰ ਸਮੁੰਦਰ ਤੋਂ ਵੀ ਵੱਧ ਵਿਸ਼ਾਲ ਹੈਂ ਅਤੇ ਤੇਰੇ ਭੰਡਾਰ ਅਣਗਿਣਤ ਰਹਿਮਤਾਂ ਨਾਲ ਭਰਪੂਰ ਹਨ। ਤੂੰ ਸੱਚਾ ਦਾਤਾ ਹੈਂ। ਦੇਣ ਵਾਲਾ ਵੀ ਤੂੰ ਹੈਂ, ਲੈਣ ਵਾਲਾ ਵੀ ਤੂੰ ਹੈਂ। ਤੇਰੇ ਬਿਨਾਂ ਕੋਈ ਦੂਜਾ ਨਹੀਂ ਹੈ। ਤੂੰ ਸਰਬ-ਗਿਆਤਾ ਹੈਂ, ਤੇਰਾ ਗਿਆਨ ਅਤੇ ਵਿਵੇਕ ਅਕੱਥ ਹੈ। ਤੇਰੇ ਗੁਣਾਂ ਦਾ ਵਰਨਨ ਕਰ ਸਕਣਾ ਅਸੰਭਵ ਹੈ। ਮੈਂ ਤਾਂ ਸਿਰਫ਼ ਏਨਾ ਹੀ ਕਹਿ ਸਕਦਾ ਹਾਂ ਕਿ ਤੂੰ ਮੇਰੇ ਵਰਗੇ ਅਣਗਿਣਤ ਪਾਪੀਆਂ ਦੇ ਅਨੇਕ ਪਾਪ ਅਤੇ ਔਗੁਣ ਦੇਖਦੇ ਹੋਏ ਵੀ, ਉਨ੍ਹਾਂ ਨੂੰ ਬਖ਼ਸ਼ ਦਿੰਦਾ ਹੈਂ।

### *ਦੀਨ ਜਾਨਿ ਬਿਨਤੀ ਮਾਨਿ*

ਮੇਰੀ ਕੌਨ ਗਤਿ ਗੁਸਾਈ। ਤੁਮ ਜਨਤ ਭਰਨ ਦੇਵਾ॥[301]
ਜਨਮ ਹੀਨ ਕਰਮ ਛੀਨ। ਭੂਲਿ ਗਯੌ ਸੇਵਾ॥
ਬਡ਼ੌ ਪਤਿਤ ਪਤਿਤਨ ਮੈਂ। ਗਜ ਗਨਿਕਾ ਗਾਮੀ॥
ਔਰ ਪਤਿਤ ਜਗਤ ਪ੍ਰਕਟ। ਤਿਨਹੂੰ ਮੈਂ ਨਾਮੀ॥

ਤੁਮ ਦਯਾਲ ਮੈਂ ਗਰੀਬ। ਟੇਰਿ ਕਹਯੌ ਰਾਮਾ॥[302]
ਦੀਨ ਜਾਨਿ ਬਿਨਤੀ ਮਾਨਿ। ਗਾਵੈ ਦਾਸ ਨਾਮਾ॥

– ਸੰਤ ਨਾਮਦੇਵ, ਪਦ 66

ਨਾਮਦੇਵ ਜੀ ਨਿਮਰਤਾ-ਪੂਰਵਕ ਕਹਿੰਦੇ ਹਨ: ਹੇ ਜਗਤ ਦੇ ਪਾਲਣਹਾਰ! ਤੁਸੀਂ ਮੇਰੀ ਹਾਲਤ ਜਾਣਦੇ ਹੋ। ਮੈਂ ਜਨਮ ਅਤੇ ਕਰਮ ਤੋਂ ਨੀਚ ਅਤੇ ਮਲੀਨ ਹਾਂ। ਮੈਨੂੰ ਤੁਹਾਡੀ ਸੇਵਾ ਅਤੇ ਭਗਤੀ ਕਰਨੀ ਨਹੀਂ ਆਉਂਦੀ। ਮੈਂ ਗਜ ਤੋਂ ਵੀ ਬੇਸਹਾਰਾ ਹਾਂ ਅਤੇ ਗਣਿਕਾ ਤੋਂ ਵੀ ਵੱਧ ਪਾਪੀ ਹਾਂ। ਮੈਂ ਨਿਮਾਣਾ ਅਤੇ ਗ਼ਰੀਬ ਹਾਂ, ਤੁਸੀਂ ਗ਼ਰੀਬ-ਨਿਵਾਜ ਹੋ। ਮੇਰੀ ਬੇਨਤੀ ਮੰਨ ਕੇ ਮੈਨੂੰ ਆਪਣੇ ਚਰਨਾਂ ਦਾ ਦਾਸ ਬਣਾ ਲਵੋ। ਸੰਤ ਤੁਕਾਰਾਮ ਜੀ ਦੀ ਬਾਣੀ ਹੈ:

ਧਰ ਵਿਸ਼ਵਾਸ ਹੋਇਆ ਨਿਸਚਿੰਤ, ਰੱਖਿਆ ਹਿਰਦਾ ਤੇਰੇ ਚਰਨਾਂ ਉੱਪਰ।
ਭਾਵੇਂ ਡੋਬ ਤੇ ਭਾਵੇਂ ਤਾਰ, ਬਚਨ ਤੇਰੇ ਰੱਖਾਂ ਸਿਰ ਉੱਪਰ।
ਪਤਾ ਨਹੀਂ ਕਿਵੇਂ ਤੂੰ ਪਾ ਦਿੱਤਾ ਸੱਚੇ ਮਾਰਗ ਉੱਪਰ,
ਕੋਈ ਨਹੀਂ ਹੈ ਮੇਰੀ ਮੰਗ, ਜੋ ਦੇਵੇਂ ਉਹੀ ਸਵੀਕਾਰ,
ਕਰਾਂ ਤੇਰੀ ਸੇਵਾ ਹੋਵੇ ਜਿਸ ਪ੍ਰਕਾਰ,
ਕਹੇ ਤੁਕਾ! ਕਰਾਂ ਕੁਝ ਕਰਾਂ ਜਾਂ ਦੇਖਾਂ ਤੇਰੀ ਲੀਲ੍ਹਾ ਅਪਰ-ਅਪਾਰ?

*ਵਿਸ਼ਵਾਸ ਧਰੂਨਿ ਰਾਹਿਲੋਂ ਨਿਵਾਂਤ*
*ਸ਼੍ਰੀ ਤੁਕਾਰਾਮ ਗਾਥਾ, ਅਭੰਗ 3808*

ਮੈਂ ਆਪਣਾ ਮਨ ਆਪ ਦੇ ਚਰਨਾਂ ਵਿਚ ਰੱਖ ਦਿੱਤਾ ਹੈ। ਤੁਹਾਡੇ ਆਸਰੇ ਨਾਲ ਮੈਂ ਨਿਸ਼ਚਿੰਤ ਹੋ ਗਿਆ ਹਾਂ। ਮੈਂ ਤੁਹਾਡੇ ਹੁਕਮ ਦੀ ਪਾਲਣਾ ਕਰਨ ਦਾ ਪੱਕਾ ਪ੍ਰਣ ਕਰ ਲਿਆ ਹੈ। ਹੁਣ ਭਾਵੇਂ ਮੈਨੂੰ ਤਾਰ ਦਿਓ ਭਾਵੇਂ ਡੋਬ ਦਿਓ। ਮੈਨੂੰ ਕੁਝ ਪਤਾ ਨਹੀਂ ਤੁਸੀਂ ਕਿਸ ਤਰ੍ਹਾਂ ਮੈਨੂੰ ਸੱਚ ਦੇ ਰਾਹ ਉੱਤੇ ਪਾ ਦਿੱਤਾ ਹੈ। ਤੁਸੀਂ ਮੈਨੂੰ ਜੋ ਵੀ ਦੁੱਖ-ਸੁਖ ਦਿਓਗੇ, ਮੈਂ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕਰ ਲਵਾਂਗਾ। ਕਿਰਪਾ ਕਰੋ ਕਿ ਮੇਰੇ ਮਨ ਵਿਚ ਕੋਈ ਇੱਛਾ ਨਾ ਰਹੇ। ਕਿਰਪਾ ਕਰ ਕੇ ਮੈਨੂੰ ਆਪਣੀ ਸੇਵਾ ਦੀ ਜਾਚ ਸਿਖਾ ਦਿਓ। ਹੇ ਪ੍ਰਭੂ! ਤੁਸੀਂ ਆਪ ਹੀ ਦੱਸੋ ਕਿ ਮੈਂ ਕੁਝ ਕਰਾਂ ਕਿ ਚੁੱਪ ਕਰ ਕੇ ਤੁਹਾਡੀ ਲੀਲਾ ਦੇਖਦਾ ਰਹਾਂ।

### *ਇਕ ਦ੍ਰਿਸ਼ਟਾਂਤ*

ਇਕ ਭੋਲਾ-ਭਾਲਾ ਪੇਂਡੂ ਇਕ ਰਾਜੇ ਦਾ ਦਾਸ ਬਣ ਗਿਆ। ਰਾਜੇ ਨਾਲ ਹੋਇਆ ਸੰਖੇਪ ਵਾਰਤਾਲਾਪ ਇਸ ਤਰ੍ਹਾਂ ਹੈ:

ਰਾਜਾ: ਭਲਿਆ ਲੋਕਾ! ਤੇਰਾ ਨਾਂ ਕੀ ਹੈ?

ਦਾਸ: ਮੇਰਾ ਕੋਈ ਨਾਂ ਨਹੀਂ। ਤੁਸੀਂ ਜਿਸ ਨਾਂ ਨਾਲ ਮੈਨੂੰ ਬੁਲਾਉਗੇ, ਉਹੀ ਮੇਰਾ ਨਾਂ ਹੋ ਜਾਵੇਗਾ।

ਰਾਜਾ: ਤੂੰ ਖਾਂਦਾ ਕੀ ਹੈਂ?

ਦਾਸ: ਜੋ ਤੁਸੀਂ ਮੈਨੂੰ ਖਾਣ ਲਈ ਦਿਓਗੇ, ਉਹੀ ਖਾ ਲਵਾਂਗਾ।

ਰਾਜਾ: ਤੂੰ ਕੱਪੜੇ ਕਿਹੋ ਜਿਹੇ ਪਾਵੇਂਗਾ?

ਦਾਸ: ਜਿਹੋ ਜਿਹੇ ਤੁਸੀਂ ਦਿਓਗੇ।

ਰਾਜਾ: ਤੂੰ ਚਾਹੁੰਦਾ ਕੀ ਹੈਂ?

ਦਾਸ: ਮੇਰੇ ਮਾਲਕ! ਦਾਸ ਦੀ ਕੋਈ ਇੱਛਾ ਨਹੀਂ ਹੁੰਦੀ, ਜੋ ਤੁਹਾਡੀ ਇੱਛਾ ਹੈ, ਉਹੀ ਮੇਰੀ ਇੱਛਾ ਹੈ।

ਰਾਜਾ ਇਸ ਗੱਲ ਉੱਤੇ ਬਹੁਤ ਖ਼ੁਸ਼ ਹੋਇਆ। ਉਹਨੇ ਹੁਕਮ ਦਿੱਤਾ ਕਿ ਤੂੰ ਸਦਾ ਮੇਰੇ ਨਾਲ ਰਹੇਂਗਾ। ਦਾਸ ਦੀਆਂ ਅੱਖਾਂ ਵਿੱਚੋਂ ਅੱਥਰੂ ਵਗ ਤੁਰੇ ਅਤੇ ਉਹਨੇ ਖ਼ੁਸ਼ੀ ਨਾਲ ਸਿਰ ਝੁਕਾ ਦਿੱਤਾ। ਰਾਜੇ ਨੇ ਉਹਦਾ ਪਰਿਵਾਰ ਵੀ ਮਹੱਲ ਵਿਚ ਬੁਲਾ ਲਿਆ ਅਤੇ ਦਾਸ ਤੇ ਉਹਦੇ ਪਰਿਵਾਰ ਦੀ ਜ਼ੁੰਮੇਂਵਾਰੀ ਆਪਣੇ ਉੱਤੇ ਲੈ ਲਈ।

ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਜੋ ਪ੍ਰਭੂ ਦਾ ਹੋ ਗਿਆ, ਪ੍ਰਭੂ ਪੂਰੀ ਤਰ੍ਹਾਂ ਉਸ ਦਾ ਹੋ ਗਿਆ। ਗੁਰੂ ਅਰਜਨ ਦੇਵ ਜੀ ਦਾ ਕਥਨ ਹੈ:

> ਪਿਤਾ ਕ੍ਰਿਪਾਲਿ ਆਗਿਆ ਇਹ ਦੀਨੀ ਬਾਰਿਕੁ ਮੁਖਿ ਮਾਂਗੈ ਸੋ ਦੇਨਾ॥
> ਨਾਨਕ ਬਾਰਿਕੁ ਦਰਸੁ ਪ੍ਰਭ ਚਾਹੈ ਮੋਹਿ ਹ੍ਰਿਦੈ ਬਸਹਿ ਨਿਤ ਚਰਨਾ॥

—ਆਦਿ ਗ੍ਰੰਥ, ਪੰ. 1266

ਉਸ ਦਿਆਲੂ ਪ੍ਰਭੂ ਨੇ ਹੁਕਮ ਦਿੱਤਾ ਹੋਇਆ ਹੈ ਕਿ ਜੀਵਾਤਮਾ-ਰੂਪੀ ਬਾਲਕ ਦੀ ਹਰ ਇੱਛਾ ਪੂਰੀ ਕੀਤੀ ਜਾਵੇ। ਪਿਤਾ ਦੇ ਪ੍ਰੇਮ ਦਾ ਰੂਪ ਬਣ ਚੁੱਕੀ ਜੀਵਾਤਮਾ ਨੇ ਬੇਨਤੀ ਕੀਤੀ ਕਿ ਮੇਰੀ ਸਿਰਫ਼ ਇਹ ਇੱਛਾ ਹੈ ਕਿ ਮੈਨੂੰ ਸਦਾ ਆਪ ਦੇ ਚਰਨ-ਕਮਲਾਂ ਦਾ ਸਹਾਰਾ ਮਿਲਿਆ ਰਹੇ ਅਤੇ ਮੈਨੂੰ ਸਦਾ ਆਪ ਦੇ ਦਰਸ਼ਨ ਹੁੰਦੇ ਰਹਿਣ।

ਜਿਸ ਨੇ ਪ੍ਰਭੂ ਤੋਂ ਸੰਸਾਰ ਮੰਗਿਆ, ਉਹ ਸਦਾ ਸੰਸਾਰ ਨਾਲ ਬੱਝਾ ਰਿਹਾ। ਜਿਸ ਨੇ ਪ੍ਰਭੂ ਤੋਂ ਪ੍ਰਭੂ ਮੰਗਿਆ, ਉਹਨੂੰ ਪ੍ਰਭੂ ਦੀ ਪ੍ਰਾਪਤੀ ਹੋ ਗਈ।

## ਸਾਰ

ਅਸੀਂ ਸੰਤਾਂ-ਮਹਾਤਮਾਂ ਦੇ ਜੀਵਨ ਅਤੇ ਬਾਣੀ ਨੂੰ ਧਿਆਨ ਨਾਲ ਪੜ੍ਹਦੇ ਹਾਂ ਤਾਂ ਜੋ ਸਾਨੂੰ ਵੀ ਆਪਣੇ ਜੀਵਨ ਨੂੰ ਠੀਕ ਦਿਸ਼ਾ ਵਿਚ ਢਾਲਣ ਦੀ ਪ੍ਰੇਰਨਾ ਮਿਲੇ।

ਸੰਤ ਨਾਮਦੇਵ ਜੀ ਦੇ ਜੀਵਨ ਤੋਂ ਪ੍ਰੇਰਨਾ ਮਿਲਦੀ ਹੈ ਕਿ ਸਧਾਰਨ ਜਾਤੀ ਵਿਚ ਜਨਮ ਲੈਣ ਦੇ ਬਾਵਜੂਦ ਵੀ ਇਨਸਾਨ ਪ੍ਰਭੂ-ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਦਾ ਹੈ।

ਅਲੱਗ-ਅਲੱਗ ਵਕਤਾਂ ਵਿਚ ਹੋਏ ਮਹਾਤਮਾਂ ਦੇ ਜੀਵਨ ਨੂੰ ਡੂੰਘੀ ਨਜ਼ਰ ਨਾਲ ਦੇਖੀਏ ਤਾਂ ਇਹ ਗੱਲ ਸਪਸ਼ਟ ਰੂਪ ਵਿਚ ਸਾਹਮਣੇ ਆਉਂਦੀ ਹੈ ਕਿ ਉਹ ਬਿਲਕੁਲ ਸਧਾਰਨ ਇਨਸਾਨ ਸਨ ਅਤੇ ਉਨ੍ਹਾਂ ਨੂੰ ਆਪਣਾ ਜੀਵਨ ਕਠੋਰ, ਸੰਕਟਾਂ ਨਾਲ ਭਰੇ ਅਤੇ ਵਿਰੋਧੀ ਹਾਲਾਤ ਵਿੱਚ ਗੁਜ਼ਰਨਾ ਪਿਆ। ਫਿਰ ਵੀ ਉਹ ਪ੍ਰਭੂ-ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰਨ ਵਿਚ ਕਾਮਯਾਬ ਹੋ ਗਏ। ਉਹ ਦਿਆਲੂ ਪਿਤਾ ਸੰਤਾਂ, ਮਹਾਤਮਾਂ ਦੇ ਉਦਾਹਰਨ ਦੁਆਰਾ ਸਾਡੇ ਅੰਦਰ ਇਹ ਵਿਸ਼ਵਾਸ ਪੈਦਾ ਕਰਨਾ ਚਾਹੁੰਦਾ ਹੈ ਕਿ ਸਾਡੇ ਹਾਲਾਤ ਜਿਹੋ ਜਿਹੇ ਵੀ ਹੋਣ, ਅਸੀਂ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰ ਸਕਦੇ ਹਾਂ।

ਉਸ ਪ੍ਰਭੂ ਦੁਆਰਾ ਸਾਨੂੰ ਮਨੁੱਖ-ਜਨਮ ਦਾ ਵਰਦਾਨ ਦਿੱਤਾ ਜਾਣਾ ਹੀ ਇਸ ਗੱਲ ਦਾ ਸਭ ਤੋਂ ਵੱਡਾ ਭਰੋਸਾ ਹੈ ਕਿ ਸਾਡੇ ਅੰਦਰ ਉਸ ਨਾਲ ਮਿਲਾਪ ਕਰਨ ਦੀ ਸਮਰੱਥਾ ਮੌਜੂਦ ਹੈ। ਸੰਤ-ਮਹਾਤਮਾਂ ਵੀ ਜੀਵਾਂ ਨੂੰ ਆਪਣੀ ਸ਼ਰਨ ਵਿਚ ਲੈਣ ਸਮੇਂ ਉਨ੍ਹਾਂ ਦੇ ਦੇਸ਼, ਧਰਮ, ਜਾਤੀ, ਅਮੀਰੀ-ਗ਼ਰੀਬੀ, ਔਰਤ-ਮਰਦ, ਅਨਪੜ੍ਹ-ਵਿਦਵਾਨ, ਊਚ-ਨੀਚ, ਚੰਗੇ-ਮੰਦੇ ਹੋਣ ਵੱਲ ਧਿਆਨ ਨਹੀਂ ਦਿੰਦੇ। ਉਹ ਇਸ ਭਰੋਸੇ ਨਾਲ ਜੀਵਾਂ ਨੂੰ ਨਾਮ ਦੀ ਅੰਤਰਮੁਖ ਸਾਧਨਾ ਦੀ ਜੁਗਤੀ ਸਮਝਾਉਂਦੇ ਹਨ ਕਿ ਹਰ ਵਿਅਕਤੀ, ਹਰ ਤਰ੍ਹਾਂ ਦੀਆਂ ਕਠਿਨਾਈਆਂ ਦੇ ਬਾਵਜੂਦ ਆਪਣੀ ਲਿਵ ਅੰਦਰ ਪ੍ਰਭੂ ਦੇ ਨਾਮ ਨਾਲ ਜੋੜ ਕੇ, ਪ੍ਰਭੂ ਨਾਲ ਮਿਲਾਪ ਕਰ ਸਕਦਾ ਹੈ।

ਸੰਤ ਨਾਮਦੇਵ ਜੀ ਗ੍ਰਿਹਸਤੀ ਮਹਾਤਮਾ ਸਨ। ਆਪ ਨੇ ਗ੍ਰਿਹਸਤ ਦੀਆਂ ਸਾਰੀਆਂ ਜ਼ੁੰਮੇਂਵਾਰੀਆਂ ਨਿਭਾਉਂਦੇ ਹੋਏ, ਪ੍ਰਭੂ ਦੀ ਭਗਤੀ ਕੀਤੀ। ਆਪ ਦੇ ਜੀਵਨ ਤੋਂ ਪ੍ਰੇਰਨਾ ਮਿਲਦੀ ਹੈ ਕਿ ਤਿਆਗ ਦਾ ਸੰਬੰਧ ਮਨ ਨਾਲ ਹੈ, ਸਰੀਰ ਨਾਲ ਨਹੀਂ। ਪ੍ਰਭੂ-ਭਗਤੀ ਦਾ ਸੰਬੰਧ ਘਰ-ਗ੍ਰਿਹਸਤੀ ਦੇ ਤਿਆਗ ਨਾਲ ਨਹੀਂ, ਆਪਣੀ ਬਿਰਤੀ ਸੁਆਰਥੀ ਦੀ ਥਾਂ ਪਰਮਾਰਥੀ ਬਣਾਉਣ ਨਾਲ ਹੈ।

ਪ੍ਰਭੂ ਦੀ ਇੱਛਾ ਜਾਂ ਰਜ਼ਾ ਵਿਚ ਖ਼ੁਸ਼ ਰਹਿਣਾ ਹੀ ਪ੍ਰਭੂ ਦੇ ਪ੍ਰਤੀ ਸੱਚਾ ਵਿਸ਼ਵਾਸ਼ ਪ੍ਰਗਟ ਕਰਨਾ ਹੈ। ਸੰਤ-ਮਹਾਤਮਾਂ ਪ੍ਰਭੂ ਨੂੰ ਸ਼ਕਤੀ-ਰੂਪ, ਗਿਆਨ-ਰੂਪ ਅਤੇ ਪ੍ਰੇਮ-ਰੂਪ ਮੰਨਦੇ ਹਨ। ਇਨ੍ਹਾਂ ਗੁਣਾਂ ਦਾ ਧਾਰਨੀ ਉਹ ਪਰਮ-ਪਿਤਾ ਕੁਝ ਵੀ ਅਜਿਹਾ ਨਹੀਂ ਕਰ ਸਕਦਾ, ਜਿਸ ਵਿਚ ਉਸ ਦੇ ਪੁੱਤਰ ਆਤਮਾ ਦਾ ਅਸਲ ਭਲਾ ਨਾ ਹੋਵੇ। ਸੰਤ ਨਾਮਦੇਵ ਜੀ ਨੇ ਆਪਣੇ ਜੀਵਨ ਵਿਚ ਪ੍ਰਭੂ ਦੀ ਇੱਛਾ ਨੂੰ ਸਭ ਤੋਂ ਉੱਚਾ ਮੰਨਣ ਦਾ ਵਿਅਕਤੀਗਤ ਉਦਾਹਰਨ ਸਾਡੇ ਸਾਹਮਣੇ ਰੱਖਿਆ ਹੈ।

ਕਿਸੇ ਦਾ ਦੁੱਖ ਸੁਣਨਾ, ਉਸ ਨੂੰ ਸਮਝਣਾ, ਉਸ ਵਿਚ ਸ਼ਾਮਲ ਹੋਣਾ ਅਤੇ ਉਸ ਨੂੰ ਦੂਰ ਕਰਨਾ ਦਇਆ ਹੈ। ਕਿਸੇ ਦੇ ਅਵਗੁਣਾਂ ਵੱਲ ਧਿਆਨ ਦਿੱਤੇ ਬਿਨਾਂ ਉਸ ਉੱਤੇ ਦਇਆ ਕਰਨਾ, ਪੂਰਨ ਸੰਤਾਂ ਦਾ ਸਰਬ-ਸ੍ਰੇਸ਼ਟ ਗੁਣ ਹੈ। ਦਇਆ ਅਤੇ ਮਾਫ਼ੀ ਇਕ ਹੀ ਸਿੱਕੇ ਦੇ ਦੋ ਪਹਿਲੂ ਹਨ। ਵਕਤ ਦੇ ਬਾਦਸ਼ਾਹ ਨੇ ਨਾਮਦੇਵ ਜੀ ਦੀ ਜਾਨ ਲੈਣ ਦੀ ਕੋਸ਼ਸ਼ ਕੀਤੀ, ਫਿਰ ਵੀ ਆਪ ਨੇ ਨਾ ਉਹਦੇ ਸਲੂਕ ਦਾ ਬੁਰਾ ਮਨਾਇਆ ਅਤੇ ਨਾ ਹੀ ਦੁਰ-ਅਸੀਸ ਦਿੱਤੀ। ਆਪ ਨੇ ਉਹਨੂੰ ਇਸ ਤਰ੍ਹਾਂ ਮਾਫ਼ ਕਰ ਦਿੱਤਾ, ਮਾਨੋਂ ਕੁਝ ਹੋਇਆ ਹੀ ਨਾ ਹੋਵੇ। ਦਇਆ, ਖਿਮਾ, ਪ੍ਰਭੂ-ਭਗਤੀ, ਹਰ ਜੀਵ ਵਿਚ ਪ੍ਰਭੂ ਨੂੰ ਸਮਾਇਆ ਦੇਖਣਾ, ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹੋਏ, ਪਲ-ਪਲ ਉਹਦੇ ਧਿਆਨ ਵਿਚ ਮਗਨ ਰਹਿਣਾ, ਸੰਤ ਨਾਮਦੇਵ ਜੀ ਦੇ ਜੀਵਨ ਦਾ ਸਾਰ ਹੈ।

ਸੰਤ ਨਾਮਦੇਵ ਜੀ ਦੀ ਬਾਣੀ ਤੋਂ ਪ੍ਰੇਰਨਾ ਮਿਲਦੀ ਹੈ ਕਿ ਨਾਸ਼ਵਾਨ ਸੰਸਾਰ ਦਾ ਮੋਹ ਤਜ ਕੇ ਅਵਿਨਾਸ਼ੀ ਪ੍ਰਭੂ ਨਾਲ ਪ੍ਰੇਮ ਕਰਨਾ ਚਾਹੀਦਾ ਹੈ। ਉਹ ਦਿਆਲੂ ਪਿਤਾ ਮਨੁੱਖ-ਜਨਮ ਦਾ ਅਮੋਲਕ ਵਰਦਾਨ ਆਪਣੇ ਨਾਲ ਮਿਲਾਪ ਲਈ ਬਖ਼ਸ਼ਦਾ ਹੈ। ਉਹ ਪਿਤਾ-ਪਰਮੇਸ਼ਰ ਅੰਦਰ ਹੈ ਅਤੇ ਉਹਦੇ ਨਾਲ ਮਿਲਾਪ ਦਾ ਸਾਧਨ, ਉਹਦਾ ਨਾਮ ਵੀ ਹਰ ਇਕ ਦੇ ਅੰਦਰ ਹੈ। ਸਤਿਗੁਰੂ ਦੀ ਸੰਗਤ ਅਤੇ ਉਪਦੇਸ਼ ਦੁਆਰਾ ਧਿਆਨ ਨੂੰ ਅੰਦਰ ਪ੍ਰਭੂ ਦੇ ਨਾਮ ਨਾਲ ਜੋੜ ਕੇ ਜੀਵਾਤਮਾ ਸਹਿਜੇ ਹੀ ਉਸ ਨਾਲ ਮਿਲਾਪ ਕਰ ਸਕਦੀ ਹੈ।

ਇਹ ਸੰਸਾਰ ਕਰਮ-ਭੂਮੀ ਹੈ। ਸਾਰੀ ਸ੍ਰਿਸ਼ਟੀ ਕਰਮ ਅਤੇ ਪ੍ਰਤਿਕਰਮ ਜਾਂ ਕਰਮ ਅਤੇ ਫਲ ਦੇ ਅਟਲ ਨਿਯਮ ਅਨੁਸਾਰ ਚੱਲ ਰਹੀ ਹੈ। ਵਰਤਮਾਨ ਜਨਮ ਵਿਚ ਅਜਿਹੇ ਕਰਮਾਂ ਤੋਂ ਬਚਣਾ ਚਾਹੀਦਾ ਹੈ, ਜੋ ਅੱਗੇ ਚੱਲ ਕੇ ਗਲ਼ ਦੀ ਫਾਹੀ ਬਣ ਸਕਦੇ ਹੋਣ ਅਤੇ ਪੂਰਬਲੇ ਜਨਮਾਂ ਦੇ ਕਰਮਾਂ ਨੂੰ ਸਾਧੂ ਦੀ ਸੰਗਤ ਅਤੇ ਨਾਮ ਦੀ ਕਮਾਈ ਦੁਆਰਾ ਨਾਸ਼ ਕਰਨ ਦਾ ਯਤਨ ਕਰਨਾ ਚਾਹੀਦਾ ਹੈ ਤਾਂ ਜੋ ਕਰਮ ਅਤੇ ਫਲ ਅਤੇ ਆਵਾਗਵਣ ਦੇ ਚੱਕਰ ਤੋਂ ਸਦਾ ਲਈ ਮੁਕਤ ਹੋ ਕੇ ਪਰਮੇਸ਼ਰ ਵਿਚ ਸਮਾ ਜਾਈਏ।

ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਜੀਵਨ ਛਿਣ-ਭੰਗਰ ਹੈ। ਇਹ ਪਲ-ਪਲ ਘਟਦਾ ਜਾ ਰਿਹਾ ਹੈ। ਮੌਤ ਮੂੰਹ ਪਾੜ ਕੇ ਤੇਜ਼ੀ ਨਾਲ ਸਾਡੇ ਵੱਲ ਭੱਜੀ ਆ ਰਹੀ ਹੈ। ਕੁਝ ਪਤਾ ਨਹੀਂ ਕਿ ਕਾਲ ਕਦ ਸਾਨੂੰ ਆਪਣੀ ਗ੍ਰਾਹੀ ਬਣਾ ਲਵੇ। ਇਸ ਲਈ ਬਿਨਾਂ ਦੇਰੀ ਕਰਨ ਦੇ ਅੱਜ ਅਤੇ ਹੁਣ ਤੋਂ ਪ੍ਰਭੂ ਦੀ ਭਗਤੀ ਦੁਆਰਾ ਪ੍ਰਭੂ ਨਾਲ ਮਿਲਾਪ ਕਰਨ ਦਾ ਤਨੋਂ-ਮਨੋਂ ਯਤਨ ਕਰਨਾ ਚਾਹੀਦਾ ਹੈ।

# ਚੋਣਵੀਂ ਬਾਣੀ

## ਤੂੰ ਮੇਰੀ ਮਾਤਾ ਮੈਂ ਬਾਲਕ ਤੇਰਾ

ਇਸ ਅਭੰਗ ਵਿਚ ਨਾਮਦੇਵ ਜੀ ਪ੍ਰਭੂ ਨੂੰ ਪ੍ਰੇਮ-ਰੂਪ ਦੱਸਦੇ ਹੋਏ ਉਸ ਅੱਗੇ ਬੇਨਤੀ ਕਰਦੇ ਹਨ: ਤੁਸੀਂ ਮੇਰੇ ਨਾਲ ਇਸ ਤਰ੍ਹਾਂ ਪ੍ਰੇਮ ਕਰੋ ਜਿਵੇਂ ਮਾਤਾ ਪੁੱਤਰ ਨਾਲ ਅਤੇ ਗਾਂ ਵੱਛੇ ਨਾਲ ਕਰਦੀ ਹੈ। ਆਪ ਬਹੁਤ ਸਾਰੀਆਂ ਉਦਾਹਰਣਾਂ ਦੁਆਰਾ ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ ਤੁਸੀਂ ਪਲ-ਪਲ ਮੇਰੀ ਰੱਖਿਆ ਅਤੇ ਰਾਹ-ਵਖਾਲੀ ਕਰੋ ਅਤੇ ਮੈਨੂੰ ਸਦਾ ਆਪਣੀ ਭਗਤੀ ਵਿਚ ਲਾਈ ਰੱਖੋ:

ਤੂੰ ਮੇਰੀ ਮਾਤਾ ਮੈਂ ਬਾਲਕ ਤੇਰਾ,  
ਹੇ ਪ੍ਰਭੂ ਪ੍ਰੇਮ ਮਗਨ ਹੋ ਕੇ, ਮੈਨੂੰ ਦੁੱਧ ਪਿਲਾ।  
ਤੂੰ ਮੇਰੀ ਗਾਂ, ਮੈਂ ਵੱਛਾ ਤੇਰਾ, ਪ੍ਰੇਮ ਦੇ ਦੁੱਧ ਤੋਂ ਨਾ ਮੈਨੂੰ ਮਾਤਾ ਤਰਸਾ।  
ਤੂੰ ਹੈਂ ਮੇਰੀ ਹਿਰਨੀ ਮਾਤਾ, ਮੈਂ ਤੇਰਾ ਹਰਨੋਟਾ,  
ਭਵ-ਸਾਗਰ ਤੋਂ ਪ੍ਰਭ ਜੀ ਲਉ ਛੁਡਾ।  
ਪੰਛੀ ਮਾਤਾ ਤੂੰ ਹੈ ਮੇਰੀ, ਮੈਂ ਤੇਰਾ ਬੱਚਾ,  
ਹੇ ਪ੍ਰਭ ਮਾਤਾ, ਮੈਨੂੰ ਪ੍ਰੇਮ ਦਾ ਦਾਨਾ ਪਾ।  
ਕਛਵੀ ਧਿਆਨ ਨਾਲ ਜਿਉਂ ਆਂਡਾ ਸੇਂਦੀ,  
ਮੇਰੇ ਉੱਤੇ ਪ੍ਰਭੂ ਕਰ ਦੇ ਕਿਰਪਾ ਐਸੀ।  
ਤੂੰ ਮੇਰਾ ਰੱਖਿਅਕ ਮਾਰਗ-ਦਰਸ਼ਕ,  
ਪ੍ਰੇਮਾ-ਭਗਤੀ ਦਾ ਤੂੰ ਰਸੀਆ,  
ਬਾਲਕ ਜਾਣ ਕੇ ਕਰ ਮੇਰੀ ਰੱਖਿਆ।

*ਤੂੰ ਮਾਝੀ ਮਾਉਲੀ ਮੀ ਵੋ ਤੁਝਾ ਤਾਨਹਾ*  
*ਸ਼੍ਰੀ ਨਾਮਦੇਵ ਗਾਥਾ, ਅਭੰਗ 1484*

## ਰਾਮ ਅਭੈ ਪਦ ਦਾਤਾ

ਇਤਿਹਾਸ ਅਤੇ ਪੁਰਾਣਾਂ ਵਿਚ ਪ੍ਰਭੂ ਦੁਆਰਾ ਆਪਣੇ ਭਗਤਾਂ ਦੀ ਅਨੇਕ ਢੰਗਾਂ ਨਾਲ ਕੀਤੀ ਗਈ ਰੱਖਿਆ ਦਾ ਉਲੇਖ ਹੈ। ਭਗਤ ਕਿਹੋ ਜਿਹੇ ਵੀ ਸੰਕਟ ਵਿਚ ਕਿਉਂ ਨਾ ਫਸਿਆ ਹੋਵੇ, ਜਦੋਂ ਉਹ ਸੱਚੇ ਦਿਲੋਂ ਪ੍ਰਭੂ ਦੀ ਸ਼ਰਨ ਵਿਚ ਆ ਜਾਂਦਾ ਹੈ ਤਾਂ ਪ੍ਰਭੂ ਕਿਸ ਢੰਗ ਨਾਲ ਉਸ ਦਾ ਸੰਕਟ ਦੂਰ ਕਰ ਦਿੰਦਾ ਹੈ, ਮਨ ਉਸ ਦੀ ਕਲਪਨਾ ਵੀ ਨਹੀਂ ਕਰ ਸਕਦਾ:

ਰਾਂਮ ਰਾਂਮ ਰਾਂਮ ਜਪਿਬੌ ਕਰੈ। ਹਿਰਦੈ ਹਰਿ ਜੀ ਕੌ ਸੁਮਿਰਨ ਧਰੈ॥
ਸੰਡਾਮਰਕਾ ਜਾਇ ਪੁਕਾਰੇ। ਪੜ੍ਹੇ ਨਹੀਂ ਹਮ ਸਬ ਪਚਿ ਹਾਰੇ।
ਹਰਿ ਹਰਿ ਕਹੈ ਅਰੁ ਤਾਲ ਬਜਾਵੈ। ਚਟਰਾ ਸਬੈ ਬਿਗਾਰੇ॥[1]
ਸਬ ਵਸੁਧਾ ਬਸਿ ਕੀਨ੍ਹੀਂ ਰਾਜਾ। ਬੀਨਤੀ ਕਰੈ ਪਟਰਾਨੀ।
ਪੁਤ੍ਰ ਪ੍ਰਹਿਲਾਦ ਕਹਯੌ ਨਹੀਂ ਮਾਨਤ। ਇਹਿੰ ਕਛੁ ਔਰੈ ਠਾਨੀ॥
ਰਾਜਸਭਾ ਮਿਲਿ ਮੰਤ੍ਰ ਉਪਾਯੋ। ਬਾਲਿਕ ਬੁਧਿ ਘਣੇਰੀ।[2]
ਜਲਥਲ ਗਿਰਿ ਜਵਾਲਾ ਥੈਂ ਰਾਖਯੋ। ਰਾਮ ਰਾਇ ਮਾਯਾ ਫੇਰੀ॥
ਕਾਢਿ ਖੜਗ ਕਾਲ ਹਵੈ ਕੋਪਯੌ। ਮੋਹਿੰ ਬਤਾਇ ਤੋਹਿੰ ਕੋ ਰਾਖੈ।[3]
ਖੰਭਾ ਮਾਂਹਿ ਪ੍ਰਗਟਯੌ ਪਰਮੇਸਵਰ। ਸਕਲ ਬਿਯਾਪੀ ਸਤਿ ਭਾਖੈ॥
ਹਰਿਨਾਕੁਸਕੌ ਉਦਰ ਵਿਦਾਰਯੌ। ਸੁਰ ਨਰ ਕੀਯੇ ਸਨਾਥਾ।[4]
ਭਣਤ ਨਾਮਦੇਵ ਤੁਮ੍ਰ ਸਰਣਾਗਤਿ। ਰਾਮ ਅਭੈ ਪਦ ਦਾਤਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 118

## ਕਾਲ ਭੈ ਬਾਪਾ ਸਹਯਾ ਨ ਜਾਇ

ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਪ੍ਰਭੂ ਪਿਤਾ! ਮੇਰੇ ਤੋਂ ਕਾਲ ਦਾ ਭਉ ਨਹੀਂ ਸਹਾਰਿਆ ਜਾਂਦਾ। ਮੈਂ ਹੀ ਨਹੀਂ, ਅਨੇਕ ਰਿਸ਼ੀ-ਮੁਨੀ, ਪੀਰ-ਪੈਗ਼ੰਬਰ, ਦੇਵਤੇ ਆਦਿ ਵੀ ਕਾਲ ਅਤੇ ਉਸ ਦੀ ਰਚੀ ਹੋਈ ਚੁਰਾਸੀ ਦਾ ਨਾਂ ਸੁਣ ਕੇ ਕੰਬਦੇ ਹਨ। ਪੰਜਾਂ ਤੱਤਾਂ ਅਤੇ ਤਿੰਨਾਂ ਗੁਣਾਂ ਨਾਲ ਬਣੀ ਹੋਈ ਸਾਰੀ ਤ੍ਰਿਲੋਕੀ, ਕਾਲ ਦੇ ਡਰ ਨਾਲ ਥਰ-ਥਰ ਕੰਬਦੀ ਹੈ। ਸਿਰਫ਼ ਉਹ ਪ੍ਰਭੂ ਹੀ ਕਾਲ ਤੋਂ ਪਰੇ ਅਤੇ ਉੱਪਰ ਹੈ। ਉਹ ਨਿਹਚਲ ਅਤੇ ਅਮਰ-ਅਵਿਨਾਸ਼ੀ ਹੈ। ਉਸ ਅਥਾਹ ਦੀ ਕੋਈ ਥਾਹ ਨਹੀਂ ਪਾ ਸਕਦਾ:

ਕਾਲ ਭੈ ਬਾਪਾ ਸਹਿਆ ਨ ਜਾਇ।
ਕਾਲ ਭੈ ਬਾਪਾ ਸਹਿਆ ਨ ਜਾਈ। ਮਹਾ ਭੈ ਭੀਤ ਜਗਤ ਕੂੰ ਖਾਈ॥
ਅਨੇਕ ਮੁਨੇਸਵਰ ਝੂਝੈ ਜਾਇ। ਸੁਰ ਨਰ ਥਾਕੇ ਕਰਤ ਉਪਾਇ॥[5]
ਕਪੈਂ ਪੀਰ ਪੈਕੰਬਰ ਦੇਵ। ਰਿਸ਼ਿ ਕੰਪੈ ਚੌਰਾਸੀ ਜੇਵ॥[6]
ਚੰਦ ਸੂਰ ਧਰ ਪਵਨ ਅਕਾਸ। ਪਾਣੀ ਕੰਪੈ ਅਗਨਿ ਗਰਾਸ॥
ਕੰਪੈ ਲੋਕ ਲੋਕੰਤਰ ਖੰਡ। ਤੇ ਭੀ ਕੰਪੈ ਅਸਥਿਰ ਪਯੰਡ॥[7]
ਅਬਿਚਲ ਅਭੈ ਨਰਾਇਣ ਦੇਵ। ਨਾਂਮਦੇਵ ਪ੍ਰਣਵੈ ਅਲਖ ਅਭੇਵ॥

—ਨਾਮਦੇਵ ਹਿੰਦੀ ਪਦਾਵਲੀ, ਪਦ 44

## ਸੋ ਭਜਿ ਪਰਿ ਹੈ ਗੁਰ ਕੀ ਸਰਨਾ

ਵਿਸ਼ੇ-ਵਿਕਾਰਾਂ ਦੇ ਲੋਭ ਵਿਚ ਪੈ ਕੇ ਮਾਇਆਵੀ ਬਿਰਤੀ ਵਾਲੇ ਜੀਵ ਪਾਪਾਂ ਦੀ ਰਾਹ ਉੱਤੇ ਪੈ ਕੇ ਦੁੱਖ ਭੋਗਦੇ ਹਨ। ਉਹ ਨਾ ਸਿਰਫ਼ ਵਰਤਮਾਨ ਜਨਮ ਵਿਚ ਹੀ ਦੁੱਖ ਉਠਾਉਂਦੇ ਹਨ, ਸਗੋਂ ਅਗਲੇ ਜਨਮਾਂ ਲਈ ਵੀ ਦੁੱਖਾਂ ਦੀਆਂ ਪੰਡਾਂ ਬੰਨ੍ਹ ਕੇ ਸਿਰ ਉੱਤੇ ਰੱਖ ਲੈਂਦੇ ਹਨ। ਭਵ-ਜਲ ਤੋਂ ਪਾਰ-ਉਤਾਰੇ ਦਾ ਇੱਕੋ-ਇੱਕ ਸਾਧਨ ਸਤਿਗੁਰੂ ਦੀ ਸ਼ਰਨ ਦੁਆਰਾ ਨਾਮ ਦੀ ਕਮਾਈ ਕਰਨਾ ਹੈ:

ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥[8]
ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ॥ ਅੰਤ ਕੀ ਬਾਰ ਮੂਆ ਲਪਟਾਨਾ॥[9]
ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥
ਹਰਿ ਕੀ ਭਗਤਿ ਨ ਦੇਖੈ ਜਾਇ॥ ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ॥[10]
ਜਿਉ ਬੇਸ੍ਵਾ ਕੇ ਪਰੈ ਅਖਾਰਾ॥ ਕਾਪਰੁ ਪਹਿਰਿ ਕਰਹਿ ਸੀਗਾਰਾ॥[11]
ਪੂਰੇ ਤਾਲ ਨਿਹਾਲੇ ਸਾਸ॥ ਵਾ ਕੇ ਗਲੇ ਜਮ ਕਾ ਹੈ ਫਾਸ॥
ਜਾ ਕੇ ਮਸਤਕਿ ਲਿਖਿਓ ਕਰਮਾ॥ ਸੋ ਭਜਿ ਪਰਿ ਹੈ ਗੁਰ ਕੀ ਸਰਨਾ॥[12]
ਕਹਤ ਨਾਮਦੇਉ ਇਹੁ ਬੀਚਾਰੁ॥ ਇਨ ਬਿਧਿ ਸੰਤਹੁ ਉਤਰਹੁ ਪਾਰਿ॥

—ਆਦਿ ਗ੍ਰੰਥ, ਪੰ. 1164

## ਕਾਂਇ ਰੇ ਮਨ ਵਿਸ਼ਿਯਾ ਬਨ ਜਾਹਿੰ

ਵਿਸ਼ੇ-ਵਿਕਾਰਾਂ ਵਿਚ ਬੁਰੀ ਤਰ੍ਹਾਂ ਲਿੱਬੜਿਆ ਹੋਇਆ ਜੀਵ, ਕਦੇ ਵੀ ਸਾਧੂ ਦੀ ਸੰਗਤ ਵੱਲ ਧਿਆਨ ਨਹੀਂ ਦਿੰਦਾ। ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਮਨ ਨੂੰ ਮਾਇਆਵੀ ਸੰਸਾਰ ਅਤੇ ਇਸ ਦੇ ਵਿਕਾਰਾਂ ਵਿੱਚੋਂ ਕੱਢ ਕੇ ਪ੍ਰਭੂ ਦੀ ਭਗਤੀ ਵਿਚ ਲਾਉਣਾ ਚਾਹੀਦਾ ਹੈ:

ਕਾਂਇ ਰੇ ਮਨ ਵਿਸ਼ਿਯਾ ਬਨ ਜਾਹਿੰ। ਦੇਖਤ ਹੀ ਠਗ ਮੂਲੀ ਖਾਂਹਿੰ ॥[13]
ਮਧੁਮਾਖੀ ਸੰਚਿਯੋ ਅਪਾਰ। ਮਧੁ ਲੀਨਹੋ ਮੁਖ ਦੀਨ੍ਹੀਂ ਛਾਰ ॥
ਗਊ ਬਛ ਕੌ ਸੰਚੈ ਖੀਰ। ਗਲੈ ਬਾਂਧਿ ਦੁਹਿ ਲੇਇ ਅਹੀਰ ॥
ਜੈਸੇ ਮੀਨ ਪਾਨੀ ਮੈਂ ਰਹੈ। ਕਾਲ ਜਾਲ ਕੀ ਸੁਧਿ ਨ ਲਹੈ ॥
ਜਿਭਯਾ ਸਵਾਰਥ ਨਿਗਲਯੌ ਲੋਹ। ਕਨਕ ਕਾਮਨੀ ਬਾਂਧਯੌ ਮੋਹ ॥
ਮਾਯਾ ਕਾਜ ਬਹੁਤ ਕਰਮ ਕਰੈ। ਸੋ ਮਾਯਾ ਲੇ ਕੁੰਡੇ ਧਰੈ ॥[14]
ਅਤਿ ਅਯਾਨ ਜਾਨੈ ਨਹੀਂ ਮੂੜ। ਧਨ ਧਰਤੀ ਅਚਲਾ ਭਯੌ ਧੂਲ ॥[15]
ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ। ਸਾਧ ਸੰਗਤਿ ਕਬਹੂੰ ਨਹਿੰ ਕਰੈ ॥
ਪ੍ਰਣਵਤ ਨਾਮਦੇਵ ਤਾਕੀ ਆਣ। ਨਿਰਭੈ ਹੋਇ ਭਜੋ ਕਿਨ ਰਾਮ ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 62

## ਰਾਮ ਰਸਾਯਨ ਰਸਨਾ ਚਾਖੌਂ

ਇਸ ਪਦ ਵਿਚ ਆਪ ਉਪਦੇਸ਼ ਦੇ ਰਹੇ ਹਨ ਕਿ ਬਾਕੀ ਸਭ ਇਸ਼ਟਾਂ ਨੂੰ ਭੁਲਾ ਕੇ ਇਕ ਪ੍ਰਭੂ ਦੀ ਸ਼ਰਨ ਲੈਣੀ ਚਾਹੀਦੀ ਹੈ ਅਤੇ ਨਿਮਰਤਾ-ਪੂਰਵਕ ਉਸ ਅੱਗੇ ਦਇਆ-ਮਿਹਰ ਲਈ ਅਰਦਾਸ ਕਰਨੀ ਚਾਹੀਦੀ ਹੈ। ਆਪ ਕਹਿੰਦੇ ਹਨ: ਪ੍ਰਭੂ ਅਮਰ-ਅਵਿਨਾਸ਼ੀ ਅਤੇ ਸਰਬ-ਵਿਆਪਕ ਹੈ। ਉਹਦਾ ਨਾਮ ਸਭ ਦੁੱਖਾਂ ਦਾ ਦਾਰੂ ਹੈ। ਉਸ ਨੂੰ ਛੱਡ ਕੇ ਕਿਸੇ ਦੂਸਰੇ ਦੀ ਭਗਤੀ ਵਿਚ ਲੱਗਣਾ ਵਿਅਰਥ ਹੈ:

ਰਾਮ ਜੁਹਾਰਿ ਨ ਔਰ ਜੁਹਾਰੌਂ ਜੀਵਨਿ ਜਾਇ ਜਨਮ ਕਤ ਹਾਰੌਂ ॥[16]
ਆਨਦੇਵ ਸੌਂ ਦੀਨ ਨ ਭਾਖੌਂ। ਰਾਮ ਰਸਾਯਨ ਰਸਨਾ ਚਾਖੌਂ ॥[17]
ਥਾਵਰ ਜੰਗਮ ਕੀਟ ਪਤੰਗਾ। ਸਤਯ ਰਾਮ ਸਬਹਿਨ ਕੇ ਸੰਗਾ ॥
ਭਣਤ ਨਾਮਦੇਵ ਜੀਵਨਿ ਰਾਮਾ। ਆਨਦੇਵ ਫੋਕਟ ਬੇਕਾਮਾ ॥[18]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 30

## ਰਾਮਚੀ ਭਗਤਿ ਦੂਹੇਲੀ ਰੇ ਬਾਪਾ

ਇਸ ਪਦ ਵਿਚ ਆਪ ਸਮਝਾਉਂਦੇ ਹਨ ਕਿ ਪ੍ਰਭੂ ਦੀ ਸੱਚੀ ਅੰਤਰਮੁਖ ਭਗਤੀ ਕਰ ਸਕਣਾ ਕਠਨ ਕਾਰਜ ਹੈ। ਸੰਸਾਰ ਦੇ ਬਹੁਤੇ ਲੋਕ ਬਾਹਰਮੁਖੀ ਭਗਤੀ ਵਿਚ ਲੱਗੇ ਹੋਏ ਹਨ। ਉਹ ਤੀਰਥਾਂ ਉੱਤੇ ਇਸ਼ਨਾਨ ਕਰ ਕੇ ਸਰੀਰ ਨੂੰ ਸਾਫ਼ ਕਰ ਲੈਂਦੇ ਹਨ, ਪਰ ਇਸ ਨਾਲ ਮਨ ਦੀਆਂ ਮੈਲਾਂ ਦੂਰ ਨਹੀਂ ਹੁੰਦੀਆਂ। ਲੋਕ ਪੱਥਰ ਦੀਆਂ ਮੂਰਤੀਆਂ ਨੂੰ ਇਸ਼ਟ ਬਣਾ ਕੇ, ਉਨ੍ਹਾਂ ਅੱਗੇ ਫੁੱਲ ਚੜ੍ਹਾਉਂਦੇ ਹਨ, ਪਰ ਉਨ੍ਹਾਂ ਨੂੰ ਨਾਮ ਦੀ ਅੰਤਰਮੁਖ ਅਰਾਧਨਾ ਦਾ ਗਿਆਨ ਨਹੀਂ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਬਾਹਰਮੁਖੀ ਭਗਤੀ ਨਾਲ ਦੁਨੀਆ ਦੇ ਲੋਕਾਂ ਦੀ ਵਾਹ-ਵਾਹ ਹਾਸਲ ਕੀਤੀ ਜਾ ਸਕਦੀ ਹੈ, ਪਰ ਇਸ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ:

ਰਾਮਚੀ ਭਗਤੀ ਦੂਹੇਲੀ ਰੇ ਬਾਪਾ। ਸਕਲ ਨਿਰੰਤਰਿ ਚੀਨ੍ਹਲੇ ਆਪਾ॥[19]
ਬਾਹਰਿ ਉਜਲਾ ਭੀਤਰ ਮੈਲਾ। ਪਾਂਣੀ ਪਿੰਡ ਪਖਾਲਿਨ ਗਹਲਾ॥[20]
ਪੁਤਲੀ ਦੇਵ ਕੀ ਪਾਤੀ ਦੇਵਾ। ਇਹਿ ਬਿਧਿ ਨਾਮ ਨ ਜਾਨੈ ਸੇਵਾ॥[21]
ਪਾਖੰਡ ਭਗਤੀ ਰਾਮ ਨਹੀਂ ਰੀਝੈ। ਬਾਹਰਿ ਆਂਧਾ ਲੋਕ ਪਤੀਜੈ॥[22]
ਨਾਮਦੇਵ ਕਹੈ ਮੇਰਾ ਨੇਤ੍ਰ ਪਲਟਯਾ। ਰਾਮ ਚਰਨਾ ਚਿਤ ਚਿਉਟਯਾ॥[23]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 21

## ਨਾਮਦੇਵ ਪ੍ਰੀਤਿ ਨਰਾਇੰਣ ਲਾਗੀ

ਨਾਮਦੇਵ ਜੀ ਕਹਿੰਦੇ ਹਨ ਕਿ ਜਦੋਂ ਮੇਰੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਸਮਾ ਗਿਆ ਤਾਂ ਮੇਰਾ ਮਨ ਸਹਿਜੇ ਹੀ ਸੰਸਾਰ ਦੇ ਮੋਹ ਤੋਂ ਉਪਰਾਮ ਹੋ ਗਿਆ। ਆਪ ਕਹਿੰਦੇ ਹਨ ਕਿ ਜਿਸ ਤਰ੍ਹਾਂ ਭੁੱਖੇ ਨੂੰ ਭੋਜਨ ਨਾਲ, ਤਿਹਾਏ ਨੂੰ ਪਾਣੀ ਨਾਲ, ਲੋਭੀ ਨੂੰ ਧਨ ਨਾਲ, ਕਾਮੀ ਨੂੰ ਇਸਤਰੀ ਨਾਲ ਅਤੇ ਮਾਤਾ ਨੂੰ ਬਾਲਕ ਨਾਲ ਪ੍ਰੇਮ ਹੁੰਦਾ ਹੈ, ਉਸੇ ਤਰ੍ਹਾਂ ਮੇਰੇ ਅੰਦਰ ਪ੍ਰਭੂ ਦਾ ਪ੍ਰੇਮ ਸਮਾਇਆ ਹੋਇਆ ਹੈ:

ਨਾਮਦੇਵ ਪ੍ਰੀਤਿ ਨਰਾਇੰਣ ਲਾਗੀ। ਸਹਜ ਸੁਭਾਇ ਭਏ ਬੈਰਾਗੀ॥
ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥[24]
ਮੂਰਖਿ ਨਰ ਜੈਸੇ ਕੁਟੰਬ ਪਰਾਇਣ। ਐਸੀ ਨਾਮਦੇਵ ਪ੍ਰੀਤਿ ਨਰਾਇਣ॥[25]
ਜੈਸੇ ਪਰ ਪੁਰਖਾ ਰਤ ਨਾਰੀ। ਲੋਭੀ ਨਰ ਧਨ ਕੌ ਹਿਤਕਾਰੀ।

ਕਾਮੀ ਪੁਰਖ ਕਾਮ ਰਤ ਨਾਰੀ। ਐਸੀ ਨਾਮਦੇਵ ਪ੍ਰੀਤਿ ਮੁਰਾਰੀ॥
ਜੈਸੀ ਪ੍ਰੀਤਿ ਬਾਲਕ ਅਰੁ ਮਾਤਾ। ਐਸੇਂ ਯਹੁ ਮਨ ਹਰਿ ਸੌਂ ਰਾਤਾ।
ਨਾਮਦੇਵ ਕਹੈ ਮੇਰੀ ਲਾਗੀ ਪ੍ਰੀਤਿ। ਗੋਬਿੰਦ ਬਸੈ ਹਮਾਰੇ ਚੀਤ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 115

## ਤੂੰ ਹੀ ਕਰਤਾ

ਇਸ ਅਭੰਗ ਵਿਚ ਆਪ ਕਹਿੰਦੇ ਹਨ ਕਿ ਉਹ ਇਕ ਪਰਮੇਸ਼ਰ ਹੀ ਸਭ ਦਾ ਸਿਰਜਣਹਾਰ ਹੈ। ਉਹ ਸ੍ਰਿਸ਼ਟੀ ਦੇ ਕਣ-ਕਣ ਵਿਚ ਸਮਾਇਆ ਹੋਇਆ ਹੈ। ਜਦੋਂ ਧਿਆਨ ਪ੍ਰਭੂ ਵਿਚ ਮਗਨ ਹੋ ਗਿਆ ਤਾਂ ਇਹ ਅਨੁਭਵ ਹੋਇਆ ਕਿ ਸਾਰੀ ਸ੍ਰਿਸ਼ਟੀ ਮਾਇਆ ਦੀ ਖੇਡ ਹੈ। ਇਸ ਲਈ ਧਿਆਨ ਨੂੰ ਹਰ ਪਾਸਿਉਂ ਮੋੜ ਕੇ ਸਿਰਫ਼ ਪ੍ਰਭੂ ਦੇ ਨਾਮ ਵਿਚ ਲੀਨ ਕਰਨਾ ਚਾਹੀਦਾ ਹੈ:

ਤੂੰ ਹੀ ਕਰਤਾ, ਤੂ ਹੀ ਸਖਾ, ਕਣ-ਕਣ ਵਿਚ ਤੂੰ ਹੈਂ ਰਮਿਆ।
ਸਾਧਨਾ ਨਾਲ ਮੈਂ ਹਰੀ ਨੂੰ ਪਾਇਆ,
ਪਾ ਕੇ ਹਰੀ ਨੂੰ ਜਾਣਿਆ, ਪ੍ਰਪੰਚ ਹੈ ਮਾਇਆ।
ਵਿਅਰਥ ਦੇ ਬਚਨ ਨਾ ਬੋਲ, ਕਹੇ ਨਾਮਾ, ਪੂਰਣ ਹਰੀ ਬੋਲ।
ਨਾਮ ਉਚਰਨ ਵਿਚ ਲਗਦਾ ਨਹੀਂ ਮੋਲ।

***ਆਪਣਚੀ ਕਰਤਾ ਆਪਣਚੀ ਮਿਤ੍ਰ***
*ਸ਼੍ਰੀ ਨਾਮਦੇਵ ਗਾਥਾ, ਅਭੰਗ 330*

## ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ

ਆਪਣੇ ਸ਼ੁਰੂ ਦੇ ਜੀਵਨ ਵਿਚ ਨਾਮਦੇਵ ਜੀ ਦਾ ਝੁਕਾਅ ਕਰਮ-ਕਾਂਡ, ਮੂਰਤੀ-ਪੂਜਾ, ਵਰਤ ਆਦਿ ਵੱਲ ਸੀ। ਸਤਿਗੁਰੂ ਵਿਸ਼ੋਭਾ ਖੇਚਰ ਜੀ ਦੀ ਸ਼ਰਨ ਪ੍ਰਾਪਤ ਹੋ ਜਾਣ ਅਤੇ ਉਨ੍ਹਾਂ ਤੋਂ ਨਾਮਦਾਨ ਮਿਲ ਜਾਣ ਤੋਂ ਬਾਅਦ, ਆਪ ਨੂੰ ਇਨ੍ਹਾਂ ਬਾਹਰਮੁਖੀ ਕਰਮ-ਕਾਂਡਾਂ ਦੀ ਅਸਲੀਅਤ ਦਾ ਗਿਆਨ ਹੋ ਗਿਆ। ਆਪ ਨੂੰ ਇਹ ਸੋਝੀ ਹੋ ਗਈ ਕਿ ਜੋ ਕੁਝ ਵੀ ਮਿਲਦਾ ਹੈ, ਅੰਦਰ ਸਤਿਗੁਰੂ ਦੇ ਦੱਸੇ ਹੋਏ ਰਾਹ ਉੱਤੇ ਚੱਲਣ ਨਾਲ ਮਿਲਦਾ ਹੈ, ਕਿਸੇ ਦੂਜੇ ਸਾਧਨ ਨਾਲ ਨਹੀਂ। ਭਵ-ਸਾਗਰ ਤੋਂ ਪਾਰ-ਉਤਾਰੇ ਦਾ ਸਾਧਨ ਸਿਰਫ਼ ਪ੍ਰਭੂ ਦਾ ਨਾਮ ਹੈ:

ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥
ਪਤਿਤ ਪਵਿਤ ਭਏ ਰਾਮੁ ਕਹਤ ਹੀ॥
ਰਾਮ ਸੰਗਿ ਨਾਮਦੇਵ ਜਨ ਕਉ ਪ੍ਰਤਗਿਆ ਆਈ॥[26]
ਏਕਾਦਸੀ ਬ੍ਰਤੁ ਰਹੈ ਕਾਹੇ ਕਉ ਤੀਰਥ ਜਾਈਂ॥
ਭਨਤਿ ਨਾਮਦੇਉ ਸੁਕ੍ਰਿਤ ਸੁਮਤਿ ਭਏ॥[27]
ਗੁਰਮਤਿ ਰਾਮੁ ਕਹਿ ਕੋ ਕੋ ਨ ਬੈਕੁੰਠਿ ਗਏ॥

—ਆਦਿ ਗ੍ਰੰਥ, ਪੰ. 718

## ਧ੍ਰਿਗ ਤੇ ਬਕਤਾ

ਸੰਤ ਨਾਮਦੇਵ ਜੀ ਕਹਿੰਦੇ ਹਨ: ਉਹ ਸਭ ਕਾਰਜ ਧ੍ਰਿਗ ਹਨ ਜਿਹੜੇ ਪਰਮੇਸ਼ਰ ਦੀ ਪ੍ਰਾਪਤੀ ਵਿਚ ਸਹਾਇਤਾ ਨਹੀਂ ਕਰਦੇ। ਆਪ ਕਹਿੰਦੇ ਹਨ ਕਿ ਬਿਨਾਂ ਅਰਥ ਸਮਝਣ ਅਤੇ ਉਸ ਉੱਤੇ ਅਮਲ ਕਰਨ ਦੇ, ਧਰਮ-ਗ੍ਰੰਥਾਂ ਦੇ, ਪਾਠ-ਵਿਚਾਰ ਦਾ ਕੋਈ ਲਾਭ ਨਹੀਂ। ਪੰਡਤ ਲੋਕ ਧਰਮ-ਗ੍ਰੰਥਾਂ ਦਾ ਪ੍ਰਚਾਰ ਕਰਦੇ ਹਨ, ਪਰ ਨਾਮਦੇਵ ਦਾ ਸਿਰਫ਼ ਪ੍ਰਭੂ ਦੇ ਨਾਮ ਵਿਚ ਹੀ ਭਰੋਸਾ ਹੈ:

ਧ੍ਰਿਗ ਤੇ ਬਕਤਾ ਧ੍ਰਿਗ ਤੇ ਸੁਰਤਾ।[28]
ਪ੍ਰਾਨਨਾਥ ਕੌ ਨਾਂਵ ਨ ਲੇਤਾ॥
ਨਾਦ ਵੇਦ ਸਬ ਗਾਲੀ ਪੁਰਾਂਨਾਂ।[29]
ਰਾਮਨਾਮ ਕੌ ਮਰਮ ਨ ਜਾਨਾ॥
ਪੰਡਿਤ ਹੋਇ ਸੋ ਬੇਦ ਬਖਾਨੈ।[30]
ਮੂਰਿਖ ਨਾਮਦੇਵ ਰਾਮ ਹੀ ਜਾਨੈ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 10

## ਇਹ ਸਭ ਭੇਖਧਾਰੀ ਹਨ ਚੋਰ

ਇਸ ਅਭੰਗ ਵਿਚ ਆਪ ਫ਼ਰਮਾਉਂਦੇ ਹਨ ਕਿ ਕੁਝ ਲੋਕ ਬਾਹਰੋਂ ਭਗਤ ਹੋਣ ਦਾ ਦਿਖਾਵਾ ਕਰਦੇ ਹਨ, ਪਰ ਉਨ੍ਹਾਂ ਦੇ ਹਿਰਦੇ ਵਿਚ ਕਪਟ ਭਰਿਆ ਹੁੰਦਾ ਹੈ। ਉਹ ਪਰਮੇਸ਼ਰ ਦੇ ਭਗਤ ਹੋਣ ਦਾ ਢੋਂਗ ਰਚ ਲੈਂਦੇ ਹਨ, ਪਰ ਮਾਇਆ ਦੀ ਖ਼ਾਤਰ

ਲੋਕਾਂ ਦੇ ਗਲ਼ ਕੱਟਣ ਤੱਕ ਜਾਂਦੇ ਹਨ। ਅਜਿਹੇ ਚੋਰਾਂ ਤੋਂ ਸਾਵਧਾਨ ਰਹਿੰਦੇ ਹੋਏ, ਆਪਣਾ ਧਿਆਨ ਪ੍ਰਭੂ ਦੇ ਚਰਨਾਂ ਵਿਚ ਲਾਉਣਾ ਚਾਹੀਦਾ ਹੈ:

ਮੁਖ ਵਿਚ ਰਾਮ, ਹੱਥ ਵਜਾਉਂਦੇ ਤਾੜੀ,
ਦਯਾ ਤੋਂ ਮਨ ਉਨ੍ਹਾਂ ਦਾ ਖ਼ਾਲੀ।
ਕੀ ਫਲ ਪਾਵੇ ਗਾ ਕੇ ਐਸਾ ਗਾਨ,
ਅਜਿਹੀ ਥੋਥੀ ਕਰਨੀ ਨੂੰ ਧ੍ਰਿਗ ਜਾਣ।
ਸਿਰ ਹਿਲਾ ਕੇ ਕਹਿੰਦੇ ਹਰੀ ਦੇ ਦਾਸ,
ਕੌਡੀ ਬਦਲੇ ਲੈ ਲੈਂਦੇ ਦੂਜਿਆਂ ਦੇ ਸ੍ਵਾਸ।
ਸਾਧਾਂ ਦੇ ਉਹ ਚਰਨ ਨੇ ਫੜਦੇ,
ਵਾਲਾਂ ਤੋਂ ਫੜ ਕੱਟਦੇ ਸਭ ਦੇ ਗਲੇ।
ਨਾਮਾ ਕਹਿੰਦਾ ਇਹ ਸਭ ਭੇਖਧਾਰੀ ਹਨ ਚੋਰ,
ਹਰੀ ਦਾ ਨਾਮ ਹੈ ਅਨਮੋਲ।

*ਮੁਖੀਂ ਨਾਮ ਹਾਤੀਂ ਟਾਲੀ*

*ਸ੍ਰੀ ਨਾਮਦੇਵ ਗਾਥਾ, ਅਭੰਗ 1804*

## ਜਾਗਿ ਰੇ ਜੀਵ ਕਹਾ ਭੁਲਾਨਾ

ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਹੇ ਅਗਿਆਨੀ ਜੀਵ! ਤੂੰ ਮਾਇਆ ਦੇ ਭਰਮ ਵਿਚ ਫਸ ਕੇ ਇਸ ਸੱਚ ਨੂੰ ਨਾ ਭੁਲਾ ਕਿ ਦੇਰ-ਸਵੇਰ ਸੰਸਾਰ ਨੂੰ ਛੱਡ ਕੇ ਜਾਣਾ ਪੈਣਾ ਹੈ। ਇਹ ਮਾਇਆਵੀ ਸੰਸਾਰ ਨਿਰਾ ਭਰਮ ਹੈ। ਆਪ ਕਹਿੰਦੇ ਹਨ: ਮੇਰੇ ਪਿਆਰੇ! ਤੇਰਾ ਰਸਤਾ ਬਹੁਤ ਲੰਮਾ, ਵਿੰਗਾ-ਟੇਢਾ ਅਤੇ ਸੰਕਟਾਂ ਨਾਲ ਭਰਿਆ ਹੋਇਆ ਹੈ। ਤੂੰ ਸਾਵਧਾਨ ਹੋ ਕੇ ਪ੍ਰਭੂ ਦੀ ਭਗਤੀ ਵਿਚ ਲੱਗ ਜਾ:

ਜਾਗਿ ਰੇ ਜੀਵ ਕਹਾ ਭੁਲਾਨਾ। ਆਗੈ ਪੀਛੈ ਜਾਨਾ ਹੀ ਜਾਨਾ॥
ਦਿਵਸ ਚਾਰਿ ਕਾ ਗੋਵਲਿ ਬਾਸਾ। ਤਾਮੈਂ ਤੋਹਿੰ ਕਯੋਂ ਆਵੈ ਹਾਸਾ॥[31]
ਇਹ ਭ੍ਰਮ ਲਾਗ ਕਹਾਂ ਤੂ ਸੋਵੈ। ਕਾਹੇ ਕੂੰ ਜਨਮ ਬਾਦਿ ਹੀ ਖੋਵੈ॥[32]
ਕਹਾਂ ਤੂ ਸੋਵੈ ਬਾਰੰਬਾਰਾ। ਰਾਮਨਾਮ ਜਪ ਲੇਉ ਗੰਵਾਰਾ॥
ਭਣਤ ਨਾਮਦੇਵ ਚੇਤ ਅਯਾਨਾ।[33] ਔਘਟ ਘਾਟ ਅਰੁ ਦੂਰ ਪਯਾਂਨਾ॥[34]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 122

## ਨਿਰਮਲ ਮਨ ਮੇਂ ਹੀ ਪਰਮਾਤਮਾ ਨਿਵਾਸ ਕਰਤਾ ਹੈ

ਸੰਤ ਨਾਮਦੇਵ ਜੀ ਨਿਰਮਲ ਜੀਵਨ ਅਤੇ ਪ੍ਰਭੂ ਦੀ ਭਗਤੀ ਨੂੰ ਮੁਕਤੀ ਦਾ ਸੱਚਾ ਸਾਧਨ ਪ੍ਰਵਾਨ ਕਰਦੇ ਹਨ। ਇਸ ਸ਼ਬਦ ਵਿਚ ਜੀਵ ਨੂੰ ਹਰ ਤਰ੍ਹਾਂ ਦੇ ਵਿਸ਼ੇ-ਵਿਕਾਰ ਅਤੇ ਪਾਪ ਤਿਆਗ ਕੇ, ਸੱਚੇ ਦਿਲੋਂ ਪਰਮੇਸ਼ਰ ਦੀ ਭਗਤੀ ਕਰਨ ਦਾ ਉਪਦੇਸ਼ ਦਿੰਦੇ ਹਨ ਤਾਂ ਜੋ ਉਹਦੇ ਨਾਲ ਮਿਲਾਪ ਕੀਤਾ ਜਾ ਸਕੇ:

ਪਰ ਧਨ ਪਰ ਦਾਰਾ ਪਰਹਰੀ॥ ਤਾ ਕੈ ਨਿਕਟਿ ਬਸੈ ਨਰਹਰੀ॥[35]
ਜੋ ਨ ਭਜੰਤੇ ਨਾਰਾਇਣਾ॥ ਤਿਨ ਕਾ ਮੈ ਨ ਕਰਉ ਦਰਸਨਾ॥
ਜਿਨ ਕੈ ਭੀਤਰਿ ਹੈ ਅੰਤਰਾ॥ ਜੈਸੇ ਪਸੁ ਤੈਸੇ ਓਇ ਨਰਾ॥
ਪ੍ਰਣਵਤਿ ਨਾਮਦੇਉ ਨਾਕਹਿ ਬਿਨਾ॥ ਨਾ ਸੋਹੈ ਬਤੀਸ ਲਖਨਾ॥[36]

—ਆਦਿ ਗ੍ਰੰਥ, ਪੰ. 1163

## ਭਾਈ ਰੇ ਇਨ ਨਯਨਨਿ ਹਰਿ ਪੇਖੋ॥

ਸੰਤ ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਮੇਰੇ ਭਰਾਵਾ! ਆਪਣੇ ਅੰਦਰ ਖ਼ੁਦ ਪ੍ਰਭੂ ਦੇ ਦਰਸ਼ਨ ਕਰਨ ਦਾ ਯਤਨ ਕਰ। ਜਿਹੜਾ ਸਮਾਂ ਸਾਧੂ ਦੀ ਸੰਗਤ ਅਤੇ ਪ੍ਰਭੂ ਦੀ ਭਗਤੀ ਵਿਚ ਬੀਤਦਾ ਹੈ, ਸਿਰਫ਼ ਉਹੀ ਲਾਹੇਵੰਦ ਹੈ। ਜਿਹੜੇ ਪੈਰ ਪ੍ਰਭੂ ਦੇ ਪ੍ਰੇਮ ਵਿਚ ਨੱਚਦੇ ਹਨ, ਜਿਹੜੇ ਹੱਥ ਰੋਜ਼ ਉਹਦੀ ਪੂਜਾ ਕਰਦੇ ਹਨ, ਜਿਹੜਾ ਸਿਰ ਸਾਧੂ ਦੇ ਸਾਹਮਣੇ ਝੁਕਦਾ ਹੈ ਅਤੇ ਜਿਹੜੀ ਜੀਭਾ ਸਦਾ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੀ ਹੈ, ਉਹੀ ਉੱਤਮ ਹੈ। ਇਹ ਸੰਸਾਰ ਇਕ ਹੱਟੀ ਸਮਾਨ ਹੈ ਅਤੇ ਸਭ ਲੋਕ ਇਥੇ ਸੌਦਾ ਖ਼ਰੀਦਣ ਆਏ ਵਪਾਰੀ ਹਨ। ਜਿਹੜਾ ਵਿਅਕਤੀ, ਜਿਸ ਕਿਸਮ ਦਾ ਮਾਲ ਇਕੱਠਾ ਕਰਦਾ ਹੈ, ਉਸ ਨੂੰ ਉਹੋ ਜਿਹਾ ਹੀ ਲਾਭ ਪ੍ਰਾਪਤ ਹੁੰਦਾ ਹੈ। ਆਪ ਦਾ ਭਾਵ ਹੈ ਕਿ ਜਿਹੜਾ ਵਿਅਕਤੀ ਪ੍ਰਭੂ ਦੀ ਭਗਤੀ ਦਾ ਧਨ ਇਕੱਠਾ ਕਰਦਾ ਹੈ, ਉਸ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ। ਇਸ ਤੋਂ ਉਲਟ ਜਿਹੜਾ ਵਿਅਕਤੀ ਮਾਇਆਵੀ ਪਦਾਰਥ ਇਕੱਠੇ ਕਰਦਾ ਰਹਿੰਦਾ ਹੈ, ਉਹ ਮਾਇਆਵੀ ਸੰਸਾਰ ਨਾਲ ਹੀ ਬੱਝਾ ਰਹਿੰਦਾ ਹੈ। ਬੁੱਧੀਮਾਨ ਵਿਅਕਤੀ ਮਨੁੱਖ-ਜਨਮ ਤੋਂ ਪੂਰਾ ਲਾਭ ਉਠਾ ਲੈਂਦਾ ਹੈ, ਜਦ ਕਿ ਮੂਰਖ, ਪੂਰਬ-ਜਨਮ ਦੇ ਪੁੰਨ-ਕਰਮਾਂ ਦੀ ਨਾਲ ਲਿਆਂਦੀ ਪੂੰਜੀ ਵੀ, ਵਿਅਰਥ ਗੁਆ ਲੈਂਦਾ ਹੈ। ਉਸ ਪ੍ਰਭੂ ਦਾ ਨਿਵਾਸ ਇਸ ਦੇਹੀ ਦੇ ਅੰਦਰ ਹੈ, ਇਸ ਲਈ ਆਪਣੇ ਅੰਦਰ ਹੀ ਉਸ ਦੇ ਦਰਸ਼ਨ ਕਰਨੇ ਚਾਹੀਦੇ

ਹਨ। ਧੰਨ ਹੈ ਉਹ ਪ੍ਰੇਮੀ-ਭਗਤ ਜਿਹੜਾ ਇਕ ਪ੍ਰਭੂ ਤੋਂ ਬਿਨਾਂ ਕਿਸੇ ਦੂਜੀ ਚੀਜ਼ ਵੱਲ ਧਿਆਨ ਨਹੀਂ ਦਿੰਦਾ:

ਭਾਈ ਰੇ ਇਨ ਨਯਨਨਿ ਹਰਿ ਪੇਖੋ॥[37]
ਹਰੀ ਕੀ ਭਗਤੀ ਸਾਧੁ ਕੀ ਸੰਗਤਿ ਸੋਈ ਦਿਨ ਧਨਿ ਲੇਖਯੋ।
ਚਰਨ ਸੋਈ ਜੋ ਨਚਤ ਪ੍ਰੇਮ ਸੋ, ਕਰ ਜੋ ਕਰੈ ਨਿਤ ਪੂਜਾ॥
ਸੀਸ ਸੋਈ ਜੋ ਨਵੈ ਸਾਧੁ ਕੋ, ਰਸਨਾ ਔਰ ਨ ਦੂਜਾ।
ਯਹ ਸੰਸਾਰ ਹਾਟ ਕੌ ਲੇਖਾ, ਸਬ ਕੋਉ ਬਨੀਜਹਿੰ ਆਯਾ॥[38]
ਜਿਨ ਜਸ ਲਾਦਾ ਤਿਨ ਤਸ ਪਾਯਾ, ਮੂਰਖ ਮੂਲ ਗਵਾਯਾ॥
ਆਤਮ ਰਾਮ ਦੇਹ ਧਰਿ ਆਯੋ, ਤਾਮੈ ਹਰਿ ਕੌ ਦੇਖੋਂ।
ਕਹਤ ਨਾਮਦੇਵ ਬਲਿ ਬਲਿ ਜੈਹੋ, ਹਰਿ ਭਜਿ ਔਰ ਨ ਲੇਖੋਂ॥

—ਨਾਮਦੇਵ ਗਾਥਾ, 2333

## ਕਰ ਨਾਮ ਸਿਮਰਨ, ਸੁਨ ਸ਼ਬਦ-ਧੁਨ

ਇਸ ਅਭੰਗ ਵਿਚ ਆਪ ਉਪਦੇਸ਼ ਦਿੰਦੇ ਹਨ: ਮੇਰੇ ਪਿਆਰੇ! ਤੂੰ ਸਦਾ ਨਾਮ ਦਾ ਸਿਮਰਨ ਕਰਦਾ ਰਹੁ ਅਤੇ ਧਿਆਨ ਨੂੰ ਸ਼ਬਦ-ਧੁਨ ਨਾਲ ਜੋੜ ਕੇ ਰੱਖ। ਪਰਮੇਸ਼ਰ ਤੇਰੇ ਅਨੰਤ ਜਨਮਾਂ ਦੇ ਕਰਮਾਂ ਦਾ ਨਾਸ਼ ਕਰ ਦੇਵੇਗਾ ਅਤੇ ਤੇਰਾ ਮਨੁੱਖਾ-ਜਨਮ ਦਾ ਉਦੇਸ਼ ਪੂਰਾ ਹੋ ਜਾਏਗਾ। ਤੂੰ ਮਨ ਵਿਚ ਚੰਗੀ ਤਰ੍ਹਾਂ ਦ੍ਰਿੜ੍ਹ ਕਰ ਲੈ ਕਿ ਜੋ ਵੀ ਰੂਹਾਨੀ ਤਰੱਕੀ ਹੁੰਦੀ ਹੈ, ਸਿਰਫ਼ ਨਾਮ ਦੀ ਕਮਾਈ ਨਾਲ ਹੁੰਦੀ ਹੈ:

ਕਰ ਨਾਮ ਸਿਮਰਨ, ਸੁਨ ਸ਼ਬਦ-ਧੁਨ।
ਰਿੱਧੀ-ਸਿੱਧੀ ਬਣ ਜਾਂਦੀ ਹੈ ਦਾਸੀ, ਭੱਜ ਜਾਂਦਾ ਹੈ ਜਮ॥
ਛੱਡ ਦੇ ਹੋਰ ਸਭ ਸਾਧਨ, ਸਾਧਨਾ ਨਾਲ ਸਿਧ ਕਰ ਲੈ ਉਦੇਸ਼।
ਜਨਮਾਂ-ਜਨਮਾਂ ਦੇ ਦੁੱਖ ਹਰ ਲੈਂਦਾ ਹੈ ਰਾਮ॥
ਦੇਵੀ-ਦੇਵਤਿਆਂ ਦਾ ਨਹੀਂ ਹੈ ਇਹ ਕੰਮ।
ਕਹੇ ਨਾਮਾ ਹੈ ਸਭ ਕੁਝ ਸਿਰਫ਼ ਹਰੀ ਦਾ ਨਾਮ॥

*ਸਮਰਣ ਕਰਿਤਾਂ ਰਾਮਨਾਮ ਧਵਨੀ*
*ਸ਼੍ਰੀ ਨਾਮਦੇਵ ਗਾਥਾ, ਅਭੰਗ 668*

## ਤੁਮ ਬਿਨੁ ਘਰਿ ਯੇਕ ਰਹੂੰ ਨਹਿ ਨਯਾਰਾ

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੈਂ ਪਲ-ਭਰ ਲਈ ਵੀ ਤੇਰੇ ਤੋਂ ਜੁਦਾ ਨਹੀਂ ਰਹਿ ਸਕਦਾ। ਜੇ ਤੂੰ ਪਰਬਤ ਹੈਂ ਤਾਂ ਮੈਂ ਮੋਰ ਹਾਂ, ਤੂੰ ਚੰਦ ਹੈਂ ਤਾਂ ਮੈਂ ਚਕੋਰ ਹਾਂ। ਤੂੰ ਬਿਰਛ ਹੈਂ ਤਾਂ ਮੈਂ ਪੰਛੀ ਹਾਂ, ਤੂੰ ਸਰੋਵਰ ਹੈਂ ਤਾਂ ਮੈਂ ਮੱਛੀ ਹਾਂ। ਤੂੰ ਦੀਵਾ ਹੈਂ ਤਾਂ ਮੈਂ ਬੱਤੀ ਹਾਂ। ਤੂੰ ਮਾਰਗ ਹੈਂ ਤਾਂ ਮੈਂ ਰਾਹੀ ਹਾਂ, ਤੂੰ ਸ਼ਿਵ ਹੈ ਤਾਂ ਮੈਂ ਬੇਲ-ਪੱਤਰੀ ਹਾਂ। ਮੈਨੂੰ ਤੇਰੇ ਬਿਨਾਂ ਹੋਰ ਕੁਝ ਨਹੀਂ ਸੁਝਦਾ:

ਤੁਮ ਬਿਨੁ ਘਰਿ ਯੇਕ ਰਹੂੰ ਨਹਿ ਨਯਾਰਾ।[39]
ਸੁਨ ਯਹ ਕੇਸਵ ਨਿਯਮ ਹਮਾਰਾ॥
ਜਹਾਂ ਤੁਮ ਗੀਰੀਵਰ ਤਹਾਂ ਹਮ ਮੋਰਾ।
ਜਹਾਂ ਤੁਮ ਚੰਦਾ ਤਹਾਂ ਮੈਂ ਚਕੋਰਾ॥
ਜਹਾਂ ਤੁਮ ਤਰੁਵਰ ਤਹਾਂ ਮੈਂ ਪੰਛੀ।
ਜਹਾਂ ਤੁਮ ਸਰੋਵਰ ਤਹਾਂ ਮੈਂ ਮੱਛੀ॥
ਜਹਾਂ ਤੁਮ ਦੀਵਾ ਤਹਾਂ ਮੈਂ ਬੱਤੀ।
ਜਹਾਂ ਤੁਮ ਪੰਥੀ ਤਹਾਂ ਮੈਂ ਸਾਥੀ॥
ਜਹਾਂ ਤੁਮ ਸ਼ਿਵ ਤਹਾਂ ਮੈਂ ਬੇਲਪੂਜਾ।
ਨਾਮਦੇਵ ਕਹੇ ਭਾਵ ਨਹੀਂ ਦੂਜਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 191

## ਤੂੰ ਹਵੈ ਮੈਂ ਨਹੀਂ ਹੌਂ ਮਾਂਧੌ

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੇਰਾ ਸੰਬੰਧ ਸਧਾਰਨ ਜਾਤੀ ਨਾਲ ਹੈ, ਜਿਸ ਕਾਰਨ ਕੋਈ ਵੀ ਮੇਰੇ ਨੇੜੇ ਢੁੱਕਣ ਲਈ ਤਿਆਰ ਨਹੀਂ। ਹੇ ਪ੍ਰਭੂ! ਮੈਂ ਤਾਂ ਕੁਝ ਨਹੀਂ ਹਾਂ, ਤੂੰ ਹੀ ਇਕ ਤੋਂ ਅਨੇਕ ਹੋ ਕੇ ਹਰ ਥਾਂ ਵਿਆਪਕ ਹੈਂ। ਜਿਸ ਤਰ੍ਹਾਂ ਨਦੀ ਸਮੁੰਦਰ ਵਿਚ ਮਿਲ ਕੇ ਸਮੁੰਦਰ ਹੋ ਜਾਂਦੀ ਹੈ, ਉਸੇ ਤਰ੍ਹਾਂ ਤੇਰੀ ਕਿਰਪਾ ਨਾਲ ਸੰਸਾਰ ਵਿਚ ਤੁੱਛ ਸਮਝੇ ਜਾਣ ਵਾਲੇ ਤੇਰੇ ਭਗਤ ਵੀ ਤੇਰੇ ਵਿਚ ਸਮਾ ਕੇ ਤੇਰਾ ਰੂਪ ਹੋ ਜਾਂਦੇ ਹਨ। ਉਨ੍ਹਾਂ ਦੀ ਕਾਲ ਦੀ ਫਾਹੀ ਕੱਟੀ ਜਾਂਦੀ ਹੈ ਅਤੇ ਉਨ੍ਹਾਂ ਨੂੰ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ। ਹੇ ਮੇਰੇ ਮੁਕਤੀਦਾਤਾ! ਮੈਂ ਬਾਕੀ ਸਭ ਇਸ਼ਟਾਂ ਨੂੰ ਛੱਡ ਕੇ ਤੇਰੀ ਸ਼ਰਨ ਵਿਚ ਆ ਗਿਆ ਹਾਂ:

ਦੇਵਾ ਮੇਰੀ ਹੀਨ ਜਾਤੀ ਹੈ ਕਾਹੂ ਪੈ ਸਹੀਂ ਨ ਜਾਤੀ ਹੋ॥
ਮੈਂ ਨਹੀਂ ਮੈਂ ਨਹੀਂ ਮੈਂ ਨਹੀਂ ਮਾਂਧੋਂ ਤੂੰ ਹਵੈ ਮੈਂ ਨਹੀਂ ਹੌਂ।
ਤੂ ਏਕ ਅਨੇਕ ਹੈ ਬਿਸਤਰਯੋ ਮੇਰੀ ਚਰਮ ਨਸਾਈ ਹੋ॥[40]
ਜੈਸੇ ਨਦਿਯਾ ਸਮਦ ਸਮਾਨੀ ਧਰਨੀ ਬਹਤੀ ਹੋ।
ਤੁਮ੍ਹਾਰੀ ਕ੍ਰਿਪਾ ਥੇਂ ਨੀਚ ਊਂਚ ਭਏ ਤੂੰ ਕਾਲ ਕੀ ਕਾਂਤੀ ਹੋ॥[41]
ਨਾਮੈਂ ਕਹੈ ਮੇਰੀ ਦੇਵੀ ਨ ਦੇਵਾ ਸੰਗ ਨ ਸਾਥੀ ਮੀਤੁਲਾ।[42]
ਤੁਮ੍ਹਾਰੀ ਸਰਨਿ ਮੈਂ ਭਾਜਿ ਦੂਰਯੌਂ ਹੈਂ ਬੰਦਿ ਛੋਡਿ ਬਾਬਾ ਬੀਠੁਲਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 53

## ਰਾਮ ਕੋ ਨਾਮੁ ਜਪਉ ਦਿਨ ਰਾਤੀ

ਨਾਮਦੇਵ ਜੀ ਕਹਿੰਦੇ ਹਨ: ਮੈਂ ਸਦਾ ਪਰਮੇਸ਼ਰ ਦੇ ਨਾਮ ਦੇ ਸਿਮਰਨ ਵਿਚ ਲੱਗਾ ਰਹਿੰਦਾ ਹਾਂ। ਮੈਂ ਦੁਨੀਆ ਦੇ ਬਾਕੀ ਸਭ ਕਾਰਜ ਵੀ ਕਰਦਾ ਹਾਂ, ਪਰ ਮੇਰਾ ਧਿਆਨ ਸਦਾ ਪ੍ਰਭੂ ਵਿਚ ਰਹਿੰਦਾ ਹੈ। ਇਸ ਤਰ੍ਹਾਂ ਮੇਰੇ ਕਰਮਾਂ ਦੇ ਬੰਧਨ ਟੁੱਟ ਗਏ ਹਨ ਅਤੇ ਮੇਰਾ ਪ੍ਰਭੂ ਨਾਲ ਮਿਲਾਪ ਹੋ ਗਿਆ ਹੈ:

ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ॥[43]
ਮਪਿ ਮਪਿ ਕਾਟਉ ਜਮ ਕੀ ਫਾਸੀ॥
ਕਹਾ ਕਰਉ ਜਾਤੀ ਕਹ ਕਰਉ ਪਾਤੀ॥
ਰਾਮ ਕੋ ਨਾਮੁ ਜਪਉ ਦਿਨ ਰਾਤੀ॥
ਰਾਂਗਨਿ ਰਾਂਗਉ ਸੀਵਨਿ ਸੀਵਉ॥[44]
ਰਾਮ ਨਾਮ ਬਿਨੁ ਘਰੀਅ ਨ ਜੀਵਉ॥[45]
ਭਗਤਿ ਕਰਉ ਹਰਿ ਕੇ ਗੁਨ ਗਾਵਉ॥
ਆਠ ਪਹਰ ਅਪਨਾ ਖਸਮੁ ਧਿਆਵਉ॥[46]
ਸੁਇਨੇ ਕੀ ਸੂਈ ਰੁਪੇ ਕਾ ਧਾਗਾ॥[47]
ਨਾਮੇ ਕਾ ਚਿਤੁ ਹਰਿ ਸਉ ਲਾਗਾ॥[48]

—ਆਦਿ ਗ੍ਰੰਥ, ਪੰ. 485

## ਸੁਖ ਦੇ ਸਾਗਰ ਸਤਿਗੁਰੂ

ਇਸ ਅਭੰਗ ਵਿਚ ਆਪਣੇ ਸਤਿਗੁਰੂ ਸ਼੍ਰੀ ਵਿਸ਼ੋਭਾ ਖੇਚਰ ਜੀ ਦੀ ਮਹਿਮਾ ਕਰਦੇ ਹੋਏ ਕਹਿੰਦੇ ਹਨ: ਮੇਰੇ ਸਤਿਗੁਰੂ! ਤੂੰ ਸੁਖ ਦਾ ਸਾਗਰ ਹੈਂ. ਤੇਰੀ ਕਿਰਪਾ ਨਾਲ ਮੈਨੂੰ ਪਰਮੇਸ਼ਰ ਦੇ ਦਰਸ਼ਨ ਹੋ ਗਏ ਹਨ ਅਤੇ ਮੇਰਾ ਮਨ ਉਹਦੇ ਵਿਚ ਮਗਨ ਹੋ ਗਿਆ ਹੈ। ਜਿਸ ਤਰ੍ਹਾਂ ਬੂੰਦ ਸਮੁੰਦਰ ਵਿਚ ਸਮਾ ਕੇ ਸਮੁੰਦਰ ਬਣ ਜਾਂਦੀ ਹੈ, ਉਸੇ ਤਰ੍ਹਾਂ ਪ੍ਰਭੂ ਵਿਚ ਸਮਾ ਕੇ ਆਪਾ-ਭਾਵ ਖ਼ਤਮ ਹੋ ਜਾਂਦਾ ਹੈ। ਪ੍ਰਭੂ ਦੇ ਨਾਮ ਦੁਆਰਾ ਮੈਨੂੰ ਇਹ ਸੋਝੀ ਹੋਈ ਹੈ ਕਿ ਪ੍ਰਭੂ ਅਨੰਦ-ਰੂਪ ਹੈ। ਉਹਦੇ ਵਿਚ ਸਮਾ ਕੇ ਮੈਂ ਵੀ ਅਨੰਦ-ਰੂਪ ਹੋ ਗਿਆ ਹਾਂ:

ਹੇ ਸਤਿਗੁਰ ਖੇਚਰ ਤੂੰ ਹੈਂ ਸੁਖ ਦਾ ਸਾਗਰ,
ਮਾਲਕ ਦਾ ਦਰਸ਼ਨ ਪਾਇਆ ਤੇਰੇ ਕਾਰਨ।
ਦਰਸ਼ਨ ਪਾ ਕੇ ਮਨ ਹੋਇਆ ਮਗਨ,
ਮਗਨ ਹੋਈਆਂ ਅੱਖੀਆਂ ਉਹਦੇ ਧਿਆਨ ਵਿਚ।
ਬੂੰਦ ਜਿਵੇਂ ਸਾਗਰ ਵਿਚ ਮਿਲਦੀ,
ਮੇਰਾ ਆਪਾ ਮਿਲ ਗਿਆ ਉਸ ਵਿਚ।
ਹੁਣ ਹੈ ਸਭ ਅਨੰਦ-ਅਨੰਦ,
ਨਾਮੇ ਨੇ ਨਾਮ ਦੁਆਰਾ ਜਾਣਿਆ, ਪ੍ਰਭੂ ਹੈ ਪੂਰਨ ਪਰਮਾਨੰਦ।

ਸੁਖਾਚਾ ਸਦਗੁਰੂ ਸੁਖਰੂਪ ਖੇਚਰੂ
*—ਸ਼੍ਰੀ ਨਾਮਦੇਵ ਗਾਥਾ, ਅਭੰਗ 1378*

## ਜਬ ਦੇਖਾ ਤਬ ਗਾਵਾ

ਇਹ ਸ਼ਬਦ ਸੰਤ ਨਾਮਦੇਵ ਜੀ ਦੇ ਅੰਦਰਲੇ ਰੂਹਾਨੀ ਅਨੁਭਵ ਉੱਤੇ ਪ੍ਰਕਾਸ਼ ਪਾਉਂਦਾ ਹੈ। ਇਸ ਵਿਚ ਆਪ ਨੇ ਸ਼ਬਦ ਦੇ ਅਲੌਕਿਕ ਪ੍ਰਕਾਸ਼ ਅਤੇ ਰਸੀਲੇ ਰਾਗ ਦਾ ਉਲੇਖ ਕੀਤਾ ਹੈ। ਆਪ ਆਪਣੇ ਸਤਿਗੁਰੂ ਦੀ ਮਹਿਮਾ ਕਰਦੇ ਹਨ, ਜਿਨ੍ਹਾਂ ਨੇ ਅਪਾਰ ਦਇਆ-ਮਿਹਰ ਦੁਆਰਾ ਆਪ ਨੂੰ ਇਹ ਦਾਤ ਬਖ਼ਸ਼ੀ:

ਜਬ ਦੇਖਾ ਤਬ ਗਾਵਾ॥ ਤਉ ਜਨ ਧੀਰਜੁ ਪਾਵਾ॥
ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ॥
ਜਹ ਝਿਲਿ ਮਿਲਿ ਕਾਰੁ ਦਿਸੰਤਾ॥ ਤਹ ਅਨਹਦ ਸਬਦ ਬਜੰਤਾ॥

ਜੋਤੀ ਜੋਤਿ ਸਮਾਨੀ ॥ ਮੈ ਗੁਰ ਪਰਸਾਦੀ ਜਾਨੀ ॥
ਰਤਨ ਕਮਲ ਕੋਠਰੀ ॥ ਚਮਕਾਰ ਬੀਜੁਲ ਤਹੀ ॥
ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥
ਜਹ ਅਨਹਤ ਸੂਰ ਉਜ੍ਹਾਰਾ ॥ ਤਹ ਦੀਪਕ ਜਲੈ ਛੰਛਾਰਾ ॥
ਗੁਰ ਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥

—ਆਦਿ ਗ੍ਰੰਥ, ਪੰ. 656

ਭਾਵਾਰਥ: ਜਦੋਂ ਮੈਂ ਪ੍ਰਭੂ ਦੇ ਦਰਸ਼ਨ ਕੀਤੇ ਤਾਂ ਮੇਰਾ ਮਨ ਨੱਚਣ ਅਤੇ ਗਾਉਣ ਲੱਗ ਪਿਆ ਅਤੇ ਮੈਨੂੰ ਅਪਾਰ ਸ਼ਾਂਤੀ ਪ੍ਰਾਪਤ ਹੋਈ। ਸਤਿਗੁਰੂ ਦੇ ਮਿਲਾਪ ਨਾਲ ਮੈਂ ਸ਼ਬਦ-ਰੂਪੀ ਨਾਦ ਵਿਚ ਸਮਾ ਗਿਆ ਅਤੇ ਮੇਰਾ ਪ੍ਰਭੂ ਨਾਲ ਮਿਲਾਪ ਹੋ ਗਿਆ। ਪ੍ਰਭੂ ਦੇ ਦਰਬਾਰ ਵਿਚ ਸ਼ਬਦ ਦਾ ਪ੍ਰਕਾਸ਼ ਝਿਲਮਿਲ ਕਰਦਾ ਦਿਖਾਈ ਦਿੰਦਾ ਹੈ ਅਤੇ ਅਨਹਦ-ਸ਼ਬਦ ਦੀਆਂ ਧੁਨਕਾਰਾਂ ਸੁਣਾਈ ਦਿੰਦੀਆਂ ਹਨ। ਗੁਰੂ ਦੀ ਕਿਰਪਾ ਨਾਲ ਮੇਰੀ ਜੋਤੀ ਉਸ ਪਰਮ-ਜੋਤ ਵਿਚ ਸਮਾ ਗਈ। ਹਿਰਦੇ ਦੀ ਕਮਲ-ਕੋਠੜੀ ਵਿਚ ਅਨੇਕ ਰਤਨ ਭਰੇ ਪਏ ਹਨ। ਉਥੇ ਬਿਜਲੀ ਵਰਗਾ ਅਜਿਹਾ ਪ੍ਰਚੰਡ ਪ੍ਰਕਾਸ਼ ਹੈ, ਜਿਸ ਦੇ ਸਾਹਮਣੇ ਸੂਰਜ ਵੀ ਦੀਵੇ ਸਮਾਨ ਪ੍ਰਤੀਤ ਹੁੰਦਾ ਹੈ। ਪ੍ਰਭੂ ਕਿਤੇ ਦੂਰ ਨਹੀਂ, ਉਹ ਨੇੜੇ ਤੋਂ ਨੇੜੇ ਦਿਖਾਈ ਦਿੰਦਾ ਹੈ ਅਤੇ ਆਪਣੀ ਆਤਮਾ ਵਿਚ ਸਮਾਇਆ ਹੋਇਆ ਪ੍ਰਤੀਤ ਹੁੰਦਾ ਹੈ। ਨਾਮਦੇਵ ਜੀ ਕਹਿੰਦੇ ਹਨ ਕਿ ਸਤਿਗੁਰੂ ਦੀ ਕਿਰਪਾ ਨਾਲ ਮੈਨੂੰ ਸਹਿਜ ਅਵਸਥਾ ਪ੍ਰਾਪਤ ਹੋ ਗਈ ਹੈ। ਮੈਂ ਸਦਾ ਇਸ ਅਵਸਥਾ ਵਿਚ ਹੀ ਮਗਨ ਰਹਿੰਦਾ ਹਾਂ।

## ਅਪਨਾ ਪਯਾਂਨਾਂ ਰਾਮ

ਨਾਮਦੇਵ ਜੀ ਅਨੁਸਾਰ ਸੱਚਾ ਬਾਦਸ਼ਾਹ ਉਹੀ ਨਹੀਂ ਹੈ, ਜਿਹੜਾ ਮਾਇਆਵੀ ਦ੍ਰਿਸ਼ਟੀ ਤੋਂ ਧਨੀ ਹੋਵੇ। ਸੱਚਾ ਬਾਦਸ਼ਾਹ ਉਹ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਪ੍ਰੇਮ ਸਮਾਇਆ ਹੋਵੇ, ਭਾਵੇਂ ਉਹ ਦੁਨੀਆ ਦੀਆਂ ਨਜ਼ਰਾਂ ਵਿਚ ਭਿਖਾਰੀ ਹੀ ਕਿਉਂ ਨਾ ਹੋਵੇ:

ਅਪਨਾ ਪਯਾਂਨਾਂ ਰਾਮ ਅਪਨਾ ਪਯਾਂਨਾ। ਨਾਮਦੇਵ ਮੂਰਿਖ ਲੋਗ ਸਯਾਨਾ।[49]
ਜਬ ਹਮ ਹਿਰਦੈ ਪ੍ਰੀਤਿ ਬਿਚਾਰੀ। ਰਜਬਲ ਛਾਂਡਿ ਭਏ ਭਿਖਾਰੀ।[50]
ਜਬ ਹਰਿ ਕ੍ਰਿਪਾ ਕਰੀ ਹਮ ਜਾਂਨਾਂ। ਤਬ ਥਾ ਚੇਰਾ ਅਬ ਭਏ ਰਾਂਨਾਂ।
ਨਾਮਦੇਵ ਕਹੈ ਮੈਂ ਨਰਹਰ ਗਾਯਾ। ਪਦ ਸ਼ੋਜਤ ਪਰਮਾਰਥ ਪਾਯਾ।

—ਹਿੰਦੀ ਪਦਾਵਲੀ, ਪਦ 11

## ਦਾਸ ਅਨਿੰਨ ਮੇਰੋ ਨਿਜ ਰੂਪ॥

ਪ੍ਰਭੂ ਸਰਬ-ਸ਼ਕਤੀਮਾਨ ਹੈ, ਪਰ ਉਹ ਆਪਣੇ ਭਗਤਾਂ ਦੇ ਵੱਸ ਵਿਚ ਹੈ। ਉਹ ਕਹਿੰਦਾ ਹੈ ਕਿ ਮੇਰੇ ਭਗਤ ਮੇਰਾ ਹੀ ਰੂਪ ਹਨ। ਅਜਿਹੇ ਭਗਤਾਂ ਦੇ ਪਲ-ਭਰ ਦੇ ਦਰਸ਼ਨਾਂ ਨਾਲ ਸਰੀਰਿਕ, ਮਾਨਸਿਕ ਅਤੇ ਅਧਿਆਤਮਿਕ ਤਿੰਨਾਂ ਤਰ੍ਹਾਂ ਦੇ ਤਾਪ ਨਸ਼ਟ ਹੋ ਜਾਂਦੇ ਹਨ ਅਤੇ ਜੀਵ ਮਾਇਆ ਦੇ ਖੂਹ ਵਿੱਚੋਂ ਬਾਹਰ ਨਿਕਲ ਆਉਂਦਾ ਹੈ। ਪ੍ਰਭੂ ਕਹਿੰਦਾ ਹੈ: ਮੇਰੇ ਬੰਨ੍ਹੇ ਹੋਏ ਨੂੰ ਮੇਰਾ ਭਗਤ ਛੁਡਾ ਸਕਦਾ ਹੈ, ਪਰ ਆਪਣੇ ਭਗਤ ਦੇ ਬੰਨ੍ਹੇ ਹੋਏ ਨੂੰ ਮੈਂ ਨਹੀਂ ਛੁਡਾ ਸਕਦਾ; ਜੇ ਕਦੇ ਮੇਰਾ ਭਗਤ ਮੈਨੂੰ ਵੀ ਬੰਨ੍ਹ ਲਵੇ ਤਾਂ ਮੈਂ ਕੋਈ ਉਜ਼ਰ ਜਾਂ ਇਤਰਾਜ਼ ਨਹੀਂ ਕਰ ਸਕਦਾ। ਮੈਂ ਭਗਤਾਂ ਦੇ ਪ੍ਰੇਮ ਦਾ ਬੱਝਾ ਹੋਇਆ ਹਾਂ। ਮੈਂ ਸਭ ਜੀਵਾਂ ਦਾ ਜੀਵਨ ਹਾਂ, ਪਰ ਮੇਰਾ ਜੀਵਨ ਮੇਰੇ ਭਗਤ ਹਨ:

> ਦਾਸ ਅਨਿੰਨ ਮੇਰੋ ਨਿਜ ਰੂਪ॥[51]
> ਦਰਸਨ ਨਿਮਖ ਤਾਪ ਤ੍ਰਈ ਮੋਚਨ ਪਰਸਤ ਮੁਕਤਿ ਕਰਤ ਗ੍ਰਿਹ ਕੂਪ॥[52]
> ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥
> ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥
> ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥
> ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ॥

—ਆਦਿ ਗ੍ਰੰਥ, ਪੰ. 1252

## ਐਸੇ ਜਗਥੈਂ ਦਾਸ ਨਿਯਾਰਾ

ਇਸ ਪਦ ਵਿਚ ਨਾਮਦੇਵ ਜੀ ਕਈ ਉਪਮਾਵਾਂ ਦੁਆਰਾ ਇਹ ਭਾਵ ਦ੍ਰਿੜ੍ਹ ਕਰਵਾਉਣ ਦਾ ਜਤਨ ਕਰਦੇ ਹਨ ਕਿ ਕਿਸ ਤਰ੍ਹਾਂ ਪਰਮੇਸ਼ਰ ਦੇ ਪ੍ਰੇਮ ਦੁਆਰਾ ਮਨੁੱਖ ਵੀ ਪਰਮੇਸ਼ਰ ਦਾ ਰੂਪ ਬਣ ਜਾਂਦਾ ਹੈ। ਫਿਰ ਉਸ ਨੂੰ ਆਵਾਗਵਣ ਦੇ ਚੱਕਰ ਵਿਚ ਨਹੀਂ ਆਉਣਾ ਪੈਂਦਾ:

> ਐਸੇ ਜਗਥੈਂ ਦਾਸ ਨਿਯਾਰਾ।
> ਵੇਦ ਪੁਰਾਂਨ ਸੁਮ੍ਰਤ ਕਿਨ ਦੇਖੌ ਪੰਡਿਤ ਕਰਉ ਬਿਚਾਰਾ॥
> ਦਧਿ ਬਿਲੋਇ ਜੈਸੇ ਘ੍ਰਤ ਲੀਜੇ। ਬਹੁਰਿ ਨ ਐਕਠ ਥਾਈ॥[53]
> ਪਾਵਕ ਦਾਰ ਜਤਨ ਕਰਿ ਕਾਢਯਾ, ਬਹੁਰਿ ਨ ਦਾਰ ਸਮਾਈ॥[54]

ਪਾਰਸ ਪਰਸਿ ਲੋਹ ਜੈਸੇ ਕੰਚਨ, ਬਹੁਰਿ ਨ ਤ੍ਰਯੰਬਕ ਹੋਈ॥[55]
ਆਕ ਪਲਾਸ ਬੇਧੀਯਾ ਚੰਦਨ, ਕਾਸਟ ਕਹੈ ਨਹੀਂ ਕੋਈ॥[56]
ਜੇ ਜਨ ਰਾਮ ਨਾਮ ਰੰਗਿ ਰਾਤਾ, ਛਾਡਿ ਕਰਮ ਕੀ ਆਸਾ॥
ਤੇ ਜਨ ਰਾਮੈ ਰਾਮ ਸਮਾਨੈ, ਪ੍ਰਣਵਤ ਨਾਮਦੇਵ ਦਾਸਾ॥

—ਹਿੰਦੀ ਪਦਾਵਲੀ, ਪਦ 82

## ਹੋਇਆ ਜਦ ਪ੍ਰਭੂ ਨਾਲ ਮਿਲਨ

ਨਾਮਦੇਵ ਜੀ ਕਹਿੰਦੇ ਹਨ ਕਿ ਜਦੋਂ ਪ੍ਰੇਮ-ਰੂਪ, ਭਗਤੀ-ਰੂਪ ਅਤੇ ਗਿਆਨ-ਰੂਪ ਪ੍ਰਭੂ ਨਾਲ ਮਿਲਾਪ ਹੋਇਆ ਤਾਂ ਚੰਚਲ ਮਨ ਖਿਰ ਹੋ ਗਿਆ। ਹੁਣ ਮਨ ਸਦਾ ਪ੍ਰਭੂ ਦੇ ਧਿਆਨ ਵਿਚ ਮਗਨ ਰਹਿੰਦਾ ਹੈ। ਜਿਸ ਤਰ੍ਹਾਂ ਕੋਈ ਘੜਾ ਦਰਿਆ ਵਿਚ ਡੁੱਬਾ ਹੋਵੇ, ਉਸੇ ਤਰ੍ਹਾਂ ਸਭ ਜੀਵ ਪ੍ਰਭੂ ਵਿਚ ਸਮਾਏ ਹੋਏ ਹਨ ਅਤੇ ਪ੍ਰਭੂ ਸਭ ਵਿਚ ਸਮਾਇਆ ਹੋਇਆ ਹੈ:

ਹੋਇਆ ਜਦ ਪ੍ਰਭੂ ਨਾਲ ਮਿਲਨ,
ਥਿਰ ਹੋ ਗਿਆ ਚੰਚਲ ਮਨ।
ਪ੍ਰਭੂ ਵਿਚ ਸਮਾ ਕੇ,
ਮਗਨ ਰਹਿੰਦਾ ਹੈ ਮਨ, ਉਸ ਵਿਚ ਛਿਨ-ਛਿਨ।
ਪ੍ਰਭੂ ਹੈ ਵਿਰਾਗ, ਭਗਤੀ ਅਤੇ ਗਿਆਨ,
ਹੁਣ ਵਾਪਸ ਨਹੀਂ ਆਉਣਾ ਚਾਹੁੰਦਾ ਇਹ ਮਨ।
ਉਹ ਸਭ ਵਿਚ, ਸਭ ਉਸ ਵਿਚ ਹਨ ਏਦਾਂ,
ਘੜਾ ਨਦੀ ਵਿਚ, ਡੁੱਬਾ ਹੋਵੇ ਜਿੱਦਾਂ।
ਰੂਹ ਰੱਬ ਵਿਚ ਮਿਲ ਗਈ ਏਦਾਂ,
ਜਲ ਵਿਚ ਜਲ ਸਮਾਇਆ ਜਿੱਦਾਂ।
ਨਾਮਦੇਵ ਜਨਾਂ ਬਾਈ ਨੂੰ ਕਹਿੰਦਾ,
ਪ੍ਰਭੂ ਹੈ ਕੈਸਾ, ਕਹਾਂ ਮੈਂ ਕਿੱਦਾਂ?

*ਚਾਲਕ ਮਾਝੇਂ ਮਨ ਪਾਂਗੁਲ ਪੈਂ ਜਾਲੇਂ*
*ਸ਼੍ਰੀ ਨਾਮਦੇਵ ਗਾਥਾ, ਅਭੰਗ 355*

## ਜਿਨ ਪਾਇਆ ਤਿਨਹੀ ਲੁਕਾਇਆ

ਨਾਮਦੇਵ ਜੀ ਹੈਰਾਨੀ ਪ੍ਰਗਟ ਕਰਦੇ ਹਨ ਕਿ ਲੋਕ ਬਾਕੀ ਸਭ ਕੰਮ ਕਰਦੇ ਹਨ, ਪਰ ਮਨ ਨੂੰ ਥਿਰ ਕਰਨ ਦਾ ਯਤਨ ਨਹੀਂ ਕਰਦੇ ਜਦ ਕਿ ਅਸਲ ਲੋੜ ਮਨ ਨੂੰ ਨਿਹਚਲ ਕਰਨ ਦੀ ਹੈ। ਜਿਸ ਦਾ ਮਨ ਮੈਲਾ ਹੈ, ਉਹ ਬਾਹਰੋਂ ਕਿੰਨਾ ਵੀ ਨਿਰਮਲ ਹੋਣ ਦਾ ਯਤਨ ਕਰ ਲਵੇ, ਉਹ ਭਵ-ਸਾਗਰ ਤੋਂ ਪਾਰ ਨਹੀਂ ਹੋ ਸਕਦਾ। ਨਾਮਦੇਵ ਜੀ ਬਹੁਤ ਸਾਰੀਆਂ ਉਦਾਹਰਨਾਂ ਦੁਆਰਾ ਆਪਣਾ ਭਾਵ ਸਿੱਧ ਕਰਨ ਦਾ ਯਤਨ ਕਰਦੇ ਹਨ। ਆਪ ਸਮਝਾਉਂਦੇ ਹਨ ਕਿ ਹਰੀ ਦੇ ਧਿਆਨ ਦੁਆਰਾ ਸਹਿਜ-ਸਮਾਧੀ ਦੀ ਅਵਸਥਾ ਪ੍ਰਾਪਤ ਕਰਨੀ ਚਾਹੀਦੀ ਹੈ। ਜਿਨ੍ਹਾਂ ਦਾ ਪ੍ਰਭੂ ਨਾਲ ਮਿਲਾਪ ਹੋ ਜਾਂਦਾ ਹੈ, ਉਹ ਕਦੇ ਵੀ ਉਸ ਦਾ ਦਿਖਾਵਾ ਨਹੀਂ ਕਰਦੇ:

ਮਨ ਥਿਰ ਹੋਇ ਵਾ ਰੇ ਨ ਹੋਇ। ਐਸਾ ਚਿਹਨ ਕਰੈ ਸੰਸਾਰ ॥[57]
ਭੀਤਰਿ ਮੈਲਾ ਧੂਤਿਗ ਫਿਰੈ। ਕਯੂੰ ਉਤਰੈ ਭਵ ਪਾਰ ॥ ਟੇਕ ॥[58]
ਰੁਦ੍ਰਾਖ ਸਖਾ ਜਪ ਮਾਲਾ ਮੰਡੈ। ਤਾਕੌ ਮਰਮ ਨ ਜਾਨੈ ਕੋਈ।[59]
ਆਪ ਨ ਦੇਖੈ ਔਰ ਦਿਖਾਵੈ। ਕਪਟ ਮੁਕਤ ਕਯੋਂ ਹੋਈ ॥
ਸੀਂਗੀ ਜਟਾ ਬਿਭੂਤਿ ਲਗਾਵੈ। ਸੰਬਰ ਸਿਧ ਕਹਾਵੈ ਰੇ।[60]
ਨਾਥਨ ਬੋਲਖੈ ਮਰਮ ਨ ਜਾਨੈ। ਭਾਵ ਚੰਡਾਲੀ ਲਾਵੈ ॥[61]
ਬ੍ਰਹਮਾ ਪੜ੍ਹਿ ਗੁਣਿ ਬੇਦ ਸੁਨਾਵੈ। ਮਨ ਕੀ ਭ੍ਰਾਂਤਿ ਨ ਜਾਵੈ।
ਕਰਮ ਕਰੈ ਸੋ ਸੂਝੈ ਨਾਹੀਂ। ਬਹੁਤਕ ਕਰਮ ਕਰਾਈ ॥
ਮਾਸ ਦਿਵਸ ਲਗ ਰੋਜਾ ਸਾਧੈ। ਕਲਮਾਂ ਬਾਂਗ ਪੁਕਾਰੈ।
ਮਨਮੇਂ ਕਾਂਤੀ ਜੀਵ ਸੰਘਾਰੈ। ਨਾਂਵ ਅਲਹ ਕਾ ਸਾਰੈ ॥[62]
ਕੇਵਲ ਬ੍ਰਹਮ ਸੱਤਿ ਕਰਿ ਜਾਣਯਾਂ। ਸਹਜ ਸੁਨਿ ਮੈਂ ਧਯਾਯਾ ਰੇ।
ਪ੍ਰਣਵਤ ਨਾਮਦੇਵ ਗੁਰੁ ਪ੍ਰਸਾਦੈਂ। ਪਾਯਾ ਤਿਨਹੀ ਲੁਕਾਯਾ ਰੇ ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 64

## ਅੰਤਰਮੁਖ ਅਨੁਭਵ

ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਚਾਰਾਂ ਵੇਦਾਂ ਨੂੰ ਖੋਜ ਕੇ ਉਨ੍ਹਾਂ 'ਚੋਂ ਇਹ ਸਾਰ ਕੱਢਿਆ ਹੈ ਕਿ ਪ੍ਰਭੂ ਪ੍ਰੇਮ-ਰੂਪ ਹੈ। ਮੈਂ ਛੇ ਦਰਸ਼ਨਾਂ ਗਿਆਨੀਆਂ ਦੇ ਯਤਨਾਂ ਦਾ ਇਹ ਸਿੱਟਾ ਕਢਿਆ ਹੈ ਕਿ ਪ੍ਰਭੂ ਨਾਲ ਕੇਵਲ ਸੰਤਾਂ ਦੀ ਕਿਰਪਾ ਦੁਆਰਾ ਹੀ ਮਿਲਾਪ ਕੀਤਾ ਜਾ ਸਕਦਾ ਹੈ:

ਖੋਜ ਕੇ ਚਾਰੇ ਵੇਦ ਮੈਂ ਜਾਣ ਲਿਆ ਹੈ ਸਾਰ,
ਹੇ ਮਨ! ਸਮਝ ਲੈ ਤੂੰ, ਪ੍ਰੇਮ-ਰੂਪ ਹੈ ਉਹ ਕਰਤਾਰ।
ਛੇ ਦਰਸ਼ਨਾਂ ਦਾ ਮੰਥਨ ਕਰ ਕੇ,
ਯੱਗ ਕਰਤਾਵਾਂ ਦੇ ਯਤਨਾਂ ਦਾ ਮੈਂ ਕੱਢਿਆ ਇਹ ਸਾਰ,
ਨਾਮਾ ਕਹਿੰਦਾ ਸੰਤਾਂ ਦੀ ਕਿਰਪਾ ਨਾਲ,
ਮੈਂ ਜਾਣ ਲਿਆ ਕਰਤਾਰ।

*ਸ਼ੋਧੋਨਿਯਾਂ ਚਾਰੀ ਵੇਦ*

*ਸ਼੍ਰੀ ਨਾਮਦੇਵ ਗਾਥਾ, ਅਭੰਗ 2026*

## ਦੇਵਾ ਤੇਰੀ ਭਗਤਿ ਨ ਮੋ ਪੈ ਹੋਇ ਜੀ

ਇਸ ਪਦ ਵਿਚ ਬੇਸਹਾਰਾ ਜੀਵ ਦੀ ਅਵਸਥਾ ਉੱਤੇ ਪ੍ਰਕਾਸ਼ ਪਾਇਆ ਗਿਆ ਹੈ। ਨਾਮਦੇਵ ਜੀ ਨਿਰਬਲ ਜੀਵ ਵੱਲੋਂ ਪ੍ਰਾਰਥਨਾ ਕਰਦੇ ਹਨ: ਹੇ ਪ੍ਰਭੂ! ਮੇਰੇ ਵਿਚ ਤੇਰੀ ਭਗਤੀ ਕਰ ਸਕਣ ਦੀ ਸ਼ਕਤੀ ਨਹੀਂ ਹੈ। ਜਿਸ ਸੇਵਾ ਜਾਂ ਭਗਤੀ ਨਾਲ ਤੂੰ ਪ੍ਰਸੰਨ ਹੁੰਦਾ ਹੈਂ, ਮੈਨੂੰ ਉਸ ਦਾ ਗਿਆਨ ਨਹੀਂ ਹੈ। ਨਾ ਮੈਂ ਤੇਰਾ ਸਿਮਰਨ ਕਰਦਾ ਹਾਂ ਅਤੇ ਨਾ ਹੀ ਮੈਨੂੰ ਤੇਰੀ ਵਡਿਆਈ ਦਾ ਗਿਆਨ ਹੈ। ਸ੍ਰਿਸ਼ਟੀ ਦੇ ਸਭ ਜੀਵ ਤੇਰੇ ਤੋਂ ਹੀ ਉਤਪੰਨ ਹੋਏ ਹਨ ਅਤੇ ਤੂੰ ਹਰ ਜੀਵ ਵਿਚ ਸਮਾਇਆ ਹੋਇਆ ਹੈਂ। ਮਾਇਆ ਦੁਆਰਾ ਪੈਦਾ ਕੀਤੀ ਗਈ ਅਗਿਆਨਤਾ ਦੇ ਕਾਰਨ, ਤੂੰ ਸਰਬ-ਵਿਆਪਕ ਹੋਣ ਦੇ ਬਾਵਜੂਦ ਕਿਤੇ ਵੀ ਦਿਖਾਈ ਨਹੀਂ ਦਿੰਦਾ। ਮੈਂ ਮੌਤ ਤੋਂ ਬਾਅਦ ਦੇਵ-ਲੋਕ ਵਿਚ ਜਾਣ ਦਾ ਚਾਹਵਾਨ ਨਹੀਂ ਹਾਂ, ਮੈਂ ਤਾਂ ਜਿਊਂਦੇ-ਜੀ ਮੁਕਤੀ ਪ੍ਰਾਪਤ ਕਰਨੀ ਚਾਹੁੰਦਾ ਹਾਂ। ਤੇਰੇ ਦਰਸ਼ਨਾਂ ਤੋਂ ਬਿਨਾਂ ਮੈਂ ਬਹੁਤ ਦੁਖੀ ਹਾਂ। ਤੂੰ ਮੈਨੂੰ ਆਪਣੇ ਨਾਲ ਮਿਲਾ ਲੈ ਤਾਂ ਜੋ ਮੈਂ ਸਦਾ ਤੇਰੇ ਗੁਣ ਗਾਉਂਦਾ ਰਹਾਂ :

ਦੇਵਾ ਤੇਰੀ ਭਗਤਿ ਨ ਮੋ ਪੈ ਹੋਇ ਜੀ।[63]
ਜਿਹਿ ਸੇਵਾ ਸਾਹਿਬ ਭਲ ਮਾਨੈ। ਕਰਿਹੂੰ ਨ ਜਾਨੈ ਕੋਇ ਜੀ॥
ਸੁਮ੍ਰਿਤ ਕਥਾ ਹੋਇ ਨਹਿੰ ਮੋਪੈ। ਕਥੂੰ ਤ ਹੋਇ ਅਭਿਮਾਨ ਜੀ।[64]
ਜੋਈ ਜੋਈ ਕਥੂੰ ਉਲਟਿ ਮੋਹਿੰ ਬਾਂਧੈ। ਤ੍ਰਾਹਿ ਤ੍ਰਾਹਿ ਭਗਵਾਨ ਜੀ॥
ਜਾ ਮੈਂ ਸਕਲ ਜੀਵ ਕੀ ਉਤਪਤਿ। ਸਕਲ ਜੀਵ ਮੈਂ ਆਪ ਜੀ।
ਮਾਯਾ ਮੋਹ ਕਰਿ ਜਗਤ ਭੁਲਾਯਾ। ਘਟਿ ਘਟਿ ਵਯਾਪਕ ਬਾਪ ਜੀ॥

ਸੋ ਬੈਕੁੰਠ ਕਹੌਂ ਧੌਂ ਕੈਸੋ। ਪਯੰਡ ਪਰੇ ਜਹੰ ਜਾਈਯੇ।[65]
ਯਹੁ ਪਰਤੀਤਿ ਮੋਹਿੰ ਨਹਿੰ ਆਵੈ। ਜੀਵਨ ਮੁਕਤਿ ਨ ਪਾਈਯੇ॥
ਮੈਂ ਜਨ ਜੀਵ ਬ੍ਰਹਮ ਤੁਮ ਮਾਧੌ। ਵਿਨ ਦੇਖੇ ਦੁਖ ਪਾਈਯੇ।
ਰਾਖਿ ਸਮੀਪ ਕਹੈ ਜਨ ਨਾਮਾ। ਸੰਗਿ ਮਿਲਾ ਗੁਨ ਗਾਈਯੇ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 48

## ਆਨ ਨ ਜਾਨੌਂ ਦੇਵ ਨ ਦੇਵਾ

ਸੰਤ ਨਾਮਦੇਵ ਜੀ ਜੀਵਾਤਮਾ ਨੂੰ ਬਾਕੀ ਸਭ ਇਸ਼ਟਾਂ ਵਿੱਚੋਂ ਧਿਆਨ ਕੱਢ ਕੇ ਸਿਰਫ਼ ਇਕ ਪ੍ਰਭੂ ਦੀ ਸ਼ਰਨ ਲੈਣ ਅਤੇ ਉਹਦੀ ਭਗਤੀ ਕਰਨ ਦਾ ਉਪਦੇਸ਼ ਦਿੰਦੇ ਹਨ ਕਿਉਂਕਿ ਉਹ ਪ੍ਰਭੂ ਹੀ ਸਭ ਦੁੱਖਾਂ ਦਾ ਨਾਸ਼ ਕਰ ਕੇ, ਉਸ ਨੂੰ ਅਨੰਤ-ਅਪਾਰ ਅਨੰਦ ਦਾ ਭਾਗੀ ਬਣਾ ਸਕਦਾ ਹੈ:

ਆਨ ਨ ਜਾਨੌਂ ਦੇਵ ਨ ਦੇਵਾ। ਜਿਤ ਜਿਤ ਪ੍ਰਾਣ ਤਿਤ ਹੀ ਤੇਰੀ ਸੇਵਾ॥
ਤੂੰ ਸੁਖ ਸਾਗਰ ਆਗਰ ਦਾਤਾ। ਤੂੰ ਹੀ ਮੇਰੇ ਪ੍ਰਾਣ ਪਿਤਾ ਗੁਰ ਮਾਤਾ॥
ਨਾਮੌਂ ਭਣੈ ਮੇਰੇ ਸਭ ਕੁਛ ਸਾਂਈ। ਮਨਸਾ ਬਾਚਾ ਦੂਸਰ ਨਾਹੀਂ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 126

## ਰਾਂਮ ਸੋ ਨਾਮਾ ਨਾਮ ਸੋ ਰਾਂਮਾ

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੈਂ ਤੁਹਾਡਾ ਸੇਵਕ ਹਾਂ, ਤੁਸੀਂ ਮੇਰੇ ਸੁਆਮੀ ਹੋ। ਜਿਸ ਤਰ੍ਹਾਂ ਪੰਛੀ ਨੂੰ ਬਿਰਛ ਤੋਂ ਬਿਨਾਂ ਛਾਂ ਲਈ ਕੋਈ ਆਸਰਾ ਨਹੀਂ ਹੁੰਦਾ, ਮੈਨੂੰ ਤੁਹਾਡੇ ਬਿਨਾਂ ਕੋਈ ਆਸਰਾ ਨਹੀਂ। ਆਪ ਕਹਿੰਦੇ ਹਨ: ਮੈਂ ਪ੍ਰਭੂ ਦੀ ਭਗਤੀ ਦੁਆਰਾ ਹਉਮੈਂ ਦਾ ਨਾਸ਼ ਕਰ ਲਿਆ ਹੈ। ਇਸ ਤਰ੍ਹਾਂ ਮੈਂ ਉਸ ਵਿਚ ਸਮਾ ਕੇ ਉਸ ਦਾ ਹੀ ਰੂਪ ਹੋ ਗਿਆ ਹਾਂ:

ਰਾਂਮ ਸੋ ਨਾਮਾ ਨਾਮ ਸੋ ਰਾਂਮਾ। ਤੁਮ ਸਾਹਿਬ ਮੈਂ ਸੇਵਗ ਸਵਾਮਾਂ॥
ਹਰਿ ਸਰਵਰ ਜਨ ਤਰੰਗ ਕਹਾਵੈ। ਸੇਵਗ ਹਰਿ ਤਜਿ ਕਹੁੰ ਕਤ ਜਾਵੇ॥
ਹਰਿ ਤਰਵਰ ਜਨ ਪੰਸ਼ੀ ਛਾਯਾ। ਸੇਵਗ ਹਰਿਭਜਿ ਆਪ ਗਵਾਯਾ॥[66]
ਨਾਮਾ ਕਹੈ ਮੈਂ ਨਰਹਰਿ ਪਾਯਾ। ਰਾਮ ਰਮੇ ਰਮਿ ਰਾਮ ਸਮਾਯਾ॥

—ਹਿੰਦੀ ਪਦਾਵਲੀ, ਪਦ 7

## ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ

ਨਾਮਦੇਵ ਜੀ ਕਹਿੰਦੇ ਹਨ: ਕੋਈ ਪ੍ਰਭੂ ਨੂੰ ਨੇੜੇ ਦੱਸਦਾ ਹੈ, ਕੋਈ ਦੂਰ। ਇਹ ਉਸੇ ਤਰ੍ਹਾਂ ਹੈ, ਜਿਸ ਤਰ੍ਹਾਂ ਪਾਣੀ ਵਿਚ ਰਹਿਣ ਵਾਲੀ ਮੱਛੀ ਖਜੂਰ ਉੱਤੇ ਚੜ੍ਹਨ ਦਾ ਹਾਲ ਬਿਆਨ ਕਰ ਰਹੀ ਹੋਵੇ। ਨਾਮਦੇਵ ਜੀ ਕਹਿੰਦੇ ਹਨ: ਭਲਿਓ ਲੋਕੋ! ਵਿਅਰਥ ਦੇ ਵਾਦ-ਵਿਵਾਦ ਵਿਚ ਕਿਉਂ ਪੈਂਦੇ ਹੋ? ਜੋ ਪ੍ਰਭੂ ਨਾਲ ਮਿਲ ਜਾਂਦਾ ਹੈ, ਉਹਦੇ ਰਸ ਵਿਚ ਮਗਨ ਹੋ ਕੇ ਚੁੱਪ ਹੋ ਜਾਂਦਾ ਹੈ:

ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥[67]
ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥
ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥

—ਆਦਿ ਗ੍ਰੰਥ, ਪੰ. 718

## ਨਾਮ ਨ ਬਿਸਰੂੰ ਏਕੋ ਘੜੀ

ਨਾਮਦੇਵ ਜੀ ਕਹਿੰਦੇ ਹਨ ਕਿ ਜਦ ਤੋਂ ਮੈਂ ਹੋਸ਼ ਸੰਭਾਲੀ ਹੈ, ਮੈਂ ਕਦੇ ਪਲ-ਭਰ ਲਈ ਵੀ ਪ੍ਰਭੂ ਦਾ ਨਾਂ ਨਹੀਂ ਵਿਸਾਰਿਆ। ਜਿਸ ਨੂੰ ਪ੍ਰਭੂ ਦੇ ਨਾਮ ਤੋਂ ਸ਼ਰਮ ਆਉਂਦੀ ਹੈ, ਉਹਨੂੰ ਅੰਤ ਸਮੇਂ ਜਮਾਂ ਦੇ ਤਸੀਹੇ ਸਹਿਣੇ ਪੈਂਦੇ ਹਨ। ਆਪ ਕਹਿੰਦੇ ਹਨ ਕਿ ਹਰੀ ਦੇ ਨਾਮ ਨਾਲ ਮੇਰੇ ਪਾਪਾਂ ਦਾ ਨਾਸ਼ ਹੋ ਗਿਆ ਹੈ ਅਤੇ ਮੈਨੂੰ ਉਸ ਦੇ ਮਿਲਾਪ ਦਾ ਸੁਭਾਗ ਪ੍ਰਾਪਤ ਹੋ ਗਿਆ ਹੈ:

ਏਵਡੀ ਸੀ ਮੌਨੈ ਬੁਧਿ ਆਵਡੀ। ਨਾਮ ਨ ਬਿਸਰੂੰ ਏਕੋ ਘੜੀ।[68]
ਹਰਿ ਹਰਿ ਕਹਤਾਂ ਜੇ ਨਰ ਲਾਜੇ। ਜਮ ਕੀ ਡਾਂਗ ਤਿਨੈ ਸਿਰਿ ਬਾਜੈ॥
ਹਰਿ ਹਰਿ ਕਹਤਾਂ ਨ ਕੀਜੈ ਬਾਂਤਾਂ। ਗਯੋ ਪਾਪ ਜੇ ਪੋਤੈ ਹੁਤਾ॥[69]
ਨਾਮਦੇਵ ਕਹੈ ਮੈਂ ਹਰਿ ਹਰਿ ਮਨੌ। ਕਟੈ ਪਾਪ ਅਰੁ ਲਾਭ ਹੋਇ ਘਨੌ॥

—ਨਾਮਦੇਵ ਹਿੰਦੀ ਪਦਾਵਲੀ, ਪਦ 81

## ਜਪਿ ਰਾਮ ਨਾਮ ਨਰ ਲੈ ਪੂਰੀ

ਨਾਮਦੇਵ ਜੀ ਕਹਿੰਦੇ ਹਨ: ਰਾਮ-ਨਾਮ ਦੇ ਸਿਮਰਨ ਨਾਲ ਜੀਵ ਪੂਰੀ ਤਰ੍ਹਾਂ ਨਿਰਭਉ ਹੋ ਜਾਂਦਾ ਹੈ। ਨਾਮ ਦੁਆਰਾ ਪੱਥਰ ਬਣ ਚੁੱਕੀ ਅਹਿੱਲਿਆ ਦਾ ਉੱਧਾਰ

ਹੋ ਗਿਆ। ਰਾਮ-ਨਾਮ ਤੋਂ ਬਿਨਾਂ ਬਾਕੀ ਸਭ ਕੁਝ ਵਿਅਰਥ ਅਤੇ ਨਿਹਫਲ ਹੈ। ਮੈਂ ਤਨੋਂ-ਮਨੋਂ ਰਾਮ-ਨਾਮ ਦੀ ਸ਼ਰਨ ਲੈ ਲਈ ਹੈ:

ਜਪਿ ਰਾਂਮ ਨਾਂਮ ਨਰ ਲੈ ਪੁਰੀ। ਤਿਨਿ ਚਰਣੈਂ ਅਹਲਯਾ ਉਧਰੀ॥
ਰਾਂਮ ਨਾਂਮ ਮੇਰੇ ਹਿਰਦੇ ਲੇਖਿ। ਰਾਂਮ ਬਿਨਾਂ ਸਬ ਫੋਕਟ ਦੇਖਿ॥
ਜੇ ਬੋਲਿਯੇ ਤੌ ਕਹਿਯੇ ਰਾਂਮ। ਅਨੇਕ ਬਚਨ ਸੂੰ ਨਾਂਹੀਂ ਕਾਮ॥
ਨਾਂਮਾ ਭਣੈਂ ਮੇਰੈ ਯਹੀ ਨਾਂਉਂ। ਰਾਂਮ ਨਾਂਮ ਕੀ ਮੈ ਬਲਿ ਜਾਂਊਂ॥

—ਨਾਮਦੇਵ ਹਿੰਦੀ ਪਦਾਵਲੀ, ਪਦ 182

## ਨਾਰਾਂਇੰਣ ਸੂੰ ਮਨ ਨ ਰੰਜੈ

ਨਾਮਦੇਵ ਜੀ ਕਹਿੰਦੇ ਹਨ: ਮੇਰਾ ਪਾਪੀ ਮਨ ਪ੍ਰਭੂ ਦੀ ਭਗਤੀ ਵਿਚ ਨਹੀਂ ਲੱਗਦਾ। ਨਾ ਇਹ ਸੰਜਮ ਵਿਚ ਰਹਿੰਦਾ ਹੈ, ਨਾ ਹੀ ਇਸ ਵਿਚ ਪ੍ਰੇਮ-ਭਰੋਸਾ ਹੈ ਅਤੇ ਨਾ ਹੀ ਇਹ ਨਿਹਚਲ ਹੋ ਕੇ ਅੰਦਰ ਬੈਠਦਾ ਹੈ। ਅਗਿਆਨਤਾ ਦਾ ਸ਼ਿਕਾਰ ਹੋ ਕੇ ਇਹ ਅਨੇਕ ਤਰ੍ਹਾਂ ਦੇ ਕਰਮ-ਕਾਂਡਾਂ ਵਿਚ ਫਸ ਕੇ ਦੇਹੀ ਨੂੰ ਕਈ ਤਰ੍ਹਾਂ ਦੇ ਦੁੱਖ ਦੇ ਰਿਹਾ ਹੈ। ਇਹ ਪਰਾਈ ਨਿੰਦਿਆ ਕਰ ਕੇ ਪ੍ਰਸੰਨ ਹੁੰਦਾ ਹੈ ਅਤੇ ਸੱਚ ਨੂੰ ਛੱਡ ਕੇ ਝੂਠ ਦੇ ਪਿੱਛੇ ਭੱਜਾ ਫਿਰਦਾ ਹੈ। ਇਹਨੇ ਧਰਮ ਅਤੇ ਸ਼ਰਮ ਦੋਹਾਂ ਨੂੰ ਤਿਲਾਂਜਲੀ ਦੇ ਦਿੱਤੀ ਹੈ। ਇਹ ਤੀਰਥਾਂ ਉੱਤੇ ਜਾ ਕੇ ਇਸ਼ਨਾਨ ਕਰਦਾ ਹੈ, ਪਰ ਮਨ ਦੀਆਂ ਮੈਲਾਂ ਧੋਣ ਦਾ ਯਤਨ ਨਹੀਂ ਕਰਦਾ। ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਪ੍ਰਭੂ! ਜੀਵ ਅਗਿਆਨੀ ਹੈ। ਇਹਨੂੰ ਭਗਤੀ ਦੇ ਸੱਚੇ ਸਾਧਨ ਅਤੇ ਮਾਰਗ ਬਾਰੇ ਕੁਝ ਨਹੀਂ ਪਤਾ। ਤੁਸੀਂ ਕਿਰਪਾ ਕਰ ਕੇ ਇਹਨੂੰ ਭਗਤੀ ਦੇ ਸੱਚੇ ਮਾਰਗ ਦੀ ਸੋਝੀ ਬਖ਼ਸ਼ ਦਿਓ:

ਨਾਰਾਂਇੰਣ ਸੂੰ ਮਨ ਨ ਰੰਜੈ। ਸੰਜਮ ਚੂਕੈ ਅਰੁ ਬ੍ਰਤ ਖੰਡੈ॥
ਏਕਾਦਸੀ ਬ੍ਰਤ ਜੁਗਤਿ ਨ ਜਾਨੈਂ। ਚੰਚਲ ਚਿਤ ਮਨ ਥਿਰ ਨ ਧਰੈ॥
ਪੰਚ ਆਤਮਾਂ ਰਾਖਿ ਨ ਸਕਈ। ਰਾਂਮ ਦੋਸ਼ ਦੇ ਭੂਖ ਮਰੈ॥
ਪਰਨਿੰਦਿਆ ਜੁ ਆਪ ਪਰਗਾਸੈ। ਝੂਠੀ ਸਾਖਿ ਸਹਜਿ ਟਾਰੈ॥
ਪਰਤ੍ਰਿਯਾ ਸੂੰ ਰੰਮੈ ਰੈਣਿ ਦਿਨ। ਨੇਮ ਧਰਮ ਸਭੈ ਹਾਰੈ॥
ਜਲਹਰ ਪੈਸਿ ਪਖਾਲੈ ਕਾਯਾ। ਅੰਤਰਿ ਮੈਲ ਨ ਤਉ ਉਤਰੈ॥[70]
ਭਣੈ ਨਾਂਮਦੇਵ ਕਛੂ ਨ ਸੂਝੈ। ਪੂਜਾ ਕੌਨ ਦੇਵ ਕੀ ਕਰੈ॥

—ਨਾਮਦੇਵ ਹਿੰਦੀ ਪਦਾਵਲੀ, ਪਦ 103

## ਰਾਮ ਤਜਿ ਮੇਰੌ ਮਨ ਅਨਤ ਨ ਜਾਈ

ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਪਿਆਰੇ ਭਗਤੋ! ਪ੍ਰਭੂ ਬਾਰੇ ਵਾਦ-ਵਿਵਾਦ ਵਿਚ ਪੈਣ ਦੀ ਥਾਂ ਅੰਦਰੋਂ ਉਹ ਅਮੋਲਕ ਧਨ ਪ੍ਰਾਪਤ ਕਰਨ ਦਾ ਯਤਨ ਕਰੋ। ਆਪ ਕਹਿੰਦੇ ਹਨ: ਮੇਰਾ ਮਨ ਤਾਂ ਰਾਮ ਨਾਮ ਨੂੰ ਛੱਡ ਕੇ ਦੂਸਰੀ ਕਿਸੇ ਚੀਜ਼ ਵੱਲ ਜਾਣਾ ਪਸੰਦ ਨਹੀਂ ਕਰਦਾ। ਆਪ ਸਾਵਧਾਨ ਕਰਦੇ ਹਨ: ਭਰਾਵਾ! ਤੂੰ ਧਾਗੇ ਦੀ ਮਾਲਾ ਫੇਰ ਕੇ, ਜਿਸ ਪ੍ਰਭੂ ਨੂੰ ਮਿਲਨਾ ਚਾਹੁੰਦਾ ਹੈਂ, ਉਹ ਤਾਂ ਤੇਰੇ ਅੰਦਰ ਬੈਠਾ ਹੋਇਆ ਹੈ। ਤੂੰ ਜੀਵਨ ਦਾ ਬਹੁਤਾ ਹਿੱਸਾ ਪ੍ਰਭੂ ਦੀ ਭਗਤੀ ਬਿਨਾਂ ਨਸ਼ਟ ਕਰ ਲਿਆ ਹੈ, ਹੁਣ ਤਾਂ ਰਾਮ ਦਾ ਨਾਮ ਜਪ ਲੈ। ਸਾਰੀ ਤ੍ਰਿਲੋਕੀ ਵਿਚ ਸਿਰਫ਼ ਪ੍ਰਭੂ ਦਾ ਨਾਮ ਹੀ ਸਾਰ-ਪਦਾਰਥ ਹੈ। ਉਹਦੇ ਬਿਨਾਂ ਕੁਝ ਵੀ ਸੱਚਾ ਅਤੇ ਸਦੀਵੀ ਨਹੀਂ। ਪ੍ਰਭੂ ਦਾ ਨਾਮ ਹੀ ਸਭ ਦੁੱਖਾਂ ਨੂੰ ਦੂਰ ਕਰਨ ਵਾਲੀ ਸੰਜੀਵਨੀ ਬੂਟੀ ਹੈ। ਰਾਮ-ਨਾਮ ਤੋਂ ਬਿਨਾਂ ਪ੍ਰਭੂ ਨਾਲ ਮਿਲਾਪ ਦਾ ਕੋਈ ਦੂਜਾ ਸਾਧਨ ਨਹੀਂ। ਇਸ ਲਈ ਸਦਾ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਆਪ ਕਹਿੰਦੇ ਹਨ: ਮੈਂ ਪ੍ਰਭੂ ਦੇ ਨਾਮ ਦੇ ਸਿਮਰਨ ਨਾਲ ਭਵਸਾਗਰ ਤੋਂ ਪਾਰ ਹੋ ਗਿਆ ਹਾਂ। ਮੇਰੇ ਭਰਾਵਾ! ਜੇ ਤੂੰ ਵੀ ਪਾਰ ਜਾਣਾ ਚਾਹੁੰਦਾ ਹੈਂ ਤਾਂ ਪ੍ਰਭੂ ਦੇ ਨਾਮ ਨਾਲ ਜੁੜ ਜਾ, ਨਹੀਂ ਤਾਂ ਬਾਰ-ਬਾਰ ਜੰਮਣ-ਮਰਨ ਦੇ ਗੇੜ ਵਿਚ ਪਿਆ ਰਹੇਂਗਾ:

ਵਾਦ ਛਾਡਿ ਰੇ ਭਗਤਾ ਭਾਈ। ਹਰਿ ਸੀ ਤੈਂ ਨਿਧਿ ਪਾਈ॥[71]
ਰਾਮ ਤਜਿ ਮੇਰੌ ਮਨ ਅਨਤ ਨ ਜਾਈ॥
ਜਪਮਾਲਾ ਤਾਗੈ ਪੋਈ। ਸਰੀਰ ਅੰਤਰਿ ਹੈ ਸੋਈ॥
ਵਾਦਿ ਬਿਮੁਖ ਹਰਿ ਬਿਨ ਦਿਨ ਖੋਈ। ਰਾਮ ਨਾਮ ਜਪਿ ਲੋਈ॥[72]
ਪਰਮ ਤਤ ਹੈ ਸੋਈ। ਤੀਨਯੂੰ ਰੇ ਤ੍ਰਿਲੋਕ ਬਯਾਪੈ ਦੂਜੌ ਨਹੀਂ ਕੋਈ॥
ਸਜੀਵਨ ਮੂਰੀ ਸੋਈ ਨਟਾਰੰਭ ਸੰਗਿ ਗਾਈ॥[73]
ਰਾਮ ਨਾਮ ਬਿਨ ਨਾਹੀਂ ਆਨ ਉਪਾਈ॥
ਨਾਮਦੇਵ ਉਤਰਯੌ ਪਾਰ ਚੇਤੌ ਰੇ ਚੇਤਨਹਾਰ॥
ਹਰਿ ਕੀ ਭਗਤਿ ਬਿਨਾ ਔਤਰੋਗੇ ਬਾਰੰਬਾਰ॥

—ਨਾਮਦੇਵ ਹਿੰਦੀ ਪਦਾਵਲੀ, ਪਦ 89

## ਦੇਵਾ ਪਾਹਨ ਤਾਰੀਅਲੇ

ਨਾਮਦੇਵ ਜੀ ਬਹੁਤ ਸਾਰੀਆਂ ਪੁਰਾਣਿਕ ਕਥਾਵਾਂ ਦੇ ਆਧਾਰ ਤੇ ਇਹ ਵਿਚਾਰ ਪ੍ਰਗਟ ਕਰਦੇ ਹਨ ਕਿ ਜੀਵ ਦੀ ਹਾਲਤ ਕਿੰਨੀ ਵੀ ਨਿੱਘਰੀ ਹੋਈ ਕਿਉਂ ਨਾ

ਹੋਵੇ, ਪਰਮੇਸ਼ਰ ਦਇਆ-ਮਿਹਰ ਕਰ ਕੇ ਆਪਣੇ ਨਾਮ ਦੁਆਰਾ ਉਸ ਦਾ ਉੱਧਾਰ ਕਰ ਸਕਦਾ ਹੈ। ਆਪ ਕਹਿੰਦੇ ਹਨ: ਸ਼੍ਰੀ ਰਾਮ ਚੰਦਰ ਜੀ ਮਹਾਰਾਜ ਦੁਆਰਾ ਪੱਥਰਾਂ ਉੱਤੇ ਰਾਮ-ਰਾਮ ਲਿਖਣ ਨਾਲ ਪੱਥਰ ਪਾਣੀ ਉੱਤੇ ਤਰਨ ਲੱਗ ਗਏ। ਤੋਤੇ ਨੂੰ ਰਾਮ-ਨਾਮ ਜਪਾਉਣ ਵਾਲੀ ਗਣਿਕਾ ਦਾ ਉੱਧਾਰ ਹੋ ਗਿਆ। ਰਾਮ-ਨਾਮ ਦੁਆਰਾ ਕਰੂਪ ਕੁਬਜਾਂ, ਨੀਚ ਅਜਾਮਲ, ਸ਼੍ਰੀ ਕ੍ਰਿਸ਼ਨ ਜੀ ਦੇ ਚਰਨਾਂ ਉੱਤੇ ਤੀਰ ਚਲਾਉਣ ਵਾਲੇ ਸ਼ਿਕਾਰੀ, ਦਾਸੀ ਦੇ ਪੁੱਤਰ ਬਿਦਰ, ਨਿਰਧਨ ਸੁਦਾਮੇ, ਕੰਸ ਦੇ ਪਿਤਾ ਉਗਰ ਸੈਨ ਆਦਿ ਦਾ ਭਵ-ਸਾਗਰ ਤੋਂ ਪਾਰ-ਉਤਾਰਾ ਹੋ ਗਿਆ। ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਜਦ ਇਹੋ-ਜਿਹੇ ਸਭ ਲੋਕ ਤੇਰੀ ਦਇਆ ਨਾਲ ਤਰ ਗਏ ਹਨ ਤਾਂ ਬੇਸ਼ਕ ਮੈਂ ਤਪਹੀਣ, ਕੁੱਲ-ਹੀਣ ਅਤੇ ਕਰਮ-ਹੀਣ ਹਾਂ, ਫਿਰ ਵੀ ਮੈਨੂੰ ਪੂਰਾ ਭਰੋਸਾ ਹੈ ਕਿ ਮੈਂ ਤੇਰੀ ਦਇਆ-ਮਿਹਰ ਨਾਲ ਭਵਸਾਗਰ ਤੋਂ ਪਾਰ ਹੋ ਜਾਵਾਂਗਾ:

ਦੇਵਾ ਪਾਹਨ ਤਾਰੀਅਲੇ॥ ਰਾਮ ਕਹਤ ਜਨ ਕਸ ਨ ਤਰੇ॥
ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ॥
ਚਰਨ ਬਧਿਕ ਜਨ ਤੇਊ ਮੁਕਤਿ ਭਏ॥ ਹਉ ਬਲਿ ਬਲਿ ਜਿਨ ਰਾਮ ਕਹੇ॥
ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ॥
ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ॥

—ਆਦਿ ਗ੍ਰੰਥ, ਪੰ. 345

## ਹਰਿ ਹਰਿ ਕਰਤ ਮਿਟੇ ਸਭਿ ਭਰਮਾ

ਇਸ ਪਦ ਵਿਚ ਆਪ ਸਮਝਾ ਰਹੇ ਹਨ ਕਿ ਹਰੀ ਦਾ ਨਾਮ ਹੀ ਸਭ ਤੋਂ ਉੱਤਮ ਕਰਮ ਹੈ, ਇਹੀ ਸਭ ਤੋਂ ਉੱਤਮ ਧਰਮ ਹੈ। ਹਰੀ ਦਾ ਨਾਮ ਅੰਨ੍ਹੇ ਦੀ ਡੰਗੋਰੀ ਹੈ ਅਤੇ ਭਵ-ਜਲ ਤੋਂ ਪਾਰ-ਉਤਾਰੇ ਦਾ ਇੱਕੋ-ਇੱਕ ਸੱਚਾ ਸਾਧਨ ਹੈ। ਹਰੀ ਨੇ ਆਪਣਾ ਨਾਮ ਜਪਣ ਵਾਲੇ ਪ੍ਰਹਿਲਾਦ ਭਗਤ ਦੀ ਰੱਖਿਆ ਕਰਨ ਲਈ ਹਰਨਾਕਸ਼ ਦਾ ਨਾਸ਼ ਕਰ ਦਿੱਤਾ। ਹਰੀ ਦੇ ਨਾਮ ਦੁਆਰਾ ਦੁਰਾਚਾਰੀ ਅਜਾਮਲ ਬੈਕੁੰਠ-ਧਾਮ ਵਿਚ ਪਹੁੰਚ ਗਿਆ ਅਤੇ ਗਨਿਕਾ ਦਾ ਪਾਰ-ਉਤਾਰਾ ਹੋ ਗਿਆ। ਪ੍ਰਭੂ ਨੇ ਦ੍ਰੋਪਦੀ ਅਤੇ ਸਿਲ ਬਣ ਚੁੱਕੀ ਅਹਿਲਿਆ ਦਾ ਉੱਧਾਰ ਕਰ ਦਿੱਤਾ। ਹਰੀ ਨੇ ਆਪਣੇ ਭਗਤਾਂ ਨੂੰ ਦੁੱਖ ਦੇਣ ਵਾਲੇ ਕੰਸ ਦਾ ਨਾਸ਼ ਕਰ ਦਿੱਤਾ ਅਤੇ ਆਪਣੀ ਦਇਆ ਨਾਲ ਕਾਲੀਨਾਗ ਦਾ ਉੱਧਾਰ ਕਰ ਦਿੱਤਾ। ਨਾਮਦੇਵ ਜੀ ਕਹਿੰਦੇ ਹਨ ਕਿ ਹਰੀ ਦਾ ਨਾਮ ਜੀਵ ਨੂੰ ਹਰ ਪ੍ਰਕਾਰ ਦੇ ਸੰਕਟ ਤੋਂ ਛੁਡਾ ਕੇ ਉਸ ਦਾ ਉੱਧਾਰ ਕਰਨ ਦੇ ਸਮਰੱਥ ਹੈ:

ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ॥
ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ॥
ਹਰਏ ਨਮਸਤੇ ਹਰਏ ਨਮਹ॥ ਹਰਿ ਹਰਿ ਕਰਤ ਨਹੀ ਦੁਖੁ ਜਮਹ॥
ਹਰਿ ਹਰਨਾਕਸ ਹਰੇ ਪਰਾਨ॥ ਅਜੈਮਲ ਕੀਓ ਬੈਕੁੰਠਹਿ ਥਾਨ॥
ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥
ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥
ਸਿਮਰਨ ਦ੍ਰੋਪਦ ਸੁਤ ਉਧਰੀ॥ ਗਊਤਮ ਸਤੀ ਸਿਲਾ ਨਿਸਤਰੀ॥
ਕੇਸੀ ਕੰਸ ਮਥਨੁ ਜਿਨਿ ਕੀਆ॥ ਜੀਅ ਦਾਨੁ ਕਾਲੀ ਕਉ ਦੀਆ॥
ਪ੍ਰਣਵੈ ਨਾਮਾ ਐਸੋ ਹਰੀ॥ ਜਾਸੁ ਜਪਤ ਭੈ ਅਪਦਾ ਟਰੀ॥

—ਆਦਿ ਗ੍ਰੰਥ, ਪੰ. 874

## ਮੋ ਕਉ ਤਾਰਿ ਲੇ ਰਾਮਾ ਤਾਰਿ ਲੇ

ਨਾਮਦੇਵ ਜੀ ਬੇਨਤੀ ਕਰਦੇ ਹਨ: ਹੇ ਪ੍ਰਭੂ! ਮੈਂ ਤੇਰਾ ਅਗਿਆਨੀ ਬਾਲਕ ਹਾਂ, ਤੂੰ ਮੇਰਾ ਉੱਧਾਰ ਕਰ ਦੇ। ਆਪ ਕਹਿੰਦੇ ਹਨ ਕਿ ਸਤਿਗੁਰੂ ਦੀ ਦਇਆ ਨਾਲ ਮੈਨੂੰ ਉਹ ਜੁਗਤੀ ਪ੍ਰਾਪਤ ਹੋ ਗਈ ਹੈ, ਜਿਸ ਨਾਲ ਜੀਵ ਮਨੁੱਖ ਤੋਂ ਦੇਵਤਾ ਬਣ ਜਾਂਦਾ ਹੈ। ਆਪ ਅਰਦਾਸ ਕਰਦੇ ਹਨ: ਹੇ ਪ੍ਰਭੂ! ਜਿਸ ਤਰ੍ਹਾਂ ਤੂੰ ਧ੍ਰੂ ਅਤੇ ਨਾਰਦ ਦਾ ਉੱਧਾਰ ਕਰ ਦਿੱਤਾ, ਮੇਰਾ ਵੀ ਪਾਰ-ਉਤਾਰਾ ਕਰ ਦੇ:

ਮੋ ਕਉ ਤਾਰਿ ਲੇ ਰਾਮਾ ਤਾਰਿ ਲੇ॥
ਮੈ ਅਜਾਨੁ ਜਨੁ ਤਰਿਬੇ ਨ ਜਾਨਉ ਬਾਪ ਬੀਠੁਲਾ ਬਾਹ ਦੇ॥
ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ॥
ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ॥
ਜਹਾ ਜਹਾ ਧੂਅ ਨਾਰਦੁ ਟੇਕੇ ਨੈਕੁ ਟਿਕਾਵਹੁ ਮੋਹਿ॥
ਤੇਰੇ ਨਾਮ ਅਵਿਲੰਬਿ ਬਹੁਤੁ ਜਨ ਉਧਰੇ ਨਾਮੇ ਕੀ ਨਿਜ ਮਤਿ ਏਹ॥

—ਆਦਿ ਗ੍ਰੰਥ, ਪੰ. 873

## ਹਰਿ ਕਾ ਨਾਮੁ ਨਿਤ ਨਿਤਹਿ ਲੀਜੈ

ਨਾਮਦੇਵ ਜੀ ਸਮਝਾਉਂਦੇ ਹਨ ਕਿ ਕੋਈ ਵੀ ਦੂਸਰਾ ਸਾਧਨ ਪ੍ਰਭੂ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ। ਭਾਵੇਂ ਕੋਈ ਵਿਅਕਤੀ ਉਲਟਾ ਲਮਕ ਕੇ ਬਨਾਰਸ

ਵਿਚ ਤਪ ਕਰ ਲਵੇ, ਅਸ਼ਵਮੇਧ ਯੱਗ ਕਰ ਲਵੇ, ਭਾਰੀ ਮਾਤਰਾ ਵਿਚ ਸੋਨੇ ਦਾ ਦਾਨ ਕਰ ਲਵੇ, ਸਭ ਤੋਂ ਉੱਤਮ ਤੀਰਥਾਂ ਦਾ ਇਸ਼ਨਾਨ ਕਰ ਲਵੇ ਜਾਂ ਹਿਮਾਲਿਆ ਦੀਆਂ ਬਰਫ਼ਾਂ ਵਿਚ ਤਪੱਸਿਆ ਕਰ ਲਵੇ, ਪਰਮੇਸ਼ਰ ਦੇ ਨਾਮ ਦੀ ਅਰਾਧਨਾ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ। ਪ੍ਰਭੂ ਦਾ ਨਾਮ ਅਮਰ-ਜੀਵਨ ਪ੍ਰਦਾਨ ਕਰਨ ਵਾਲਾ ਅੰਮ੍ਰਿਤ ਹੈ, ਇਸ ਲਈ ਬਿਨਾਂ ਢਿੱਲ ਕਰਨ ਦੇ ਲਿਵ ਨਾਮ ਨਾਲ ਜੋੜਨ ਦਾ ਯਤਨ ਕਰਨਾ ਚਾਹੀਦਾ ਹੈ:

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ
ਗੋਮਤੀ ਸਹਸ ਗਊ ਦਾਨੁ ਕੀਜੈ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ
ਗਾਰੈ ਰਾਮ ਨਾਮ ਸਰਿ ਤਊ ਨ ਪੂਜੈ॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ
ਐਸੋ ਦਾਨੁ ਨਿਤ ਨਿਤਹਿ ਕੀਜੈ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ
ਰਾਮ ਨਾਮ ਸਰਿ ਤਊ ਨ ਪੂਜੈ॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ
ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ
ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥

—ਆਦਿ ਗ੍ਰੰਥ, ਪੰ. 973

## ਰਾਂਮ ਨਾਂਮ ਖੇਤੀ ਰਾਂਮ ਨਾਂਮ ਬਾਰੀ

ਨਾਮਦੇਵ ਜੀ ਕਹਿੰਦੇ ਹਨ: ਕਿਸਾਨ ਲਈ ਖੇਤੀਬਾੜੀ ਹੀ ਆਮਦਨ ਦਾ ਇੱਕੋ-ਇੱਕ ਸਾਧਨ ਹੁੰਦੀ ਹੈ, ਉਸੇ ਤਰ੍ਹਾਂ ਸੰਤਾਂ ਲਈ ਪਰਮਾਰਥ ਦਾ ਧਨ ਕਮਾਉਣ ਦਾ ਇੱਕੋ-ਇੱਕ ਸਾਧਨ ਨਾਮ ਦੀ ਕਮਾਈ ਹੈ। ਰਾਮ-ਨਾਮ ਦੇ ਧਨ ਦੀ ਮਹਿਮਾ ਅਪਾਰ

ਹੈ। ਇਸ ਨੂੰ ਨਾ ਚੋਰ ਚੁਰਾ ਸਕਦਾ ਹੈ, ਨਾ ਹੀ ਇਹਨੂੰ ਕਦੇ ਜੰਗਾਲ ਲੱਗ ਸਕਦਾ ਹੈ। ਉਹ ਪ੍ਰਭੂ ਦਸਾਂ-ਦਿਸ਼ਾਵਾਂ ਵਿਚ ਵਿਆਪਕ ਹੈ। ਉਹਦਾ ਸੰਤਾਂ ਅਤੇ ਗੁਰਮੁਖਾਂ ਦੇ ਹਿਰਦੇ ਵਿਚ ਵਾਸਾ ਹੈ, ਪਰ ਉਹ ਮਨਮੁਖਾਂ ਨੂੰ ਬਹੁਤ ਦੂਰ ਪ੍ਰਤੀਤ ਹੁੰਦਾ ਹੈ। ਨਾਮਦੇਵ ਜੀ ਕਹਿੰਦੇ ਹਨ: ਮੈਂ ਸਭ ਵਾਦ-ਵਿਵਾਦ ਛੱਡ ਕੇ ਸਿਰਫ਼ ਇਕ ਪ੍ਰਭੂ ਅਤੇ ਉਸ ਦੇ ਨਾਮ ਦੀ ਭਗਤੀ ਵਿਚ ਲੱਗ ਗਿਆ ਹਾਂ:

ਰਾਂਮ ਨਾਂਮ ਖੇਤੀ ਰਾਂਮ ਨਾਂਮ ਬਾਰੀ। ਹਮਾਰੈ ਧਨ ਬਾਬਾ ਬਨਵਾਰੀ॥ ਟੇਕ॥
ਯਾ ਧਨ ਕੀ ਦੇਖਹੁ ਅਧਿਕਾਈ। ਤਸਕਰ ਹਰੈ ਨ ਲਾਗੈ ਕਾਈ॥[74]
ਦਹਦਿਸਿ ਰਾਮ ਰਹਯਾ ਭਰਪੂਰਿ। ਸੰਤਨਿ ਨੀਯਰੈ ਸਾਕਤ ਦੂਰਿ॥[75]
ਨਾਮਦੇਵ ਕਹੈ ਮੇਰੇ ਕ੍ਰਿਸਨ ਸੋਈ। ਕੂੰਤ ਮਸਾਹਤਿ ਕਰੈ ਨ ਕੋਈ॥[76]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 2

## ਮਾਈ ਤੂੰ ਮੇਰੈ ਬਾਪ ਤੂੰ

ਸੰਤ ਨਾਮਦੇਵ ਜੀ ਕਹਿੰਦੇ ਹਨ ਕਿ ਪ੍ਰਭੂ ਹੀ ਮੇਰਾ ਮਾਤਾ-ਪਿਤਾ ਅਤੇ ਸੱਚਾ ਰਿਸ਼ਤੇਦਾਰ ਹੈ। ਉਹੀ ਮੇਰੇ ਲਈ ਭਵ-ਸਾਗਰ ਤੋਂ ਪਾਰ ਜਾਣ ਵਾਲੀ ਬੇੜੀ ਹੈ ਅਤੇ ਇਹ ਬੇੜੀ ਸਾਧੂ ਦੀ ਸੰਗਤ ਦੁਆਰਾ ਸਹਿਜੇ ਹੀ ਭਵ-ਸਾਗਰ ਤੋਂ ਪਾਰ ਚਲੀ ਜਾਂਦੀ ਹੈ:

ਮਾਈ ਤੂੰ ਮੇਰੈ ਬਾਪ ਤੂੰ। ਕੁਟੁੰਬੀ ਮੇਰਾ ਬੀਠਲਾ॥ ਟੇਕ॥
ਹਰਿ ਹੈਂ ਹਮਚੀ ਨਾਵ ਰੀ। ਹਰਿ ਉਤਾਰੈ ਪੈਲੀ ਤਿਰੀ॥[77]
ਸਾਧ ਸੰਗਤਿ ਮਿਲਿ ਖੇਈ ਚਾਰ। ਕੇਸੌ ਨਾਮਦੇਵ ਚਾ ਦਾਤਾਰ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 34

## ਜੌ ਬੋਲੈ ਤੌ ਰਾਮਹਿੰ ਬੋਲਿ

ਨਾਮਦੇਵ ਜੀ ਉਪਦੇਸ਼ ਦਿੰਦੇ ਹਨ ਕਿ ਜੀਭਾ ਦੁਆਰਾ ਵੀ ਸਦਾ ਪਰਮੇਸ਼ਰ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ ਅਤੇ ਹਿਰਦੇ ਉੱਤੇ ਵੀ ਉਸ ਦਾ ਨਾਮ ਲਿਖ ਲੈਣਾ ਚਾਹੀਦਾ ਹੈ। ਉਸ ਤੋਂ ਬਿਨਾਂ ਬਾਕੀ ਕੁਝ ਕਹਿਣਾ, ਕਰਨਾ ਵਿਅਰਥ ਹੈ:

ਜੌ ਬੋਲੈ ਤੌ ਰਾਮਹਿੰ ਬੋਲਿ। ਨਹੀਂ ਤਰ ਬਦਨ ਕਪਾਟ ਨ ਖੋਲਿ॥ ਟੇਕ॥
ਜੇ ਬੋਲਿਯੇ ਤੋ ਕਹਿਯੇ ਰਾਂਮ। ਆਨ ਬਕਨ ਸੌਂ ਨਾਹੀਂ ਕਾਮ॥
ਰਾਮ ਨਾਮ ਮੇਰੇ ਹਿਰਦੈ ਲੇਖ। ਰਾਮ ਬਿਨਾ ਸਬ ਫੋਕਟ ਦੇਖ॥
ਨਾਮਦੇਵ ਕਹੈ ਮੇਰੇ ਏਕੈ ਨਾਉਂ। ਰਾਮਨਾਮ ਕੀ ਮੈਂ ਬਲਿ ਜਾਉਂ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 119

## ਰਾਮਨਾਂਮ ਮੇਰੇ ਪੂੰਜੀ ਧਨਾਂ

ਨਾਮਦੇਵ ਜੀ ਕਹਿੰਦੇ ਹਨ: ਮੇਰੇ ਲਈ ਪ੍ਰਭੂ ਦਾ ਨਾਮ ਹੀ ਸੱਚਾ ਧਨ ਹੈ। ਮੈਂ ਇਹ ਸੱਚੀ ਪੂੰਜੀ ਇਕੱਠੀ ਕਰਨ ਵਿਚ ਲੱਗਾ ਹੋਇਆ ਹਾਂ। ਜਿਸ ਵਿਅਕਤੀ ਕੋਲ ਨਾਮ ਹੈ, ਉਹ ਦੁਨੀਆ ਦਾ ਸਭ ਤੋਂ ਵੱਡਾ ਧਨੀ ਹੈ, ਦੂਸਰਾ ਕੋਈ ਸ਼ਾਹੂਕਾਰ ਉਹਦਾ ਮੁਕਾਬਲਾ ਨਹੀਂ ਕਰ ਸਕਦਾ। ਦੁਨੀਆ ਦੀ ਧਨ-ਦੌਲਤ ਬਿਰਛ ਦੀ ਛਾਂ ਸਮਾਨ ਹੈ। ਨਾਮ ਦੀ ਸੱਚੀ ਦੌਲਤ ਨੂੰ ਨਾ ਅੱਗ ਸਾੜ ਸਕਦੀ ਹੈ, ਨਾ ਹੀ ਇਸ ਨੂੰ ਘੁਣ ਜਾਂ ਜੰਗਾਲ ਲੱਗਦਾ ਹੈ। ਨਾ ਇਹਨੂੰ ਚੋਰ ਚੁਰਾ ਸਕਦਾ ਹੈ ਅਤੇ ਨਾ ਹੀ ਰਾਜਾ ਸਜ਼ਾ ਦੇ ਕੇ ਇਹਨੂੰ ਖੋਹ ਸਕਦਾ ਹੈ। ਇਹ ਅਦਭੁਤ, ਅਨੂਪਮ ਦੌਲਤ ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ ਹੈ। ਇਹ ਉਸ ਦਿਆਲੂ ਪ੍ਰਭੂ ਦੀ ਕਿਰਪਾ ਨਾਲ ਪ੍ਰਾਪਤ ਹੁੰਦੀ ਹੈ:

ਰਾਮਨਾਂਮ ਮੇਰੇ ਪੂੰਜੀ ਧਨਾਂ। ਤਾ ਪੂੰਜੀ ਮੇਰੌ ਲਾਗੌ ਮਨਾ॥
ਯਹੁ ਪੂੰਜੀ ਹੈ ਅਗਮ ਅਪਾਰ। ਐਸਾ ਕੋਈ ਨ ਸਾਹੂਕਾਰ॥
ਸਾਹ ਕੀ ਪੂੰਜੀ ਆਵੈ ਜਾਇ। ਕਬਹੂੰ ਆਵੈ ਮੂਲ ਗੰਵਾਇ॥
ਜਾਰੀ ਜਰੈ ਨ ਕਾਈ ਖਾਇ। ਰਾਜਾ ਡੰਡੈ ਨ ਚੋਰ ਲੈ ਜਾਇ॥
ਅਲਖ ਨਿਰੰਜਨ ਦੀਨ ਦਯਾਲਾ॥ ਨਾਮਦੇਵ ਕੌ ਧਨ ਸ਼੍ਰੀਗੋਪਾਲਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 127

## ਐਸੇ ਰਾਮਹਿੰ ਜਾਨੌਂ ਰੇ ਭਾਈ

ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਮੇਰੇ ਭਰਾਵਾ! ਤੂੰ ਰਾਮ-ਨਾਮ ਨਾਲ ਲਿਵ ਜੋੜ ਲੈ। ਜਿਸ ਤਰ੍ਹਾਂ ਭ੍ਰਿੰਗੀ ਆਪਣੇ ਧਿਆਨ ਨਾਲ ਕੀੜੇ ਨੂੰ ਭ੍ਰਿੰਗੀ ਹੀ ਬਣਾ ਲੈਂਦਾ

ਹੈ, ਇਸੇ ਤਰ੍ਹਾਂ ਰਾਮ ਨਾਲ ਲਿਵ ਜੋੜਿਆਂ ਤੂੰ ਉਸ ਦਾ ਹੀ ਰੂਪ ਹੋ ਜਾਵੇਂਗਾ। ਉਹ ਪਰਮੇਸ਼ਰ ਜੋ ਤਿੰਨਾਂ ਗੁਣਾਂ ਤੋਂ ਪਰੇ ਹੈ, ਸਰਬ-ਵਿਆਪਕ ਅਤੇ ਅੰਤਰਜਾਮੀ ਹੈ। ਉਹ ਜੜ ਅਤੇ ਚੇਤਨ ਸਭ ਦੇ ਅੰਦਰ ਸਮਾਨ-ਰੂਪ ਵਿਚ ਸਮਾਇਆ ਹੋਇਆ ਹੈ। ਨਾਮਦੇਵ ਜੀ ਕਹਿੰਦੇ ਹਨ: ਉਹ ਪਰਮੇਸ਼ਰ ਹੀ ਮੇਰਾ ਸੱਚਾ ਸਕਾ-ਸੰਬੰਧੀ ਹੈ ਅਤੇ ਉਸ ਦਾ ਨਾਮ ਹੀ ਮੇਰੇ ਲਈ ਸਭ ਸੁਖਾਂ ਦਾ ਭੰਡਾਰ ਹੈ:

ਐਸੇ ਰਾਮਹਿਂ ਜਾਨੌ ਰੇ ਭਾਈ। ਜੈਸੇ ਭ੍ਰਿੰਗੀ ਕੀਟ ਰਹੈ ਲਯੌ ਲਾਈ॥ ਟੇਕ॥
ਸਰਬ ਰੂਪ ਸਰਬੇਸਰ ਸਵਾਮੀ। ਤ੍ਰਿਗੁਣ ਰਹਤ ਦੇਵ ਅੰਤਰ ਜਾਮੀ॥[78]
ਥਾਵਰ ਜੰਗਮ ਕੀਟ ਪਤੰਗਾ। ਸਤਿ ਰਾਮ ਸਬਹਿਨ ਕੇ ਸੰਗਾ॥
ਨਾਮਾ ਕਹੈ ਮੇਰੇ ਬੰਧ ਨ ਭਾਈ। ਰਾਮਨਾਮ ਮੈਂ ਨੌ ਨਿਧਿ ਪਾਈ॥

—ਸੰਤ ਨਾਮਦੇਵ ਪਦਾਵਲੀ, ਪਦ 57

## ਐਸੇ ਰਾਮ ਐਸੇ ਹੇਰੌਂ

ਨਾਮਦੇਵ ਜੀ ਕਹਿੰਦੇ ਹਨ: ਮੈਂ ਸਦਾ ਪਰਮੇਸ਼ਰ ਦੇ ਨਾਮ ਵਿਚ ਲੀਨ ਰਹਿੰਦਾ ਹਾਂ। ਜਿਸ ਤਰ੍ਹਾਂ ਕਾਮੀ ਦਾ ਧਿਆਨ ਪਰ-ਨਾਰੀ ਵਿਚ ਹੁੰਦਾ ਹੈ, ਜੁਆਰੀ ਦਾ ਕੌਡਾਂ ਵਿਚ, ਚੌਪੜ ਖੇਡਣ ਵਾਲੇ ਦਾ ਪਾਸੇ ਵਿਚ ਅਤੇ ਸੁਨਿਆਰੇ ਦਾ ਸੋਨੇ ਵਿਚ ਹੁੰਦਾ ਹੈ, ਮੇਰਾ ਧਿਆਨ ਸਦਾ ਪਰਮੇਸ਼ਰ ਵਿਚ ਰਹਿੰਦਾ ਹੈ।

ਐਸੇ ਰਾਮ ਐਸੇ ਹੇਰੌਂ। ਰਾਮ ਛਾਂਡਿ ਚਿਤ ਅਨਤ ਨ ਫੇਰੌਂ॥ ਟੇਕ॥[79]
ਜਿਉਂ ਵਿਖਈ ਹੇਰੈ ਪਰਨਾਰੀ। ਕੌਡਾ ਡਾਰਤ ਫਿਰੈ ਜੁਵਾਰੀ॥[80]
ਜਿਉਂ ਪਾਸਾ ਡਾਰੈ ਪਸਵਾਰਾ। ਸੋਨਾ ਘੜਤਾ ਰਹੈ ਸੋਨਾਰਾ॥[81]
ਜਤ੍ਰ ਜਾਊਂ ਤਤ੍ਰ ਤੂ ਹੀ ਰਾਮਾ। ਚਿਤ ਚਿਉਂਟਯਾ ਪ੍ਰਣਵੈ ਨਾਮਾ॥[82]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 58

## ਪਾਂਣੀਯਾਂ ਬਿਨ ਮੀਨ ਤਲਫੈ

ਨਾਮਦੇਵ ਜੀ ਕਹਿੰਦੇ ਹਨ: ਜਿਸ ਤਰ੍ਹਾਂ ਪਾਣੀ ਤੋਂ ਬਿਨਾਂ ਮੱਛੀ ਅਤੇ ਵੱਛੇ ਤੋਂ ਬਿਨਾਂ ਗਊ ਤੜਫਦੀ ਹੈ, ਉਸੇ ਤਰ੍ਹਾਂ ਰਾਮ-ਨਾਮ ਤੋਂ ਬਿਨਾਂ ਮੇਰਾ ਮਨ ਤੜਫਦਾ

ਹੈ। ਜਿਸ ਤਰ੍ਹਾਂ ਵੱਛਾ ਆਪਣੀ ਮਾਂ ਦੇ ਥਣ ਚੁੰਘਦਾ ਹੈ, ਮੈਂ ਰਾਮ-ਨਾਮ ਦਾ ਮੱਖਣ ਖਾਂਦਾ ਹਾਂ। ਜਿਸ ਤਰ੍ਹਾਂ ਸੇਕ ਨਾਲ ਮੱਖਣ ਪਿਘਲ ਜਾਂਦਾ ਹੈ, ਉਸੇ ਤਰ੍ਹਾਂ ਨਾਮ ਤੋਂ ਬਿਨਾਂ ਨਿਮਾਣਾ ਨਾਮਾ ਵਿਆਕੁਲ ਹੋ ਜਾਂਦਾ ਹੈ। ਜਿਸ ਤਰ੍ਹਾਂ ਵਿਸ਼ਈ ਦਾ ਧਿਆਨ ਪਰ-ਨਾਰੀ ਵਿਚ ਰਹਿੰਦਾ ਹੈ, ਨਾਮਦੇਵ ਦੇ ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦੀ ਪ੍ਰੀਤ ਸਮਾਈ ਹੋਈ ਹੈ:

ਪਾਂਣੀਯਾਂ ਬਿਨ ਮੀਨ ਤਲਫੈ। ਐਸੇ ਰਾਂਮ ਨਾਂਮ ਬਿਨ ਬਾਪੁਰੌ ਨਾਮਾ॥ ਟੇਕ॥
ਤਨ ਲਾਗਿਲੈ ਤਾਲਾ ਬੇਲੀ। ਬਛਾ ਬਿਨ ਗਾਇ ਅਕੇਲੀ॥[83]
ਜੈਸੇ ਗਾਇ ਕਾ ਬਛਾ ਛੂਟਿਲਾ। ਥਨ ਲਾਗਿਲੇ ਮਾਂਖਨ ਘੂਂਟਿਲਾ॥
ਮਾਂਖਨ ਮੋਲਿਹਲੈ ਤਾਤੀ ਧਾਂਮਾ। ਐਸੇ ਰਾਂਮ ਨਾਂਮ ਬਿਨ ਬਾਪੁਰੋ ਨਾਂਮਾ॥[84]
ਜੈਸੇ ਬਿਖਈ ਚਿਤ ਪਰ ਨਾਰੀ। ਐਸੇ ਨਾਂਮਦੇਵ ਪ੍ਰੀਤਿ ਮੁਰਾਰੀ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 59

## ਜੇ ਨ ਭਜੈ ਨਰ ਨਾਰਾਂਇਨਾ

ਨਾਮਦੇਵ ਜੀ ਕਹਿੰਦੇ ਹਨ: ਜੋ ਲੋਕ ਪ੍ਰਭੂ ਦੀ ਭਗਤੀ ਨਹੀਂ ਕਰਦੇ, ਮੈਂ ਉਨ੍ਹਾਂ ਦੇ ਮੱਥੇ ਨਹੀਂ ਲੱਗਣਾ ਚਾਹੁੰਦਾ। ਜਿਹੜੇ ਪ੍ਰਭੂ ਦੀ ਭਗਤੀ ਤੋਂ ਬਿਨਾਂ ਆਪਣਾ ਸਮਾਂ ਵਿਅਰਥ ਗੁਆ ਦਿੰਦੇ ਹਨ ਅਤੇ ਜਿਨ੍ਹਾਂ ਦੇ ਅੰਦਰ ਪਰਮੇਸ਼ਰ ਦਾ ਪ੍ਰੇਮ ਨਹੀਂ ਹੈ, ਉਹ ਪਸ਼ੂਆਂ ਸਮਾਨ ਹਨ। ਪ੍ਰਭੂ ਦੇ ਭਗਤਾਂ ਲਈ ਪਰਾਈ ਇਸਤਰੀ ਜ਼ਹਿਰ ਦੇ ਸਮਾਨ ਹੁੰਦੀ ਹੈ। ਜੋ ਲੋਕ ਪਰ-ਧਨ ਅਤੇ ਪਰ-ਨਾਰੀ ਦਾ ਤਿਆਗ ਕਰ ਦਿੰਦੇ ਹਨ, ਪਰਮੇਸ਼ਰ ਉਨ੍ਹਾਂ ਦੇ ਨੇੜੇ ਤੋਂ ਨੇੜੇ ਹੈ। ਜਿਸ ਤਰ੍ਹਾਂ ਨੱਕ ਤੋਂ ਬਿਨਾਂ ਸੁੰਦਰਤਾ ਦੇ ਬੱਤੀ ਲੱਛਣ ਵਿਅਰਥ ਹੁੰਦੇ ਹਨ, ਉਸੇ ਤਰ੍ਹਾਂ ਪ੍ਰਭੂ ਦੇ ਪ੍ਰੇਮ ਅਤੇ ਨਾਮ ਤੋਂ ਬਿਨਾਂ ਮਨੁੱਖ ਕਰੂਪ ਦਿਖਾਈ ਦਿੰਦਾ ਹੈ:

ਜੇ ਨ ਭਜੈ ਨਰ ਨਾਰਾਂਇਨਾ। ਤਾਕਾ ਮੈਂ ਨ ਕਰੌਂ ਦਰਸਨਾ॥ ਟੇਕ॥
ਜਾਹਿੰ ਸਵਾਰੇ ਆਵਹਿੰ ਸਾਂਝ। ਤੇ ਨਰ ਗਿਨਿਏ ਪਸੁਵਾ ਮਾਂਝ॥[85]
ਜਿਨਕੇ ਹਰਿ ਨਹੀ ਅਭਿਅੰਤਰਾ। ਜੈਸੇ ਪਸਵਾ ਤੈਸੇ ਨਰਾ॥
ਜੈਸੀ ਸੰਤੌਂ ਵਿਖ ਕੀ ਡਰੀ। ਤੈਸੀ ਪਰ ਘਰ ਕੀ ਸੁੰਦਰੀ॥
ਪਰਧਨ ਪਰਦਾਰਾ ਪਰਹਰੀ। ਤਿਨਕੇ ਨਿਕਟਿ ਬਸੈ ਨਰਹਰੀ॥
ਪ੍ਰਣਵਤ ਨਾਮਦੇਵ ਨਾਂਕਾ ਬਿਨਾ। ਨ ਸੋਹੈ ਬਤੀਸ ਲਕਸ਼ਨਾ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 125

## ਲਾਧੌ ਤੌ ਲਾਧੌ ਮੈਂ ਰਾਮ ਨਾਮ ਲਾਧੌ

ਨਾਮਦੇਵ ਜੀ ਕਹਿੰਦੇ ਹਨ ਕਿ ਮੈਂ ਰਾਮ-ਨਾਮ ਨੂੰ ਰੇਸ਼ਮ ਦੀ ਡੋਰ ਵਿਚ ਪਰੋ ਕੇ ਗਲੇ ਦਾ ਹਾਰ ਬਣਾ ਲਿਆ ਹੈ। ਨਾਮ ਹੀ ਇੱਕੋ-ਇੱਕ ਸਾਰ-ਪਦਾਰਥ ਹੈ। ਇਸ ਦੇ ਸਿਮਰਨ ਦੁਆਰਾ ਜੀਵ ਭਵ-ਸਾਗਰ ਤੋਂ ਪਾਰ ਹੋ ਜਾਂਦਾ ਹੈ:

ਲਾਧੌਂ ਤੌਂ ਲਾਧੌਂ ਮੈਂ ਰਾਮ ਨਾਮ ਲਾਧੌਂ[86]
ਪ੍ਰੇਮੈ ਪਾਟੈ ਸੁਤ੍ਰੈ ਪੋਯੌ, ਕੰਠਿ ਲੈ ਬਾਂਧੌਂ॥ ਟੇਕ॥[87]
ਰਾਮ ਨਾਮ ਤਤਸਾਰ। ਸੁਮਰਿ ਸੁਮਰਿ ਜਨ ਉਤਰੈ ਪਾਰ॥
ਰਾਮੰ ਜਨਨੀ ਰਾਮ ਪਿਤਾ। ਰਾਮ ਬੰਧੂ ਭੌ ਤਾਰਿਤਾ॥
ਭਣਤ ਨਾਮਦੇਵ ਹਰਿ ਗੁਣ ਗਾਊਂ। ਬਹੁਰਿ ਨ ਜੋਨੀ ਸੰਕਟ ਆਊਂ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 88

## ਮਾਧੌ ਭੀਤਰਿ ਮਾਰ ਦੁਹੇਲੀ

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੈਂ ਨਿਰਬਲ ਹਾਂ, ਮੇਰੇ ਅੰਦਰ ਅਸਹਿ ਪੀੜਾ ਸਮਾਈ ਹੋਈ ਹੈ। ਤੁਸੀਂ ਜਗਤ ਦੇ ਸੁਆਮੀ ਹੋ। ਜੇ ਮਾਲਕ ਖੇਤ ਦੀ ਰੱਖਿਆ ਨਹੀਂ ਕਰੇਗਾ ਤਾਂ ਖੇਤ ਦਾ ਬਚਾਅ ਕਿਵੇਂ ਹੋਵੇਗਾ? ਆਪ ਹੀ ਸੱਚੇ ਵੈਦ ਹੋ ਅਤੇ ਆਪ ਹੀ ਸੱਚੀ ਔਸ਼ਧੀ ਅਤੇ ਮੰਤਰ ਹੋ। ਬਿਨਾਂ ਆਪ ਦੀ ਸਹਾਇਤਾ ਕੇ ਜਨਮ-ਮਰਨ ਦਾ ਰੋਗ ਦੂਰ ਨਹੀਂ ਹੋ ਸਕਦਾ। ਜਿਨ੍ਹਾਂ ਉੱਤੇ ਆਪ ਦੀ ਕਿਰਪਾ ਹੋ ਜਾਂਦੀ ਹੈ, ਉਹ ਸਭ ਦੁੱਖਾਂ ਤੋਂ ਮੁਕਤ ਹੋ ਜਾਂਦੇ ਹਨ। ਆਪ ਮੇਰੇ ਉੱਪਰ ਦਇਆ ਕਰ ਕੇ ਮੇਰੇ ਦੁੱਖਾਂ ਦਾ ਵੀ ਨਾਸ਼ ਕਰ ਦਿਓ:

ਮਾਧੌ ਭੀਤਰਿ ਮਾਰ ਦੁਹੇਲੀ।[88]
ਅਬਲਾ ਕੌ ਬਲ ਕਹਾ ਗੁਸਾਈ। ਪਰਤਖਿ ਜਾਇ ਨ ਪੇਲੀ॥ ਟੇਕ॥[89]
ਐ ਅਨੇਕ ਮੈ ਏਕ ਗੁਸਾਈ। ਕਹੌ ਕਹਾ ਬਸ ਮੇਰਾ।
ਖੇਤ ਕੀ ਪਹੁੰਚਿ ਕਹਾਂ ਲੌ ਰਾਖੈ। ਖਸਮ ਨ ਕਰਹੀ ਫੇਰਾ॥
ਤੁਮ ਸੇ ਬੈਦ ਨ ਔਸ਼ਦਿ ਔਰੈ। ਮੰਤ੍ਰ ਔਰ ਨਹੀਂ ਜਾਨਾ।
ਵਿਆਧਿ ਅਸਾਧਿ ਦਯਾਨਿਧਿ। ਪਚਿ ਪਚਿ ਗਯੇ ਸਯਾਂਨਾ॥
ਜਿਨਕੂੰ ਤੁਮ ਹਰਿ ਕਾਰੀ ਕੀਨੀਂ। ਬਿਥਾ ਔਰਿ ਨਹੀਂ ਵਯਾਪੀ।[90]
ਨਾਮਦੇਵ ਕਹੈ ਨਹੀਂ ਬਸ ਮੇਰਾ। ਕ੍ਰਿਪਾ ਕਰੌ ਦੁਖ ਕਾਪੀ।[91]

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 96

## ਲਾਗੀ ਜਨਮ ਜਨਮ ਕੀ ਪ੍ਰੀਤਿ

ਇਸ ਪਦ ਵਿਚ ਪ੍ਰਭੂ ਦੇ ਭਗਤ ਦੀ ਪ੍ਰਭੂ ਪ੍ਰਤੀ ਪ੍ਰੀਤ ਦੇ ਕੋਮਲ ਭਾਵਾਂ ਨੂੰ ਬਹੁਤ ਸੁੰਦਰ ਸ਼ੈਲੀ ਵਿਚ ਪ੍ਰਗਟ ਕੀਤਾ ਗਿਆ ਹੈ। ਨਾਮਦੇਵ ਜੀ ਕਹਿੰਦੇ ਹਨ: ਮੇਰੇ ਅੰਦਰ ਅਨੰਤ ਜਨਮਾਂ ਤੋਂ ਆਪਣੇ ਪ੍ਰੀਤਮ ਦਾ ਪਿਆਰ ਸਮਾਇਆ ਹੋਇਆ ਹੈ। ਕੋਈ ਉਸ ਨੂੰ ਜਾ ਕੇ ਇਹ ਸੁਨੇਹਾ ਦੇਵੇ ਕਿ ਤੇਰੇ ਦਰਸ਼ਨਾਂ ਨਾਲ ਮੇਰਾ ਹਿਰਦਾ ਸ਼ਾਂਤ ਹੋ ਜਾਵੇਗਾ। ਜਿਸ ਦੀ ਜਿਸ ਨਾਲ ਪ੍ਰੀਤ ਹੁੰਦੀ ਹੈ, ਉਹਦਾ ਧਿਆਨ ਉਸ ਤੋਂ ਬਿਨਾਂ ਕਿਸੇ ਦੂਸਰੇ ਵੱਲ ਨਹੀਂ ਜਾਂਦਾ। ਭਾਵੇਂ ਸਾਹਮਣੇ ਸਮੁੰਦਰ ਹੀ ਕਿਉਂ ਨਾ ਫੈਲਿਆ ਹੋਵੇ, ਪਪੀਹਾ ਉਹਦੇ ਵੱਲ ਧਿਆਨ ਨਹੀਂ ਦਿੰਦਾ। ਉਹਨੂੰ ਜਦ ਵੀ ਸ਼ਾਂਤੀ ਮਿਲਦੀ ਹੈ, ਸੁਆਂਤੀ ਬੂੰਦ ਤੋਂ ਮਿਲਦੀ ਹੈ। ਚੰਦਰਮਾ ਅਕਾਸ਼ ਵਿਚ ਲੱਖਾਂ ਕੋਹ ਦੂਰ ਹੁੰਦਾ ਹੈ, ਪਰ ਧਰਤੀ ਉੱਤੇ ਕਮੋਦਨੀ ਉਸ ਨੂੰ ਦੇਖ ਕੇ ਖਿੜ ਪੈਂਦੀ ਹੈ। ਮੇਰੇ ਪ੍ਰਭੂ! ਤੂੰ ਮੈਨੂੰ ਆਪਣੇ ਦਰਸ਼ਨ ਦੇ ਕੇ ਮੇਰਾ ਵਿਛੋੜੇ ਦਾ ਦੁੱਖ ਦੂਰ ਕਰ ਦੇ:

> ਲਾਗੀ ਜਨਮ ਜਨਮ ਕੀ ਪ੍ਰੀਤਿ, ਚਿਤ ਨਹੀਂ ਬਿਸਰੈ ਰੇ॥ ਟੇਕ॥
> ਜੇਨਹੈ ਮੁਖੜੌਂ ਦੀਠੈ ਸੁਖ ਥਾਈ, ਤੇਨਹੇ ਕੋਈ ਜਾਇ ਕਹੌ ਰੇ॥[92]
> ਜਾਸੋਂ ਮਨ ਬਾਂਧੀ ਪ੍ਰੀਤਿ ਅਪਾਰ, ਅਪਰਛਨ ਥਈ ਰਹਯੋ ਰੇ॥
> ਭਰਯੌ ਸਰਵਰ ਲਹਰਯਾ ਜਾਇ, ਧਾਯੌਂ ਨਹੀ ਪਪੀਹਰੌ ਰੇ॥
> ਤੇਨਹੌ ਘਨ ਬਿਨ ਤ੍ਰਿਪਤਿ ਨ ਥਾਇ ਜੋਵੈਂ ਤੇਨਹੌ ਨੇਹਰੌ ਰੇ॥[93]
> ਦੋਇ ਲਖ ਚੰਦਲ ਦੂਰਿ ਕਮੋਦਨਿ ਬਿਗਸੈ ਰੇ॥[94]
> ਜਨ ਨਾਮਦੇਵ ਨੌ ਸਵਾਮੀ ਦੀਨ ਦਯਾਲ, ਤੇ ਬੇਦਨਿ ਲਹੈ ਰੇ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 136

## ਇਨ ਔਸਰ ਗੋਬਿੰਦ ਭਜਿ ਰੇ

ਨਾਮਦੇਵ ਜੀ ਉਪਦੇਸ਼ ਦਿੰਦੇ ਹਨ: ਮੇਰੇ ਪਿਆਰੇ! ਤੈਨੂੰ ਮਨੁੱਖਾ-ਜਨਮ ਦਾ ਅਮੋਲਕ ਅਵਸਰ ਪ੍ਰਾਪਤ ਹੋਇਆ ਹੈ। ਤੂੰ ਮਾਇਆ ਦੇ ਜਾਲ ਵਿਚ ਨਾ ਫਸ। ਪ੍ਰਭੂ ਦੇ ਭਜਨ ਦੁਆਰਾ ਉਹਦੇ ਨਾਲ ਮਿਲਾਪ ਕਰਨ ਦਾ ਯਤਨ ਕਰ। ਪਰਮੇਸ਼ਰ ਦਾ ਨਾਮ ਭਵਸਾਗਰ ਤੋਂ ਪਾਰ ਲੈ ਜਾਣ ਵਾਲੀ ਬੇੜੀ ਹੈ। ਇਹ ਉਹ ਜਹਾਜ਼ ਹੈ, ਜੋ ਬਿਨਾਂ ਕਿਸੇ ਹੋਰ ਕਰਨੀ ਦੇ, ਜੀਵ ਨੂੰ ਪਰਮੇਸ਼ਰ ਦੇ ਨਿੱਜ-ਧਾਮ ਵਿਚ ਲੈ ਜਾਂਦਾ

ਹੈ। ਆਤਮਾ-ਰੂਪੀ ਹੰਸ ਸਰੀਰ-ਰੂਪੀ ਪਿੰਜਰੇ ਵਿਚ ਕੈਦ ਹੈ। ਇਹ ਸਿਰਫ਼ ਪ੍ਰਭੂ ਦੇ ਨਾਮ ਦੇ ਸਿਮਰਨ ਦੁਆਰਾ ਹੀ ਇਸ ਪਿੰਜਰੇ ਦੀ ਕੈਦ ਤੋਂ ਅਜ਼ਾਦ ਹੋ ਸਕਦਾ ਹੈ:

ਇਨ ਔਸਰ ਗੋਬਿੰਦ ਭਜਿ ਰੇ।
ਯਹ ਪਰਪੰਚ ਸਕਲ ਬਿਨਸੈਗੇ ਮਾਯਾ ਕਾ ਫੰਦਨ ਤਜਿ ਰੇ॥ ਟੇਕ॥
ਨਾਂਵ ਪ੍ਰਤਾਪ ਤਿਰੇ ਜਠ ਜਲ ਮੈਂ ਮਾਂਗਤ ਨਾਂਵ ਕੀਯੋਂ ਹਠ ਰੇ॥
ਬਿਨ ਸੇਵਾ ਬਿਨ ਦਾਨ ਪੁਨਿ ਬਿਨ ਚਾੜਿ ਵਿਮਾਂਨ ਸਕਲ ਸਝ ਰੇ॥
ਤਨ ਸਰਵਰ ਏਕ ਹੰਸ ਬਸੇਤ ਹੈਂ ਤਾਹੂੰ ਕਾਲ ਕਰਤ ਫੰਦ ਰੇ।
ਨਾਮਦੇਵ ਭਨੈ ਨਿਰੰਜਨ ਕਾ ਗੁਨ, ਰਾਮ ਸੁਮਿਰਿ ਪਿੰਜਰਾ ਸਝਿਰੇ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 174

## ਮਾਧੌ ਜੀ ਕਹਾ ਕਰੂੰ ਯਾ ਮਨ ਕੌ

ਨਾਮਦੇਵ ਜੀ ਕਹਿੰਦੇ ਹਨ: ਹੇ ਪ੍ਰਭੂ! ਮੇਰਾ ਚੰਚਲ ਮਨ ਮੇਰੇ ਵੱਸ ਵਿਚ ਨਹੀਂ ਹੈ। ਮੈਂ ਅਨੇਕ ਢੰਗ ਵਰਤ ਕੇ ਇਸ ਨੂੰ ਅੰਦਰ ਥਿਰ ਕਰ ਕੇ ਨਾਮ ਦੇ ਅੰਮ੍ਰਿਤ ਦੀ ਧਾਰ ਨਾਲ ਜੋੜਨ ਦਾ ਯਤਨ ਕਰਦਾ ਹਾਂ, ਪਰ ਇਹ ਫਿਰ ਮੂੰਹ-ਜ਼ੋਰ ਹੋ ਕੇ ਇੰਦਰੀਆਂ ਦੇ ਭੋਗਾਂ ਅਤੇ ਵਿਸ਼ੇ-ਵਿਕਾਰਾਂ ਦੀ ਜ਼ਹਿਰ ਵੱਲ ਦੌੜਦਾ ਹੈ। ਲੱਖ ਸਮਝਾਉਣ ਉੱਤੇ ਵੀ ਇਹ ਸਮਝਦਾ ਨਹੀਂ। ਮੇਰੀ ਤੁਹਾਡੇ ਅੱਗੇ ਇਹੋ ਬੇਨਤੀ ਹੈ ਕਿ ਤੁਸੀਂ ਹੀ ਮੇਰੇ ਉੱਤੇ ਕਿਰਪਾ ਕਰੋ ਤਾਂ ਜੋ ਮੈਂ ਮਨ ਨੂੰ ਵੱਸ ਕਰਨ ਵਿਚ ਸਫਲ ਹੋ ਜਾਵਾਂ:

ਮਾਧੌ ਜੀ ਕਹਾ ਕਰੂੰ ਯਾ ਮਨ ਕੌ।
ਮਨ ਮੈਮਤ ਨਹੀਂ ਬਸ ਮੇਰੌ ਬਰਜਤ ਹਾਰਯੌ ਦਿਨ ਕੌ॥ ਟੇਕ॥
ਸਵਾਂਤਿ ਪ੍ਰਮੋਧਿ ਲੈ ਘਰਿ ਆਊਂ ਧੀਰ ਪਕਰਿ ਬੈਠਾਊਂ॥
ਪੀਛੈ ਹੀ ਤੈ ਮਤੌ ਉਪਾਵੈ ਬਹੁਰਿ ਨ ਇਹਿ ਘਰਿ ਆਊਂ॥
ਅਮ੍ਰਤ ਛਾਂਡਿ ਬਿਸ਼ੈ ਕਯੂੰ ਧਯਾਵੈ, ਕਰਤ ਆਪ ਮਨਿ ਮਾਯੌਂ।
ਕਹੈ ਸੁਨੈ ਕੀ ਕਛੂ ਨ ਮਾਨੈ ਅਨੇਕ ਬਾਰ ਸਮਝਇਯੋ॥
ਕਬ ਲਗ ਤੰਤ ਰਹੂੰ ਯਾ ਮਨਕੌਂ ਜਤਨ ਕੀਯਾ ਨਹੀਂ ਜਾਈ॥
ਯਾ ਅਰਦਾਸ ਕਰੈ ਜਨ ਨਾਮੌਂ, ਸੁਨਿ ਲੀਜਯੌਂ ਰਾਮ ਰਾਇ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 175

## ਰਾਮਨਾਮ ਮੈਂ ਪਿੰਡ ਪਖਾਲ

ਨਾਮਦੇਵ ਜੀ ਕਹਿੰਦੇ ਹਨ ਕਿ ਜਿਹੜਾ ਵਿਅਕਤੀ ਪ੍ਰਭੂ ਦੇ ਨਾਮ ਦੁਆਰਾ ਮਨ ਨੂੰ ਨਿਰਮਲ ਕਰ ਲੈਂਦਾ ਹੈ, ਉਸ ਨੂੰ ਦੁਬਾਰਾ ਮੈਲ ਨਹੀਂ ਲੱਗਦੀ। ਰਾਮ-ਨਾਮ ਧੋਬੀ ਦੀ ਸਿਲ ਸਮਾਨ ਹੈ, ਜਿਸ ਉੱਤੇ ਮਨ ਦਾ ਕੱਪੜਾ ਪੂਰੀ ਤਰ੍ਹਾਂ ਸਾਫ਼ ਹੋ ਜਾਂਦਾ ਹੈ:

ਰਾਮਨਾਮ ਮੈਂ ਪਿੰਡ ਪਖਾਲ। ਮਲ ਨਹੀਂ ਲਾਗੈ ਜਪਤ ਗੋਪਾਲ॥ ਟੇਕ॥[95]
ਰਾਮਨਾਮ ਡੂੰਗਰ ਕੀ ਸਿਲਾ। ਧੋਬਿਯਾ ਧੋਵੈ ਅੰਤਰਿ ਮਲਾ॥[96]
ਬਰਣਾਂਸ਼੍ਰਮ ਨਾਨਾ ਮਤੀ। ਨਾਮਦੇਵ ਕਾ ਸਵਾਮੀ ਕੰਬਲਾਪਤੀ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 129

## ਪਾਂਡੇ ਮੋਂਹਿ ਪਡਾਵਹੁ ਹਰੀ

ਭਗਤ ਪ੍ਰਹਿਲਾਦ ਪੰਡਤ ਨੂੰ ਕਹਿੰਦੇ ਹਨ: ਹੇ ਪੰਡਤ! ਮੈਨੂੰ ਤੇਰੀ ਬਾਹਰਲੀ ਵਿੱਦਿਆ ਦੀ ਲੋੜ ਨਹੀਂ ਹੈ, ਤੂੰ ਮੈਨੂੰ ਰਾਮ-ਨਾਮ ਦਾ ਪਾਠ ਪੜ੍ਹਾ ਦੇ। ਬਿਨਾਂ ਰਾਮ-ਨਾਮ ਦੇ ਬਾਕੀ ਸਭ ਵਿੱਦਿਆ ਵਿਅਰਥ ਹੈ। ਰਾਮ-ਨਾਮ ਹੀ ਭਵਸਾਗਰ ਤੋਂ ਪਾਰ-ਉਤਾਰੇ ਦਾ ਇੱਕੋ-ਇੱਕ ਸੱਚਾ ਸਾਧਨ ਹੈ। ਹੇ ਪਾਂਡੇ! ਮੈਨੂੰ ਪੋਥੀਆਂ ਜਾਂ ਧਰਮ-ਗ੍ਰੰਥਾਂ ਦੇ ਪਾਠ ਦੇ ਗਿਆਨ ਦੀ ਲੋੜ ਨਹੀਂ ਹੈ। ਮੈਂ ਤਾਂ ਰਾਮ-ਨਾਮ ਦੇ ਜਾਪ ਨਾਲ ਹੀ ਭਵਸਾਗਰ ਤੋਂ ਪਾਰ ਹੋ ਜਾਵਾਂਗਾ:

ਪਾਂਡੇ ਮੋਂਹਿ ਪਡਾਵਹੁ ਹਰੀ। ਵਿਦਿਆ ਅਪਨੀ ਰਾਖਉ ਧਰੀ॥ ਟੇਕ॥
ਬਾਰਹ ਅਕਸ਼ਰ ਕੀ ਬਾਹਰ ਖੜੀ। ਹਰਿ ਬਿਨ ਪਡਿਬੇ ਕੀ ਆਖੜੀ॥
ਰਰੌ ਮਮੌ ਦੋਊ ਅਖਿਰਾ। ਪਾਰ ਉਤਾਰੈ ਭਵ ਸਾਗਰਾ॥
ਹਮ ਤੁਮ ਪਾਂਡੇ ਕੈਸਾ ਬਾਦ। ਰਾਮਨਾਮ ਪੜਿਹੈਂ ਪ੍ਰਹਿਲਾਦ।
ਪਤਰਾ ਪੋਥੀ ਪਰਹਾ ਕਰੌ। ਰਾਮਨਾਮ ਜਪਿ ਦੁਸਤਰ ਤਰੌ॥
ਥੰਭਾ ਮਾਂਹਿ ਪ੍ਰਗਟਯੋ ਹਰੀ। ਨਾਮਦੇਵ ਕੌ ਸਵਾਮੀ ਨਰਹਰੀ॥

—ਸੰਤ ਨਾਮਦੇਵ ਕੀ ਹਿੰਦੀ ਪਦਾਵਲੀ, ਪਦ 12

# ਹਵਾਲੇ ਅਤੇ ਸ਼ਬਦਾਰਥ

**ਜੀਵਨ** (ਪੰ. 11 ਤੋਂ 35)

1. ਜ. ਰ. ਅਜਗਾਂਵਕਰ, ਸ੍ਰੀ ਨਾਮਦੇਵ ਮਹਾਰਾਜ ਆਣਿ ਤਯਾਂਚੇ ਦੇ ਸਮਕਾਲੀਨ ਸੰਤ।
2. ਸ੍ਰੀ ਨਾਮਦੇਵ ਗਾਥਾ, ਅਭੰਗ 1240; ਸੇਂਟਸ ਆਫ਼ ਮਹਾਰਾਸ਼ਟਰ, ਪੰ. 50
3. ਨਾਦੇਵਾਂਚੀ ਗਾਥਾ, ਪੰ. 275; ਸੇਂਟਸ ਆਫ਼ ਮਹਾਰਾਸ਼ਟਰ, ਪੰ. 10; ਕਬੀਰ ਗ੍ਰੰਥਾਵਲੀ, ਪ੍ਰਸਤਾਵਨਾ, ਪੰ. 11
4. **ਗਡਵੈ**=ਗੜਵੇ ਵਿਚ; **ਕਪਲ ਗਾਇ**=ਕਪਿਲਾ ਗਾਂ, ਗੋਰੀ ਗਾਂ।
5. **ਪਤੀਆਇ**=ਧੀਰਜ ਆ ਜਾਏ।
6. **ਰਿਸਾਇ**=ਦੁਖੀ ਹੋਵੇਗਾ; **ਸੁੋਇਨ**=ਸੋਨੇ ਦੀ।
7. ਮੈਕਾਲਫ਼ ਅਨੁਸਾਰ ਇਹ ਮੰਦਰ ਬੜਵਾਲ ਵਿਚ ਹੈ ਅਤੇ ਤੁਲਪੁਲੇ ਅਨੁਸਾਰ ਬਾਰਸ਼ੀ ਵਿਚ।
8. 'ਮਹਾਂਰਾਸ਼ਟਰ ਦੇ ਨਾਮ ਦੇਵ ਨੇ ਆਪਣੀ ਜਾਤੀ ਸ਼ਿੰਪੀ ਦੱਸੀ ਹੈ, ਜਿਸ ਨੂੰ ਉੱਤਰ-ਭਾਰਤ ਛੀਂਬਾ ਜਾਂ ਛੀਪੀ ਕਿਹਾ ਜਾਂਦਾ ਹੈ।' (ਸੰਤ ਨਾਮਦੇਵ, ਪੰ. 45)
9. ਸਾਮਜ਼ ਆਫ਼ ਮਰਾਠਾ ਸੇਂਟਸ, ਪੰ. 16
10. ਪਾਥ ਵੇ ਟੂ ਗਾਡ, ਪੰ. 158
11. ਸੰਤ ਨਾਮਦੇਵ, ਪੰ. 32
12. ਲਾਈਫ਼ ਆਫ਼ ਸੇਂਟਸ, ਪੰ. 218, 221
13. ਨੂਤਨ ਭਗਤ ਮਾਲ, ਪੰ. 51
14. **ਕੁਲਹ**=ਟੋਪੀ; **ਪਯਾਲਾ**=ਪਤਾਲ।
15. **ਪੇਹਨੁ**=ਚੋਲਾ।
16. **ਭਾਰ**=ਵੀਹ ਪਸੇਰੀਆਂ; **ਅਠਾਰਹ ਭਾਰ**=ਸਾਰੀ ਬਨਸਪਤੀ ਦਾ ਇਕ-ਇਕ ਪੱਤਾ ਲਿਆ ਜਾਵੇ ਤਾਂ ਉਸ ਨੂੰ ਅਠਾਰਾਂ ਭਾਰ ਦੇ ਬਰਾਬਰ ਮੰਨਿਆ ਜਾਂਦਾ ਹੈ; **ਸਹਨਕ**=ਥਾਲੀ।
17. ਨਾਮਦੇਵ, ਲਾਈਫ਼ ਐਂਡ ਫ਼ਿਲਾਸਫ਼ੀ, ਪੰ. 32
18. ਨਾਮਦੇਵ, ਲਾਈਫ਼ ਐਂਡ ਫ਼ਿਲਾਸਫ਼ੀ, ਪੰ. 34
19. ਸੰਤ ਨਾਮਦੇਵ, ਪੰ. 30, 40, 41; ਸੇਂਟਸ ਆਫ਼ ਮਹਾਰਾਸ਼ਟਰ, ਪੰ. 49
20. **ਬ੍ਰਹਮ ਕੇ ਬੇਤੇ**=ਪ੍ਰਭੂ ਨਾਲ ਮਿਲਾਪ ਕਰ ਚੁੱਕੇ।
21. **ਸਾਧ-ਭਾਸ਼ਾ**=ਸਾਧੂ-ਸੰਤਾਂ ਦੁਆਰਾ ਵਰਤੀ ਗਈ ਭਾਸ਼ਾ।

**ਸੰਦੇਸ਼** (ਪੰ. 36 ਤੋਂ 177)

1. **ਮੰਝਾ**=ਮੇਰਾ; **ਛਾਰਿ**=ਛੱਡ ਕੇ; **ਭਰਈ**=ਭਰਨਾ।
2. **ਰੇ ਅਵਧੂ**=ਐ ਜੋਗੀ, ਹੇ ਭਗਤੋ!
3. **ਮਾਈ...ਅਹੰਕਾਰੇ**=ਮਾਤਾ-ਪਿਤਾ ਦੀ ਕੁੱਲ ਜਾਂ ਗੋਤਰ ਭਾਵ ਉੱਚੀ ਜਾਤ ਦਾ ਹੰਕਾਰ।

4. **ਜੋਗੇਸ਼ਵਰ**=ਇਥੇ ਇਸ਼ਾਰਾ ਸੰਤ ਗਿਆਨੇਸ਼ਵਰ ਜੀ ਵੱਲ ਹੈ, ਜਿਨ੍ਹਾਂ ਨੇ ਪ੍ਰਭੂ ਦੀ ਪ੍ਰਾਪਤੀ ਲਈ ਸਮਾਧੀ ਲੈ ਲਈ ਸੀ।
5. **ਤ੍ਰਿਣ**=ਤਿਣਕਾ, ਤੀਲ੍ਹਾ।
6. **ਗਿਰਝਨ**=ਗਿਰਝਾਂ ਨੇ, ਚੀਲ੍ਹਾਂ ਨੇ।
7. **ਠਗਉਰੀ**=ਮਖ਼ੌਲ।
8. **ਬਾਜੀ**=ਖੇਲ, ਤਮਾਸ਼ਾ।
9. **ਜਾਮਨ**=ਜਨਮ।
10. **ਸੁਰਤਿ**=ਜੀਵਾਤਮਾ; **ਸੂਤਰਧਾਰੀ**=ਸੂਤਰਧਾਰ, ਸੰਚਾਲਕ, ਮਾਲਕ।
11. **ਬੀਹੌਂ**=ਹੇ ਵਿੱਠਲ! ਹੇ ਪ੍ਰਭੂ!
12. **ਭਣਤ**=ਕਹਿੰਦਾ ਹੈ; **ਬਿਧਾਂਨਾਂ**=ਨਿਯਮ, ਵਿਧਾਨ; **ਦਹੂ...ਕਾਨਹਾ**=ਹੇ ਪ੍ਰਭੂ! ਮੈਨੂੰ ਇੱਕੋ ਸਮੇਂ ਦੋ ਘੋੜਿਆਂ ਦੀ ਸਵਾਰੀ ਨਾ ਕਰਵਾਉਣਾ, ਭਾਵ ਸਿਰਫ਼ ਆਪਣੀ ਭਗਤੀ ਵਿਚ ਲਾਉਣਾ ਅਤੇ ਮਾਇਆ ਦੇ ਮੋਹ ਤੋਂ ਬਚਾ ਕੇ ਰੱਖਣਾ।
13. **ਪਰਸਿ**=ਸਪਰਸ਼, ਛੋਹ; **ਨ ਪਰਸਿ ਪਿੰਜਰੈ**=ਸ਼ਰੀਰ ਨਾਲ ਮੋਹ ਨਾ ਕਰ।
14. **ਤੀਨ ਫੇਰਾ**=ਤਿੰਨ ਵੇਲੇ—ਸਵੇਰ, ਦੁਪਹਿਰ, ਸ਼ਾਮ।
15. **ਬਾਰ**=ਦੇਰ।
16. **ਕਾਵਿਡ**=ਸਰੀਰ-ਰੂਪੀ ਪਿੰਜਰਾ।
17. **ਅੰਤਿ...ਕਰਿ**=ਮੌਤ ਦੇ ਸਮੇਂ ਚੁੱਕ ਕੇ।
18. **ਘਟਿਦਯਾ**=ਸਰੀਰ ਦੇ ਰਹਿੰਦੇ ਹੋਏ।
19. **ਪਾਹੁਨਾਂ**=ਪ੍ਰਾਹੁਣਾ।
20. **ਮੈਲਾ ਮਲਿਤਾ**=ਮਾਇਆ ਦੀ ਮੈਲ ਨਾਲ ਲਿਬੜਿਆ ਹੋਇਆ,ਨਾਸ਼ਵਾਨ।
21. **ਮੈਲਾ ਪਵਨ...ਨੀਰ**=ਹਵਾ, ਅੱਗ ਅਤੇ ਪਾਣੀ ਵੀ ਮੈਲੇ ਹਨ।
22. **ਸਹਸਕਲਾ...ਚੰਦ**=ਹਜ਼ਾਰਾਂ ਕਲਾਵਾਂ ਵਾਲੇ ਸੂਰਜ ਅਤੇ ਚੰਦਰਮਾ ਵੀ ਮੈਲੇ ਹਨ।
23. **ਮੈਲਾ...ਸੁਰਸਰੀ**=ਸਾਰੇ ਦੇਵਤਾ ਅਤੇ ਗੰਗਾ-ਗੋਦਾਵਰੀ ਵਰਗੀਆਂ ਪਵਿੱਤਰ ਨਦੀਆਂ ਵੀ ਮੈਲੀਆਂ ਭਾਵ ਨਾਸ਼ਵਾਨ ਹਨ।
24. ਸਤਿਸੰਗ ਸੰਗ੍ਰਹਿ, ਭਾਗ 1, ਪੰ. 17
25. **ਅਕੁਲ ਪੁਰਖ**=ਕੁਲ-ਰਹਿਤ ਪੁਰਸ਼, ਅਰਥਾਤ ਨਿਰਾਕਾਰ ਪਰਮਾਤਮਾ।
26. **ਜੀਅ...ਹੋਈ**=ਉਸ ਅੰਤਰਯਾਮੀ ਦੀ ਜੋਤ ਨੂੰ ਤਾਂ ਕੋਈ ਨਹੀਂ ਜਾਣਦਾ, ਪਰ ਮੇਰੇ-ਤੇਰੇ ਦੇ ਭੇਦ ਵਿਚ ਸਭ ਹੀ ਫਸੇ ਹੋਏ ਹਨ।
27. **ਜੀਅ...ਬਿਆਪੈ**=ਕਰਮਾਂ ਕਾਰਨ ਹੀ ਜੀਵ ਬੰਧਨ ਵਿਚ ਪੈਂਦਾ ਹੈ।
28. **ਪ੍ਰਣਵਤਿ**=ਨਮਸਕਾਰ; **ਆਕੁਲ**=ਕੁੱਲ ਰਹਿਤ ਪਰਮੇਸ਼ਰ; **ਪ੍ਰਣਵਤਿ...ਰਹੈ**=ਮੈਂ ਨਮਸਕਾਰ ਕਰਦਾ ਹਾਂ, ਉਸ ਨੂੰ, ਜੋ ਸਦਾ ਅਕਾਲਪੁਰਖ ਦਾ ਧਿਆਨ ਕਰਦਾ ਹੈ। ਉਹ ਅਮਰ ਹੋ ਜਾਂਦਾ ਹੈ।
29. ਵਿਗਿਆਨ ਦੇ ਅਨੁਸਾਰ ਹਰ ਕਿਰਿਆ ਦੀ ਪ੍ਰਤਿਕਿਰਿਆ ਹੁੰਦੀ ਹੈ। ਭੌਤਿਕ ਸ਼ਾਸ਼ਤਰ ਵਿਚ ਵੀ ਇਹ ਸਿਧਾਂਤ ਮੰਨਿਆ ਗਿਆ ਹੈ, 'Every action has an equal and opposite reaction.' ਇਨਸਾਨ ਮਨ ਦੀਆਂ ਇੱਛਾਵਾਂ ਦੀ ਪੂਰਤੀ ਲਈ ਜੋ ਵੀ ਕਰਮ ਕਰਦਾ ਹੈ, ਉਹ ਉਸ ਨੂੰ ਫਲ ਭੋਗਣ ਦੇ ਬੰਧਨ ਵਿਚ ਬੰਨ੍ਹ ਦਿੰਦੇ ਹਨ।
30. **ਦਾਖ ਬਿਜਉਰੀਆਂ**=ਬਿਜੌਰ ਦੇ ਅੰਗੂਰ; **ਕਿਕਰਿ**=ਕਿੱਕਰ।
31. **ਉਂਨ**=ਉੱਨ; **ਪੈਧਾ ਲੋੜੇ**=ਪਾਉਣਾ ਚਾਹੁੰਦਾ ਹੈ; **ਪਟੁ**=ਰੇਸ਼ਮ, ਰੇਸ਼ਮੀ ਕੱਪੜੇ।

32. **ਸਭ...ਆਯਾ**=ਇਸ ਸੰਸਾਰ ਵਿਚ ਹਰ ਕੋਈ ਵਪਾਰ, ਭਾਵ ਕਰਮਾਂ ਦੇ ਲੈਣੇ-ਦੇਣੇ ਲਈ ਆਇਆ ਹੋਇਆ ਹੈ।
33. **ਬਿਖਿਆ ਬਨ**=ਵਿਸ਼ੇ-ਵਿਕਾਰਾਂ ਦੇ ਜੰਗਲ ਵਿਚ; **ਠਗਮੂਰੀ**=ਠੱਗਾਂ ਦੀ ਬੂਟੀ ਜਿਸ ਨੂੰ ਖਾਣ ਨਾਲ ਬੰਦਾ ਬੇਹੋਸ਼ ਹੋ ਜਾਂਦਾ ਹੈ ਅਤੇ ਠੱਗ ਉਹਨੂੰ ਲੁੱਟ ਲੈਂਦੇ ਹਨ।
34. **ਜਿਹਬਾ...ਲੋਹ**=ਜੀਭਾ ਦੇ ਸੁਆਦ ਕਾਰਨ ਮੱਛੀ ਲੋਹੇ ਦਾ ਕੁੰਡਾ ਨਿਗਲ ਜਾਂਦੀ ਹੈ।
35. **ਮਧੁ...ਛਾਰੁ**=ਲੋਕ ਸ਼ਹਿਦ ਲੈਣ ਲਈ ਧੂਆਂ ਕਰ ਕੇ ਸ਼ਹਿਦ ਦੀਆਂ ਮੱਖੀਆਂ ਉਡਾ ਦਿੰਦੇ ਹਨ।
36. **ਖੀਰੁ**=ਦੁੱਧ।
37. **ਸ੍ਰਮੁ**=ਮਿਹਨਤ; **ਸੋ...ਧਰੈ**=ਧਨ ਨੂੰ ਲੈ ਕੇ ਧਰਤੀ ਵਿਚ ਗੱਡ ਦਿੰਦਾ ਹੈ।
38. **ਧਨੁ...ਧੂੜਿ**=ਧਨ ਤਾਂ ਧਰਤੀ ਵਿਚ ਰਹਿ ਗਿਆ ਅਤੇ ਸਰੀਰ ਮਿੱਟੀ ਹੋ ਗਿਆ।
39. **ਕਹਤ... ਆਨਿ**=ਨਾਮਦੇਵ ਜੀ ਕਹਿੰਦੇ ਹਨ ਕਿ ਤੈਨੂੰ ਉਸ (ਪ੍ਰਭੂ) ਦੀ ਸੌਂਹ ਹੈ।
40. **ਨਰਹਰਿ...ਜੀਅਰਾ**=ਹੇ ਜੀਵ! ਤੂੰ ਪ੍ਰਭੂ ਦੇ ਨਾਮ ਦਾ ਸਿਮਰਨ ਕਰ।
41. **ਚਿਤ ਬੇਸਾਸਾ**=ਮਨ ਮੋਹ ਵਿਚ ਫਸਿਆ ਹੋਇਆ ਹੈ।
42. **ਗ੍ਰਿਹੀ ਗ੍ਰਿਹਾ**=ਤੂੰ ਜਿਸ ਘਰ ਅਤੇ ਜਿਨ੍ਹਾਂ ਘਰ ਵਾਲਿਆਂ ਨੂੰ ਆਪਣਾ ਸਮਝਿਆ ਹੋਇਆ ਹੈ।
43. **ਤੌ**=ਤਦ।
44. **ਕੂੰਚ**=ਕੂੰਜ; **ਬਗੁ**=ਬਗਲਾ।
45. **ਸਿੰਘਚ ਭੋਜਨੁ**=ਸ਼ੇਰ ਵਾਲਾ ਭੋਜਨ ਖਾਣ ਵਾਲਾ, ਮਾਸਾਹਾਰੀ।
46. **ਲਾਹਿ ਲੇ ਝਗਰਾ**=ਫੈਸਲਾ ਕਰ ਦੇ; **ਦਗਰਾ**=ਪੱਥਰ, ਪੱਥਰ ਵਾਂਗ ਕਠੋਰ ਹਿਰਦੇ ਵਾਲਾ।
47. **ਹਮਿਤਾ**=ਹਉਮੈਂ, ਮੈਂ-ਮੇਰੀ; **ਮਮਿਤਾ**=ਮੋਹ-ਮਮਤਾ।
48. **ਜਹਿੰਯਾ**=ਜਿੱਥੇ; **ਤਹਿੰਯਾ**=ਉੱਥੇ।
49. **ਨਿਰਖਿ**=ਦੇਖਣਾ।
50. **ਆਗਰ**=ਖਾਨ ਜਾਂ ਭੰਡਾਰ।
51. **ਨਿਰਪਖ**=ਨਿਰਪੱਖ; **ਤਪਨੀ**=ਤਾਪ, ਦੁੱਖ।
52. **ਖੇਚਰ ਮਤਿ**=ਮਲੀਨ ਬੁੱਧੀ ਵਾਲਾ; **ਦਿਨ ਖਪਨੀ**=ਦਿਨ ਬਿਤਾਉਣਾ।
53. **ਸਰਬੰਗ**=ਪੂਰਨ ਪ੍ਰਭੂ।
54. **ਭਣਤ**=ਕਹਿੰਦਾ ਹੈ; **ਥਿਤਿ**=ਸ਼ਾਂਤੀ।
55. **ਅਭਿਮਾਂਨ...ਆਯੌ ਰੈ**=ਮਨੁੱਖ ਹਮੇਸ਼ਾ ਹੰਕਾਰ ਵਿਚ ਫੁੱਲਿਆ ਰਹਿੰਦਾ ਹੈ।
56. **ਨਰ...ਧਰਾਯੋ ਰੇ**=ਮਨੁੱਖ ਹੋ ਕੇ ਵੀ।
57. **ਵਿਸੰਭਰ**=ਪ੍ਰਭੂ।
58. **ਅਬ...ਬਾਸਨਾ**=ਹੁਣ ਉਸ ਸਮੇਂ ਨੂੰ ਭੁੱਲ ਕੇ, ਵਿਸ਼ੇ-ਵਿਕਾਰਾਂ ਵਿਚ ਖੋ ਗਿਆ ਹੈ।
59. **ਮੂਰਿਖ**=ਮੂਰਖ।
60. **ਬੂਝਲ**=ਬੁੱਝਣ ਵਾਲਾ, ਸਮਝਦਾਰ।
61. **ਅੰਤਰਜਾਮੀ...ਚਹੀਐ**=ਅੰਤਰਯਾਮੀ, ਸਰਬ-ਵਿਆਪਕ ਪ੍ਰਭੂ ਮੇਰੇ ਅੰਦਰ ਵੱਸਿਆ ਹੋਇਆ ਹੈ, ਫਿਰ ਮੈਂ (ਮਨ ਤੋਂ) ਕਿਉਂ ਡਰਾਂ?
62. **ਰਵਿਆ**=ਵੱਸ ਰਿਹਾ ਹੈ; **ਸਰਬੇ ਠਾਈ**=ਹਰ ਜਗ੍ਹਾ।
63. **ਮਾਨੈ...ਸੰਸਾਰੀ**=ਮਨ ਸਭ ਰੰਗਾਂ ਵਿਚ ਪ੍ਰਗਟ ਹੁੰਦਾ ਹੈ ਅਤੇ ਸਾਰੇ ਸੰਸਾਰ ਵਿਚ ਭਟਕਦਾ ਫਿਰਦਾ ਹੈ।
64. **ਗੁਰ...ਸਮਾਣੀ**=ਜਦੋਂ ਮਨ ਗੁਰੂ ਦੇ ਸ਼ਬਦ ਵਿਚ ਰੰਗਿਆ ਜਾਂਦਾ ਹੈ ਤਾਂ ਸਾਰੀ ਦੁਬਿਧਾ ਦੂਰ ਹੋ ਜਾਂਦੀ ਹੈ।

65. **ਸਭੋ...ਬੀਚਾਰੀ**=ਪ੍ਰਭੂ ਹੁਕਮ-ਰੂਪ ਹੈ, ਉਹ ਨਿਰਭਉ ਅਤੇ ਸਮਦਰਸ਼ੀ ਹੈ।
66. **ਅਬਿਗਤੁ ਬਾਣੀ**=ਅਵਿਨਾਸ਼ੀ ਬਾਣੀ, ਅਨਹਦ ਨਾਦ।
67. **ਹਿਰਦੈ...ਬਿਡਾਣੀ**=ਅਲੱਖ ਪ੍ਰਭੂ ਨੂੰ ਆਪਣੇ ਅੰਦਰ ਲਖ ਲਿਆ ਹੈ।
68. **ਦਸ ਬੈਰਾਗਨਿ**=ਦਸ ਇੰਦਰੀਆਂ (ਪੰਜ ਕਰਮ ਇੰਦਰੀਆਂ ਅਤੇ ਪੰਜ ਗਿਆਨ ਇੰਦਰੀਆਂ); **ਪੰਚਹੁ**=ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਪੰਜਾਂ ਵਿਕਾਰਾਂ ਨੂੰ।
69. **ਬਜਰ ਕੁਠਾਰੁ**=ਸ਼ਬਦ ਦੀ ਤੇਜ਼ ਕੁਹਾੜੀ।
70. **ਤਿਨ...ਚੁਕਾਈਐ**=ਉਨ੍ਹਾਂ ਦਾ ਸਾਰਾ ਡਰ ਦੂਰ ਹੋ ਜਾਂਦਾ ਹੈ।
71. **ਬਾਗਾ**=ਖ਼ਾਸ ਬਾਣਾ ਭਾਵ ਮਨੁੱਖਾ-ਸਰੀਰ।
72. **ਸੁਰਵਾਲ**=ਦੇਵਤਿਆਂ ਦੇ ਪਾਉਣ ਯੋਗ।
73. **ਪਟਾ ਲਖਾਇਆ**=ਲੇਖ ਲਿਖਵਾ ਲਿਆ।
74. **ਮਨਿਸ਼ਾ ਔਤਾਰ**=ਮਨੁੱਖ ਦਾ ਜਨਮ।
75. **ਤਰਵਰ**=ਬਿਰਛ; **ਬਹੋਰਿ**=ਦੁਬਾਰਾ।
76. **ਹਾਰਿ**=ਗੰਵਾ ਲੈਣ ਜਾਂ ਚੁਰਾਸੀ ਦੇ ਚੱਕਰ ਵਿੱਚ ਪੈ ਜਾਣਾ।
77. **ਉਂਡੀ ਧਾਰ**=ਤੇਜ਼ ਧਾਰਾ।
78. **ਭੇਰਾ**=ਬੇੜਾ।
79. **ਮਰਕਟ**=ਬਾਂਦਰ।
80. **ਲੁਕਟੀ**=ਡੰਡਾ।
81. **ਜੂੰ ਹਮਾਲ...ਹੈ**=ਜਿਸ ਤਰ੍ਹਾਂ ਪਾਂਡੀ ਦੇ ਸਿਰ ਉੱਤੇ ਭਾਰ ਲੱਦਿਆ ਹੋਵੇ।
82. **ਕੁਲਾਲ**=ਘੁਮਿਆਰ।
83. **ਰਾਖਿ**=ਰੱਖਣਾ।
84. **ਪਸੁਵਾਂ ਕੇਰੀ**=ਜਾਨਵਰਾਂ ਵਰਗੀ।
85. **ਸਭਾਗਾ**=ਭਾਗਾਂ ਵਾਲਾ।
86. **ਮੂੜੈ**=ਮੂਰਖ; **ਚਾਂਮਦ ਕਰਵਾ**=ਹੱਡ-ਮਾਸ ਦਾ ਸਰੀਰ।
87. **ਧ੍ਰਿਗ ਜੀਵਨਾ**=ਅਜਿਹਾ ਜੀਵਨ ਧ੍ਰਿਗ ਹੈ।
88. **ਗੋਬਲੀ ਬਾਸਾ**=ਰੈਣ-ਬਸੇਰਾ।
89. **ਪਯਾਨਾ**=ਮੰਜ਼ਲ, ਉਦੇਸ਼।
90. **ਜਾ ਕੈ...ਕੈਸਾ**=ਜਿਸ ਦੇ ਰੰਗ-ਰੂਪ, ਚਿਹਨ-ਚੱਕਰ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।
91. **ਆਛਿ**=ਹੈ।
92. **ਲੂਣ...ਹੈ ਨਯਾਰਾ**=ਜਿਸ ਤਰ੍ਹਾਂ ਪਾਣੀ ਵਿਚ ਘੁਲੇ ਲੂਣ ਨੂੰ ਉਸ ਤੋਂ ਵੱਖ ਨਹੀਂ ਕੀਤਾ ਜਾ ਸਕਦਾ।
93. **ਸਹੇਟਾ**=ਪ੍ਰੇਮ-ਸਹਿਤ।
94. **ਸਰਬ ਨਿਰੰਤਰਿ**=ਸਭ ਦੇ ਅੰਦਰ; **ਰਹਿਆ ਰਵਿ**=ਸਮਾਇਆ ਹੋਇਆ ਹੈ; **ਬਖਾਨਿਆ**= ਬਿਆਨ ਕੀਤਾ ਜਾਂਦਾ ਹੈ।
95. **ਸਬਦੁ ਬਾਜੈ**=ਅੰਦਰ ਸ਼ਬਦ ਧੁਨਕਾਰਾਂ ਦੇ ਰਿਹਾ ਹੈ।
96. **ਪਰਮਲੀਓ**=ਸਭ ਵਿਚ ਰਮਿਆ ਹੋਇਆ।
97. **ਆਕੁਲੁ**=ਕੁਲ-ਰਹਿਤ, ਅਜਨਮਾ।
98. **ਘੜੂਅਲੋ**=ਘੜਾ।
99. **ਤੀਨੈ ਜਰਿਆ**=ਤਿੰਨੇ ਤਾਪ ਸਾੜ ਦਿੱਤੇ।
100. **ਏਕਲ...ਨਾਨਾ ਰੇ**=ਇੱਕੋ ਹੀ ਮਿੱਟੀ ਨਾਲ ਹਾਥੀ, ਕੀੜੀ ਆਦਿ ਅਨੇਕ ਜੀਵ ਬਣੇ ਹਨ।
101. **ਅਸਥਾਵਰ**=ਅਚੱਲ ਜੀਵ, ਬਿਰਛ-ਬੂਟੇ ਆਦਿ; **ਜੰਗਮ**=ਚੱਲਣ ਵਾਲੇ ਜੀਵ।

102. **ਬਦਹੁ...ਸਿਉ**=ਹੇ ਪ੍ਰਭੂ! ਮੈਂ ਤੇਰੇ ਨਾਲ ਸ਼ਰਤ ਲਾਉਂਦਾ ਹਾਂ।
103. **ਤੋ ਸਿਉ**=ਤੇਰੇ ਤੋਂ, ਤੇਰੇ ਨਾਲ।
104. **ਦੇਹੁਰਾ**=ਮੰਦਰ।
105. **ਜਨੁ...ਪੂਰਾ**=ਸੇਵਕ (ਭਗਤ) ਅਧੂਰਾ ਹੈ, ਤੂੰ ਪੂਰਾ ਹੈਂ।
106. **ਅਠਾਰ ਭਾਰ**=ਸਾਰੀ ਬਨਸਪਤੀ ਦਾ ਇਕ-ਇਕ ਪੱਤਾ ਇਕੱਠਾ ਕੀਤਾ ਜਾਵੇ ਤਾਂ ਉਸ ਨੂੰ ਅਠਾਰਾਂ ਭਾਰ ਕਹਿੰਦੇ ਹਨ; **ਪਹੋਪ**=ਫੁੱਲ।
107. **ਜੈਸੇ...ਪਰਵਾਨੀ**=ਜਿਵੇਂ ਸ਼ੀਸ਼ੇ ਵਿਚ ਸਰੀਰ (ਚਿਹਰਾ) ਸਾਫ਼ ਦਿਖਾਈ ਦਿੰਦਾ ਹੈ।
108. **ਲੀਪ ਨ ਛੀਪੈ**=ਮਾਇਆ ਦਾ ਲੇਪ ਜਾਂ ਨਿਸ਼ਾਨ ਨਹੀਂ ਹੈ।
109. **ਤੁਲਾ ਪੁਰਖ ਦਾਨੇ**=ਆਪਣੇ ਭਾਰ ਦੇ ਬਰਾਬਰ ਤੋਲ ਕੇ ਦਾਨ ਦੇਣਾ।
110. **ਗਇਆ ਪਿੰਡੁ ਭਰਤਾ**=ਗਯਾ ਜਾ ਕੇ ਪਿੰਡ ਦਾਨ ਕਰਨਾ।
111. **ਗੁਰ...ਦ੍ਰਿੜਤਾ**=ਗੁਰੂ ਦੇ ਉਪਦੇਸ਼ ਅਨੁਸਾਰ ਇੰਦਰੀਆਂ ਨੂੰ ਰੋਕ ਕੇ ਰੱਖਦਾ ਹੈ; **ਖਟੁ ਕਰਮ**=ਛੇ ਤਰ੍ਹਾਂ ਦੇ ਸ਼ੁਭ ਕਰਮ—ਵਿੱਦਿਆ ਪੜ੍ਹਨਾ, ਵਿੱਦਿਆ ਪੜ੍ਹਾਉਣਾ, ਯੱਗ ਕਰਨਾ, ਯੱਗ ਕਰਵਾਉਣਾ, ਦਾਨ ਦੇਣਾ, ਦਾਨ ਲੈਣਾ।
112. **ਸਿਵਾ...ਸੰਬਾਦੰ**=ਸ਼ਿਵ ਅਤੇ ਸ਼ਕਤੀ ਬਾਰੇ ਚਰਚਾ ਕਰਨ ਵਿਚ ਲੱਗਾ ਰਹਿੰਦਾ ਹੈ।
113. **ਆਨੀਲੇ ਕੁੰਭ**=ਘੜਾ ਲਿਆ ਕੇ; **ਭਰਾਈਲੇ ਊਦਕ**=ਪਾਣੀ ਭਰ ਕੇ।
114. **ਜਤ੍ਰ...ਭੇਲਾ**=ਜਿੱਥੇ ਵੀ ਜਾਵਾਂ, ਉੱਥੇ ਹੀ ਪ੍ਰਭੂ ਦਿਖਾਈ ਦਿੰਦਾ ਹੈ।
115. **ਰੀਧਾਈਲੇ ਖੀਰੰ**=ਖੀਰ ਰਿੰਨ੍ਹ ਕੇ।
116. **ਈਭੈ...ਬੀਠਲੁ**=ਇਥੇ, ਉਥੇ ਹਰ ਥਾਂ ਪ੍ਰਭੂ ਹੈ।
117. **ਥਾਨ...ਮਹੀ**=ਹਰ ਥਾਂ ਉੱਤੇ, ਹਰ ਜਗ੍ਹਾ ਪ੍ਰਭੂ ਦਾ ਵਾਸਾ ਹੈ।
118. **ਸਰਜੀਵ**=ਸਜੀਵ।
119. **ਆਂਗਨਿ**=ਆਂਗਣ ਵਿਚ, ਘਰ ਵਿਚ, ਸਰੀਰ ਵਿਚ; **ਪਿਛੋਕਡਿ**=ਪਿਛਵਾੜੇ, ਪਿੱਛੇ ਜਾਂ ਬਾਹਰ।
120. **ਦਗੜਾ**=ਪੱਥਰ, ਮੂਰਖ।
121. **ਕੰਠਹੁ...ਮਾਲ**=ਗਲੇ ਵਿਚ ਮਾਲਾ ਪਾਉਂਦੇ ਹਨ।
122. **ਲੋਕਨ...ਜਾਇ**=(ਝੂਠੇ ਗੁਰੂ) ਲੋਕਾਂ ਨੂੰ ਬੈਕੁੰਠ ਪਹੁੰਚਾਉਣ ਦਾ ਦਾਹਵਾ ਕਰਦੇ ਹਨ, ਪਰ ਉਹ ਆਪ ਨਰਕਾਂ ਦੇ ਅਧਿਕਾਰੀ ਹੁੰਦੇ ਹਨ।
123. **ਛਾਂਡੇ ਅਨੇਰੀ ਆਸ**=ਹੋਰ ਸਭ ਦੀ ਆਸ ਛੱਡ ਕੇ।
124. **ਬੋਲਿਧੌਂ**=ਬੋਲਾਂਗਾ, ਕਹਾਂਗਾ; **ਠਾਲੀ**=ਵਿਅਰਥ।
125. **ਨਿਸਰਨੀ**=ਪੌੜੀ।
126. **ਮਨਵਾ**=ਮਨ; **ਤੁਝਾ**=ਤੁਹਾਡੇ।
127. **ਜਨਮ ਬਿਗੋਵੈ**=ਜਨਮ ਵਿਅਰਥ ਗੁਆ ਲੈਂਦਾ ਹੈ।
128. **ਚੋਖਾ**=ਵਧੀਆ; **ਪਖਾਲੈ**=ਧੋਣਾ, ਸਾਫ਼ ਕਰਨਾ।
129. **ਸੁਰਹੀ**=ਸੁਰਭੀ, ਕਾਮਧੇਨੂ ਗਾਂ, ਕਾਮਧੇਨੂ (ਸਭ ਕੁਝ ਦੇਣ ਵਾਲੀ) ਦੀ ਪੂਛ ਫੜ ਕੇ ਵੈਤਰਣੀ ਤੋਂ ਪਾਰ ਜਾ ਸਕਦਾ ਹੈ, ਭੇਡ ਦੀ ਪੂਛ ਫੜਨ ਨਾਲ ਕਿਵੇਂ ਭਵਜਲ ਤੋਂ ਪਾਰ ਜਾ ਸਕਦੇ ਹਨ? ਇੱਥੇ ਕਾਮਧੇਨੂ ਤੋਂ ਭਾਵ ਸਤਿਗੁਰੂ ਹੈ।
130. **ਚਿਤਾਰੈ**=ਚਾਰੇ ਪਾਸੇ; **ਡਹਕੀਲਾ**=ਭੈ ਵਿਚ ਪੈਣਾ।

131. **ਕ੍ਰਿਤਮ**=ਕਿਰਤਮ ਜਾਂ ਨਕਲੀ ਦੇਵ; **ਲੋਈ**=ਲੋਕ; **ਸ੍ਵੈਭੂੰ**=ਆਪਣੇ ਆਪ ਤੋਂ।
132. **ਦਿਵ**=ਦਿੱਬ।
133. **ਰਾਮ ਸਨੇਹੀ**=ਪ੍ਰਭੂ ਦਾ ਪਿਆਰਾ।
134. **ਖਰਾ**=ਬਹੁਤ।
135. **ਪਸੁਵਾ**=ਪਸ਼ੂ, ਭਾਵ ਬੁੱਧੀਹੀਣ।
136. **ਦਾਝੈ**...**ਮਰੈ**=ਜਗਦੇ-ਬੁੱਝਦੇ, ਭਾਵ ਆਵਾਗਵਣ ਦੇ ਚੱਕਰ ਵਿਚ ਰਹਿੰਦੇ ਹਨ।
137. **ਜਿ**=ਜੋ; **ਚੀਨ੍ਹਸੀ**=ਪਛਾਣ ਲੈਂਦਾ ਹੈ।
138. **ਅਚਿੰਤ ਮਨੁ ਰਾਖਸੀ**=ਉਸ ਦੇ ਮਨ ਵਿਚ ਸਿਰਫ਼ ਪ੍ਰਭੂ-ਭਗਤੀ ਦੀ ਚਿੰਤਾ ਰਹਿੰਦੀ ਹੈ, ਦੂਸਰੀ ਕੋਈ ਚਿੰਤਾ ਨਹੀਂ ਰਹਿੰਦੀ।
139. **ਬਿਖੈ**...**ਬਨਾ**=ਜ਼ਹਿਰ ਨਾਲ ਭਰਿਆ ਹੋਇਆ।
140. **ਦੈਲੀ**=ਦਿੱਤਾ ਹੈ; **ਭੈਲਾ**=ਮਿਲ ਗਿਆ।
141. **ਜੀਵਤ ਮਰੈ**=ਜਿਉਂਦੇ-ਜੀ ਮਰਨਾ। ਇਹ ਅਵਸਥਾ ਧਿਆਨ ਨੂੰ ਅੱਖਾਂ ਤੋਂ ਉੱਪਰ ਅਤੇ ਵਿਚਕਾਰ ਥਿਰ ਕਰਨ ਨਾਲ ਪ੍ਰਾਪਤ ਹੁੰਦੀ ਹੈ।
142. **ਸਤਿ**=ਸੱਚ; **ਆਨ**=ਹੋਰ; **ਸੇਵ**=ਸੇਵਾ।
143. **ਪੰਚ**=ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਪੰਜ ਵਿਕਾਰ; **ਝੂਰਿ**=ਦੁੱਖ ਨਾਲ ਨਹੀਂ ਮਰਦਾ।
144. **ਅੰਮ੍ਰਿਤ**=ਸ਼ਬਦ ਜਾਂ ਅਨਹਦ ਨਾਦ-ਰੂਪੀ ਅੰਮ੍ਰਿਤ (ਉਹ ਜੋ ਅਮਰ ਕਰ ਦਿੰਦਾ ਹੈ); **ਅਕਥ ਕਹਾਨੀ**=ਅਕੱਥ ਅਵਸਥਾ ਪ੍ਰਾਪਤ ਕਰ ਲੈਂਦਾ ਹੈ।
145. **ਜਉ**...**ਸੂਝੈ**=ਤਿੰਨਾਂ ਲੋਕਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ।
146. **ਸੀਸੁ ਆਕਾਸਿ**=ਸਿਰ ਅਕਾਸ਼ ਵਿਚ ਹੁੰਦਾ ਹੈ ਭਾਵ ਉੱਪਰ ਦੇ ਮੰਡਲਾਂ ਦੀ ਸੈਰ ਕਰਦਾ ਹੈ।
147. **ਨ ਹਿਰੈ**=ਹਿੱਲਦਾ ਨਹੀਂ; **ਦੇਹੁਰਾ ਫਿਰੈ**=ਮੰਦਰ ਦਾ ਘੁੰਮਣਾ; ਸ੍ਰੀ ਨਾਮਦੇਵ ਜੀ ਦੇ ਜੀਵਨ ਦੀ ਇਕ ਘਟਨਾ ਵੱਲ ਸੰਕੇਤ ਹੈ। (ਸ੍ਰੀ ਨਾਮਦੇਵ ਗਾਥਾ, 2322)।
148. **ਛਾਪਰਿ ਛਾਈ**=ਦੂਜਾ ਛੱਪਰ ਪੈ ਗਿਆ; ਨਾਮਦੇਵ ਜੀ ਦੀ ਝੌਂਪੜੀ ਦਾ ਛੱਪਰ ਉੱਡ ਗਿਆ ਸੀ। (ਸ੍ਰੀ ਨਾਮਦੇਵ ਗਾਥਾ, 2259); **ਸਿਹਜ**=ਸੇਜ, ਪਲੰਘ।
149. **ਅਠਸਠਿ ਨਾਇਆ**=ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਫਲ ਮਿਲ ਜਾਂਦਾ ਹੈ; **ਚਕ੍ਰ**=ਚੱਕਰ, ਨਿਸ਼ਾਨ; ਤੀਰਥਾਂ ਉੱਤੇ ਜਾਣ ਤੇ ਇਕ ਨਿਸ਼ਾਨ ਸਰੀਰ ਤੇ ਲਾ ਦਿੱਤਾ ਜਾਂਦਾ ਸੀ, ਤਾਂ ਜੋ ਪਤਾ ਲੱਗ ਜਾਵੇ ਕਿ ਇਹ ਵਿਅਕਤੀ ਇਸ ਤੀਰਥ ਦੀ ਯਾਤਰਾ ਕਰ ਚੁੱਕਾ ਹੈ। ਇਥੇ ਭਾਵ ਹੈ ਕਿ ਸਾਰੇ ਤੀਰਥਾਂ ਉੱਤੇ ਜਾਣ ਦਾ ਫਲ ਆਪਣੇ ਆਪ ਹੀ ਪ੍ਰਾਪਤ ਹੋ ਜਾਂਦਾ ਹੈ।
150. **ਦੁਆਦਸ**=ਬਾਰਾਂ; ਭਾਵ ਬਾਰ੍ਹਾਂ ਤਰ੍ਹਾਂ ਦੀ ਸੇਵਾ ਤੋਂ ਹੈ, ਜੋ ਭਗਤ ਕਰਦਾ ਹੈ; **ਬਿਖੁ ਮੇਵਾ**=ਜ਼ਹਿਰ ਵੀ ਮੇਵਾ ਬਣ ਜਾਂਦੀ ਹੈ।
151. **ਜਨਮਿ ਨ ਮਰੈ**=ਨਾ ਜੰਮਦਾ ਹੈ, ਨਾ ਹੀ ਮਰਦਾ ਹੈ, ਭਾਵ ਜੰਮਣ-ਮਰਨ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ।
152. **ਅਠਦਸ ਬਿਉਹਾਰ**=ਅਠਾਰਾਂ; ਅਠਾਰਾਂ ਪੁਰਾਣਾਂ ਦੇ ਪਾਠ ਦਾ ਫਲ ਮਿਲ ਜਾਂਦਾ ਹੈ; **ਅਠਾਰਹ ਭਾਰ**=ਹਵਨ ਵਿਚ ਅਠਾਰਾਂ ਤਰ੍ਹਾਂ ਦੀ ਲੱਕੜ ਪਾਈ ਜਾਂਦੀ ਹੈ। ਭਾਵ ਹਵਨ ਕਰਨ ਦਾ ਪੁੰਨ, ਸਹਿਜੇ ਹੀ ਪ੍ਰਾਪਤ ਹੋ ਜਾਂਦਾ ਹੈ।

153. ਸ੍ਰੀਮਦਭਗਵਦਗੀਤਾ, 4:1-2
154. **ਕੋਇ...ਕੇਰਾ**=ਕੋਈ ਕਿਸੇ ਦਾ ਨਹੀਂ ਸੀ।
155. **ਖੇਚਰ...ਪਾਇਆ**=ਪ੍ਰਾਣਾਂ ਨੂੰ ਅੰਦਰ-ਬਾਹਰ ਕਰਨ ਦੀ ਕਿਰਿਆ ਅਤੇ ਤੁਲਸੀ ਦੀ ਮਾਲਾ ਤੋਂ ਮਿਲਨ ਵਾਲੇ ਲਾਭ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੋ ਗਏ ਹਨ।
156. **ਪਰਮ ਤਤੁ**=ਪਰਮਾਤਮਾ।
157. **ਨਿਸਰਨੀ**=ਪੌੜੀ; **ਪ੍ਰਾਗ**=ਪ੍ਰਯਾਗ, ਤੀਰਥ।
158. **ਨਿਧਾਨ**=ਸੰਪਤੀ, ਖ਼ਜ਼ਾਨਾ।
159. **ਜੋਗ ਜਾਗ**=ਯੋਗ, ਯੱਗ।
160. **ਪਰ ਉਪਗਾਰੀ**=ਪਰਉਪਕਾਰੀ।
161. **ਸਨਕਾਦਿਕ**=ਬ੍ਰਹਮਾਂ ਦੇ ਪੁੱਤਰ ਸਨਕ, ਸਨੰਦਨ ਆਦਿ।
162. **ਸਤ**=ਸ਼ਤ, ਸੌ।
163. **ਨਾਇ**=ਨਾਮ।
164. **ਅਵਰੇਂ**=ਦੂਸਰੇ।
165. **ਅਨ ਪੂਜਾ**=ਦੂਸਰੀ ਕਈ ਤਰ੍ਹਾਂ ਦੀ ਪੂਜਾ।
166. **ਕਾਯਾ ਪਲਟ**=ਇਕ ਰੂਪ ਜਾਂ ਸ਼ਰੀਰ ਛੱਡ ਕੇ ਦੂਸਰਾ ਰੂਪ ਜਾਂ ਸ਼ਰੀਰ ਧਾਰਨ ਕਰਨਾ।
167. **ਪੰਚਾਗਿਨ**=ਪੰਜ ਤਰ੍ਹਾਂ ਦੀਆਂ ਧੂਨੀਆਂ, ਚਾਰੇ ਪਾਸੇ ਬਾਲੀਆਂ ਚਾਰ ਧੂਣੀਆਂ ਅਤੇ ਪੰਜਵੀਂ ਸੂਰਜ ਦੀ ਤੱਪਸ਼।
168. **ਹਿੰਵਾਲੈ**=ਬਰਫ਼ ਵਿਚ, ਹਿਮਾਲਾ ਪਰਬਤ ਵਿਚ।
169. **ਕੋਟਿ...ਬਾਇ**=ਭਾਵੇਂ ਕੋਈ ਕਰੋੜਾਂ ਖੂਹ ਪੁਟਵਾ ਦੇਵੇ; **ਕੋਟਿ...ਪ੍ਰਨਾਇ**=ਭਾਵੇਂ ਕਰੋੜਾਂ ਕੰਨਿਆਵਾਂ ਦਾ ਕੰਨਿਆਦਾਨ ਵੀ ਕਿਉਂ ਨਾ ਕਰ ਦੇਵੇ।
170. **ਸੰਧਿਯਾਨ**=ਉਪਾਸਨਾ ਆਦਿ।
171. **ਨ੍ਰਿਮਲ**=ਨਿਰਮਲ।
172. **ਵਿਸਵਾਸ**=ਵਿਸ਼ਵਾਸ, ਭਰੋਸਾ।
173. **ਕ੍ਰਾਂਤੀ**=ਪਰਿਵਰਤਨ।
174. **ਸੁਖਨ**=ਸੁਖ ਦੀ; **ਪਾਸੀ**=ਜਾਲ, ਫਾਹੀ।
175. **ਤਤਸਾਰਾ**=ਤੱਤਾਂ ਦਾ ਸਾਰ।
176. **ਜਾਰੀ ਜਰੈ ਨ**=ਸਾੜਨ ਨਾਲ ਨਹੀਂ ਸੜਦੀ; **ਕਾਈ**=ਘੁਣ; **ਰਾਜਾ ਡੰਡੈ**=ਰਾਜਾ ਵੀ ਇਸ ਨੂੰ ਜ਼ਬਤ ਨਹੀਂ ਕਰ ਸਕਦਾ ਹੈ।
177. **ਅਲਖ**=ਮਨ-ਇੰਦਰੀਆਂ ਦੀ ਪਹੁੰਚ ਤੋਂ ਉੱਪਰ।
178. ਹਜ਼ੂਰ ਮਹਾਰਾਜ ਚਰਨ ਸਿੰਘ ਜੀ।
179. **ਦਿਵਯ-ਚੱਕਸ਼ੂ**=ਦਿੱਬ-ਦ੍ਰਿਸ਼ਟੀ, ਅੰਦਰਲੀ ਅੱਖ।
180. **ਆਨੀਲੇ**=ਲਿਆ ਕੇ; **ਗੂਡੀ**=ਗੁੱਡੀ।
181. **ਮਾਂਡੀਅਲੇ**=ਧਾਰਦਾ ਹੈ।
182. **ਕੁੰਭੁ**=ਘੜਾ।
183. **ਮੰਦਰੁ**=ਘਰ, ਸਰੀਰ।
184. **ਪਉਢੀਅਲੇ**=ਪੰਘੂੜੇ ਵਿਚ।
185. **ਕਾਜ ਬਿਰੂਧੀ**=ਕੰਮ-ਕਾਜ ਵਿਚ ਲੱਗੀ ਰਹਿੰਦੀ ਹੈ।
186. **ਨਟਣੀ**=ਨਟੀ; **ਬਾਂਸਾਂ**=ਰਹਿੰਦਾ ਹੈ, ਵੱਸਦਾ ਹੈ।
187. **ਖੇਲੀਲੇ ਖੇਲਾਰੇ**=ਖੇਡ ਖੇਡਦੀ ਰਹਿੰਦੀ ਹੈ।
188. **ਮਰਕਟ**=ਬਾਂਦਰ।
189. **ਸੰਭਾਰੂੰ**=ਸੰਭਾਲਾਂ, ਸਿਮਰਨ ਕਰਾਂ।
190. **ਮਾਂਡਿ**=ਧਿਆਨ ਮਗਨ ਹੋ ਕੇ।
191. **ਅੰਦਰਲੀ ਅੱਖ**=ਦਿਵਯ-ਚੱਕਸ਼ੂ, ਸ਼ਿਵ-ਨੇਤਰ।
192. **ਮੁਸ਼ਟੀ**=ਮੁੱਠ ਵਿਚ।
193. **ਪਖੈ**=ਬਲਦਾ ਹੈ।
194. **ਪਰਸਯਾ**=ਪ੍ਰਾਪਤ ਕੀਤਾ।
195. **ਰਾਗ...ਚੂਵੈ**=ਮੇਰੇ ਅੰਦਰ ਅਨਹਦ ਸ਼ਬਦ ਦਾ ਰਾਗ ਹੋ ਰਿਹਾ ਹੈ।

196. **ਰਾਵਲ**=ਕੁਲ-ਮਾਲਕ; **ਹਿਤਾਣੀ**=ਆਤਮਾ।
197. **ਮੁਕਤਾਹਲ ਬਰਸੈ**=ਨਾਮ ਦੇ ਅੰਮ੍ਰਿਤ ਦੇ ਮੋਤੀ ਵਰ੍ਹਦੇ ਹਨ।
198. **ਸੁਨਿ**=ਸੁੰਨ-ਮੰਡਲ।
199. **ਭੈ**=ਭੈ, ਡਰ; **ਜੋਈਏ**=ਦੇਖੋ।
200. **ਹੇਤਾਰਥ**=ਦੀ ਖ਼ਾਤਰ।
201. **ਅਣਮੜਿਆ**=ਬਿਨਾਂ ਚਮੜੇ ਦੇ ਮੜਿਆ ਹੋਇਆ; **ਮੰਦਲੁ**=ਮ੍ਰਿਦੰਗ; **ਘਨਹਰੁ**=ਬੱਦਲ।
202. **ਰਾਮੁ ਸਨੇਹੀ**=ਪ੍ਰਭੂ ਦਾ ਪਿਆਰਾ, ਸਤਿਗੁਰੂ।
203. **ਗੁਰ...ਮਾਨਿਆ**=ਸ਼ਿਸ਼ ਦਾ ਗੁਰੂ ਉੱਤੇ ਪੂਰਾ ਭਰੋਸਾ ਹੋ ਗਿਆ; **ਤਤੁ**=ਤੱਤ।
204. **ਭਰਮਤ ਡੋਲੈ**=ਭਟਕਦਾ ਫਿਰਦਾ ਹੈ।
205. **ਚੰਦ ਸੂਰ**=ਇੜਾ, ਪਿੰਗਲਾ।
206. **ਫਿਰੂੰ ਨਾ ਡੋਲੂੰ**=ਏਧਰ-ਓਧਰ ਨਾ ਭਟਕਾਂ।
207. **ਪਉਨੈ**=ਪ੍ਰਾਣਾਂ ਨੂੰ।
208. **ਚੰਦੁ...ਜਾਉਗੋ**=ਚੰਦ, ਸੂਰਜ ਦੋਹਾਂ ਨੂੰ ਪਾਰ ਕਰ ਕੇ, ਬ੍ਰਹਮ-ਜੋਤੀ ਵਿਚ ਮਿਲ ਜਾਵਾਂਗਾ।
209. **ਪੰਚ...ਕਹਾਵਉਗੋ**=ਲੋਕਾਂ ਤੋਂ ਆਪਣੇ ਗਿਆਨ ਦੀ ਵਡਿਆਈ ਨਹੀਂ ਕਰਾਵਾਂਗਾ।
210. **ਸਮਾਧਿ**=ਸੁੰਨ ਸਮਾਧੀ, ਸਹਿਜ-ਸਮਾਧੀ।
211. **ਤ੍ਰਿਖਾਵੰਤ**=ਤਿਹਾਇਆ।
212. **ਮੂੜ**=ਮੂੜ੍ਹ, ਮੂਰਖ।
213. **ਸਹਜ...ਬੈਰਾਗੀ**=ਸਹਿਜੇ ਹੀ ਵਿਰਾਗੀ ਹੋ ਗਿਆ।
214. **ਧਨ ਕਾ ਹਿਤਕਾਰੀ**=ਧਨ ਦਾ ਲੋਭੀ।
215. **ਸਾਈ...ਲਾਏ**=ਉਹੀ ਪ੍ਰੀਤ ਸੱਚੀ ਹੈ ਜੋ ਪ੍ਰਭੂ ਨਾਲ ਲੱਗੀ ਹੈ।
216. **ਆਪਾ**=ਆਪਾ ਭਾਵ, ਹਉਮੈਂ, ਹੰਕਾਰ; **ਨੀਂਦੈ**=ਨਿੰਦਿਆ ਕਰਨੀ।
217. **ਬੌਰੇ**=ਮੂਰਖ।
218. **ਸਰ**=ਬਾਣ, ਤੀਰ।
219. **ਮੂਲ**=ਇੱਥੇ ਇਸ਼ਾਰਾ ਉਸ 'ਇਕ' ਪਰਮਾਤਮਾ ਦੀ ਭਗਤੀ ਵੱਲ ਹੈ।
220. **ਬਿਤ**=ਵਿਤ, ਧਨ-ਸੰਪਦਾ।
221. **ਇਹੰ ਉਨਮਾਨ**=ਇਸ ਤਰ੍ਹਾਂ, ਇਸ ਵਿਧੀ ਨਾਲ; **ਬ੍ਰਤ**=ਸੰਕਲਪ।
222. **ਬਿਰਦ**=ਜਸ, ਵਡਿਆਈ, ਮਾਣ-ਸਨਮਾਨ; **ਜਿਨਿ**=ਨਹੀਂ।
223. **ਸਧੀਰ**=ਦ੍ਰਿੜ੍ਹ, ਸ਼ਾਂਤ, ਗੰਭੀਰ; **ਨੀਰ**=ਕੋਲ, ਨੇੜੇ, ਇੱਥੇ ਇਸ਼ਾਰਾ ਚਰਨਾਂ ਦੀ ਓਟ ਵੱਲ ਹੈ।
224. **ਕਾਯਕ**=ਕਿਉਂ; **ਕਾਯਕ**=ਕਾਇਆ ਜਾਂ ਸਰੀਰ ਸੰਬੰਧੀ।
225. **ਟਾਲ**=ਖੜਤਾਲ; **ਬੀਨਾ**=ਵੀਣਾ; **ਰਾਊਲ**=ਮੰਦਰ।
226. **ਦੇਵਲ**=ਦੇਵਾਲਯ, ਮੰਦਰ; **ਅਲੱਕ**=ਅਲੱਖ; **ਅਲੱਕ ਪੁਕਾਰੇ**=ਅਲੱਖ ਪਰਮਾਤਮਾ ਨੂੰ ਵਾਜਾਂ ਮਾਰਨਾ, ਯਾਦ ਕਰਨਾ।
227. **ਗਵਾ**=ਗਾਵਾਂ।
228. **ਸਿੰਪੀ**=ਛੀਂਬਾ।
229. **ਆਲਾਵੰਤੀ...ਕੋਪਿਲਾ**=ਮੰਦਰ ਵਾਲਿਆਂ ਨੇ ਭਰਮ ਵੱਸ ਹੋ ਕੇ ਮੇਰੇ ਉੱਤੇ ਕ੍ਰੋਧ ਕੀਤਾ।
230. **ਢੇਢ**=ਨੀਚ; **ਪੈਜ...ਹੋਇਲਾ**=ਹੇ ਪ੍ਰਭੂ! ਇਹਦੇ ਨਾਲ ਤੇਰੇ ਨਾਂ ਨੂੰ ਲਾਜ ਲੱਗੇਗੀ।
231. **ਅਤਿਭੁਜ**=ਲੰਮੀਆਂ ਬਾਹਾਂ ਵਾਲਾ।
232. **ਸੇਖ**=ਵੱਡਾ, ਸਨਮਾਨ-ਯੋਗ
233. **ਪੇਖ**=ਦੇਖ।
234. **ਮਾਰਵਾੜਿ**=ਮਾਰਵਾੜ, ਰਾਜਸਥਾਨ ਦਾ ਰੇਤਲਾ ਤੇ ਖ਼ੁਸ਼ਕ ਇਲਾਕਾ; **ਕਰਹਲਾ**=ਊਠ।

235. **ਕੁਰੰਕ**=ਹਿਰਨ।
236. **ਰੂੜੋ**=ਸੁੰਦਰ।
237. **ਇੰਦ੍ਰ**=ਮੀਂਹ; **ਭਵਰਲਾ**=ਭੌਰਾ।
238. **ਅੰਬੁ**=ਅੰਬ।
239. **ਸੂਰੁ**=ਸੂਰਜ।
240. **ਕੰਤੁ**=ਪਤੀ।
241. **ਡੀਠੁਲਾ**=ਦਿਖਾਉਂਦੀ ਹੈ।
242. **ਭਵਣ**=ਭਵਨ, ਸੰਸਾਰ, ਤ੍ਰਿਭਵਨ।
243. **ਨਾਦ...ਮਿਰਗਾਏ**=ਜਿਸ ਤਰ੍ਹਾਂ ਹਿਰਨ ਨਾਦ ਦੀ ਆਵਾਜ਼ ਤੇ ਮਸਤ ਹੋ ਜਾਂਦਾ ਹੈ।
244. **ਹੇਰਉ**=ਪਿਆਰ ਨਾਲ ਦੇਖਣਾ।
245. **ਪਸੂਆਰਾ**=ਜਿਵੇਂ ਮੱਛੀ-ਮਾਰ ਪੰਛੀ, ਮੱਛੀ ਨੂੰ ਦੇਖਦਾ ਹੈ; **ਹਿਰੈ**=ਚੋਰੀ ਕਰਨਾ।
246. **ਬਿਖਈ**=ਵਿਸ਼ਈ, ਭੋਗੀ; **ਕਉਡਾ... ਜੁਆਰੀ**=ਜਿਸ ਤਰ੍ਹਾਂ ਜੁਆਰੀ ਕੌਡੀਆਂ ਸੁੱਟਦੇ ਹੋਏ (ਠੱਗਣ ਲਈ) ਦੇਖਦਾ ਹੈ।
247. **ਤਾਲਾਬੇਲੀ**=ਵਿਆਕੁਲਤਾ, ਅਸ਼ਾਂਤੀ, ਬੇਚੈਨੀ।
248. **ਬਾਪੁਰੋ**=ਗਰੀਬ, ਵਿਚਾਰਾ, ਨਿਮਾਣਾ।
249. **ਅਲਖੁ**=ਅਦ੍ਰਿਸ਼ਟ, ਨਿਰਾਕਾਰ ਪ੍ਰਭੂ।
250. **ਬਿਖੈ**=ਭੋਗੀ।
251. **ਘਾਮਾ**=ਧੁੱਪ, ਦੁੱਖ, ਕਸ਼ਟ; **ਜੈਸੇ... ਘਾਮਾ**=ਜਿਵੇਂ ਬਿਨਾਂ ਬੱਦਲਾਂ ਦੇ ਅਸਮਾਨ ਦੇ ਥੱਲੇ ਕੜਕਦੀ ਧੁੱਪ ਦੀ ਗਰਮੀ ਨਾਲ ਮਨੁੱਖ ਵਿਆਕੁਲ ਹੋ ਜਾਂਦਾ ਹੈ।
252. **ਬਹੁਰਿ**=ਫਿਰ, ਦੁਬਾਰਾ।
253. **ਆਪੁ ਸਰੀਖੇ**=ਆਪਣੇ ਵਰਗਾ।
254. **ਭਨੈ**=ਕਹਿੰਦੇ ਹਨ।
255. **ਚਰਨ ਕਵਲ ਚਿਤਵਨਿ**=ਤੇਰੇ ਚਰਨ-ਕਮਲਾਂ ਦਾ ਧਿਆਨ ਕਦੇ ਨਾ ਵਿਸਰੇ; **ਜਿਨਿ**=ਨਹੀਂ।
256. **ਨੀਰੌ**=ਨੇੜੇ।
257. **ਭਗਤਿ..ਬੀਠੁਲਾ**=ਹੇ ਪ੍ਰਭੂ! ਮੈਂ ਮੁਕਤੀ ਨਹੀਂ, ਤੇਰੀ ਭਗਤੀ ਦਾ ਦਾਨ ਮੰਗਦਾ ਹਾਂ।
258. **ਆੜੌ**=ਨਸ਼ਟ ਕਰ ਦਿਆਂਗਾ।
259. **ਸਾਇਰ**=ਸਮੁੰਦਰ; **ਮੰਛਾ**=ਮੱਛੀ।
260. **ਬਉਰੀ**=ਬਾਵਰੀ, ਕਮਲੀ; **ਭਤਾਰੁ**=ਖਸਮ, ਪਤੀ, ਮਾਲਕ।
261. **ਜੋਗੁ**=ਜੁੜਿਆ ਹੋਇਆ।
262. **ਨੀਸਾਨੁ ਬਜਾਈ**=ਡੰਕੇ ਦੀ ਚੋਟ ਨਾਲ।
263. **ਭੇਟਲ**=ਪ੍ਰਾਪਤ ਹੋਇਆ ਹੈ।
264. **ਭਜੈ**=ਭੱਜ ਗਏ, ਛੱਡ ਜਾਏ; **ਸਾਹਿਬ...ਭਜੈ**=ਜੇ ਮਾਲਕ ਦੁੱਖ ਦੇਵੇ ਅਤੇ ਸੇਵਕ (ਭਗਤ) ਭੱਜ ਜਾਏ; **ਚਿਰੰਕਾਲ**=ਬਹੁਤ ਸਮਾਂ; **ਲਜੈ**=ਬਦਨਾਮ ਹੋ ਜਾਂਦਾ ਹੈ।
265. **ਭਾਵੈ...ਹਸੈ**=ਭਾਵੇਂ ਲੋਕ ਮੇਰੇ ਉੱਤੇ ਹੱਸਣ ਤਾਂ ਵੀ, ਤੇਰੀ ਭਗਤੀ ਨਹੀਂ ਛੱਡਾਂਗਾ।
266. **ਮਾਂਡੈ**=ਠਾਨ ਲੈਂਦਾ ਹੈ, ਨਿਸਚਾ ਕਰ ਲੈਂਦਾ ਹੈ।
267. **ਗੰਗਾ...ਕਾਮਾ**=ਗੰਗਾ, ਗਯਾ ਅਤੇ ਗੋਦਾਵਰੀ ਵਿਚ ਇਸ਼ਨਾਨ ਕਰਨਾ ਤਾਂ ਸੰਸਾਰਿਕ ਕਰਮ ਹੈ।
268. **ਟੂਕ**=ਟੁਕੜਾ।
269. **ਕੂਰਨੁ**=ਕੂੜਾ।
270. **ਤੁਰੰਗ**=ਘੋੜਾ; **ਕਬਹੂ...ਨਚਾਵੈ**=ਕਦੇ ਘੋੜਿਆਂ ਨੂੰ ਨਚਾਉਂਦਾ ਫਿਰਦਾ ਹੈ।
271. **ਖਾਟ ਸੁਪੇਦੀ**=ਸਜੇ-ਸਜਾਏ ਬਿਸਤਰ ਉੱਤੇ; **ਪੈਆਰੁ**=ਘਾਹ।
272. **ਜੌ**=ਜੇ।
273. **ਸਹਸਾ**=ਭਰਮ; **ਨਦਰਿ**=ਨਜ਼ਰ।
274. **ਭਾਉ**=ਭਾਵ ਨਾਲ, ਪਿਆਰ ਨਾਲ; **ਏਕੈ...ਪਾਉ**=(ਅਜੀਬ ਗੱਲ ਹੈ ਕਿ) ਇਕ ਪੱਥਰ ਨੂੰ ਤਾਂ ਠਾਕੁਰ ਸਮਝਦੇ ਹਨ ਅਤੇ ਦੂਜੇ ਪੱਥਰ ਉੱਤੇ ਪੈਰ ਰੱਖਦੇ ਹਨ।

275. **ਅਠ ਸਿਧਿ**=ਅੱਠ ਸਿੱਧੀਆਂ—ਅਨਿਮਾ, ਮਹਿਮਾ, ਗਰਿਮਾ, ਲਗਿਮਾ, ਪ੍ਰਾਪਤੀ, ਪ੍ਰਾਕਮਯ, ਈਸ਼ਿਤਵ ਅਤੇ ਵਸ਼ਿਤਵ; ਨਵ ਨਿਧਿ=ਨੌਂ ਨਿਧੀਆਂ—ਸੁਰਗਾਂ ਦੇ ਭੰਡਾਰੀ ਕੁਬੇਰ ਦੇ ਨੌਂ ਖ਼ਜ਼ਾਨੇ ਮੰਨੇ ਜਾਂਦੇ ਹਨ—ਪਦਮ, ਮਹਾਪਦਮ, ਸ਼ੰਖ, ਮਕਰ, ਕਛਪ, ਮੁਕੰਦ, ਕੁੰਦ, ਨੀਲ ਅਤੇ ਖਰਬ; **ਕਰਤ ਨਿਹੋਰੋ**=ਹੱਥ ਜੋੜੇ ਖੜ੍ਹੀ ਰਹਿੰਦੀ ਹੈ।

276. **ਹਰਿਨ...ਲੇਈ**=ਹਰਣਾਕਸ਼ ਆਪਣੇ ਪੁੱਤਰ ਪ੍ਰਹਿਲਾਦ ਨੂੰ ਰਾਜ-ਪਾਟ ਅਤੇ ਹਰ ਤਰ੍ਹਾਂ ਦੀ ਵਡਿਆਈ ਦੇਣੀ ਚਾਹੁੰਦਾ ਸੀ, ਪਰ ਪ੍ਰਹਿਲਾਦ ਨੇ ਪ੍ਰਭੂ-ਭਗਤੀ ਨੂੰ ਹੀ ਅਪਣਾਇਆ ਅਤੇ ਇੰਦਰ ਦੀ ਪਦਵੀ ਵੀ ਠੁਕਰਾ ਦਿੱਤੀ।

277. **ਮੋਸ਼ਿ**=ਮੋਖ, ਮੁਕਤੀ।

278. **ਪਦਾਰਥ ਚਾਰ**=ਧਰਮ, ਅਰਥ, ਕਾਮ, ਮੁਕਤੀ।

279. **ਨੀਝਰ**=ਤੇਜ਼ ਗਤੀ ਦਾ ਝਰਨਾ, ਜਿਸ ਵਿੱਚੋਂ ਸਦਾ ਪਾਣੀ ਵਹਿੰਦਾ ਰਹਿੰਦਾ ਹੈ; **ਲੋਭ...ਬਾਜੈ**=ਲੋਭ-ਰੂਪੀ ਲਹਿਰ ਤੇਜ਼ ਝਰਨੇ ਦੀ ਤਰ੍ਹਾਂ ਬਹਿ ਰਹੀ ਹੈ; **ਕੇਸਵਾ**=ਹੇ ਪ੍ਰਭੂ! ਹੇ ਸੁੰਦਰ ਲੰਮੇ ਕੇਸਾਂ ਵਾਲੇ ਪ੍ਰਭੂ।

280. **ਬਾਪ ਬੀਠੁਲਾ**=ਹੇ ਮੇਰੇ ਪਰਮ-ਪਿਤਾ ਪਰਮੇਸ਼ਰ!

281. **ਅਨਿਲ**=ਪਵਨ, ਹਵਾ।

282. **ਜੋਗ**=ਯੋਗ।

283. **ਬੰਧਯੌ...ਪੋਖ**=ਕਾਮ, ਕ੍ਰੋਧ ਆਦਿ ਪੰਜ ਵਿਕਾਰਾਂ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹਾਂ।

284. **ਖਰਸੋਕ**=ਸ਼ੋਕ-ਗ੍ਰਸਤ, ਸੋਗ ਵਿਚ ਡੁੱਬਾ ਹੋਇਆ।

285. **ਸੁਕ੍ਰਤ ਹੀਨੋ**=ਮੈਂ ਕੋਈ ਪੁੰਨ ਨਹੀਂ ਕੀਤੇ।

286. **ਤਿਰਹੀ**=ਤਰਨਾ।

287. **ਅਨਿਲ ਬੇਡਾ**=ਜੀਵਨ ਰੂਪੀ ਬੇੜਾ।

288. **ਮਾਧਵ...ਹੇਲੀ**=ਹੇ ਪ੍ਰਭੂ! ਤੁਸੀਂ ਮੈਨੂੰ ਅੰਦਰੋਂ ਵਾਜ ਮਾਰ ਕੇ ਆਪਣੇ ਨਾਲ ਮਿਲਾ ਲਉ।

289. **ਖੇਤ...ਫੇਰਾ**=ਖੇਤ ਕਿਸ ਤਰ੍ਹਾਂ ਚਲ ਕੇ ਮਾਲਕ ਦੇ ਕੋਲ ਪਹੁੰਚ ਸਕਦਾ ਹੈ? ਖੇਤ ਦਾ ਮਾਲਕ ਹੀ ਖੇਤ ਕੋਲ ਪਹੁੰਚਦਾ ਹੈ।

290. **ਬਯਾਦ...ਦਯਾ ਨਿਧਿ**=ਮੈਂ ਅਸਾਧ ਰੋਗਾਂ ਨਾਲ ਪੀੜਿਤ ਹਾਂ। ਹੇ ਦਿਆਲੂ! ਤੂੰ ਦਇਆ ਕਰ ਕੇ ਮੈਨੂੰ ਇਨ੍ਹਾਂ ਤੋਂ ਮੁਕਤ ਕਰ ਦੇ।

291. **ਦੁਖ ਕਾਪੀ**=ਦੁੱਖ ਕੱਟੇ।

292. **ਥਾਵਰ**=ਜੋ ਆਪਣੀ ਥਾਂ ਤੋਂ ਹਿੱਲ ਨਹੀਂ ਸਕਦੇ; **ਜੰਗਮ**=ਜੋ ਚੱਲ-ਫਿਰ ਸਕਦੇ ਹਨ।

293. **ਨਾਮਦੇਵ ਭਣੈ**=ਨਾਮਦੇਵ ਬੇਨਤੀ ਕਰਦਾ ਹੈ।

294. **ਮੈਂ...ਟੇਕ**=ਅੰਨ੍ਹੇ ਦੀ ਸੋਟੀ; **ਖੁੰਦਕਾਰਾ**=ਪ੍ਰਭੂ ਦਾ।

295. **ਮਸਕੀਨ**=ਨਿਮਾਣਾ।

296. **ਕਰੀਮਾਂ**=ਕ੍ਰਿਪਾਲੂ; **ਰਹੀਮਾਂ**=ਦਿਆਲੂ; **ਗਨੀਂ**=ਅਮੀਰ, ਧਨੀ।

297. **ਹਾਜਰਾ...ਮਨੀ**=ਤੂੰ ਮੇਰੇ ਸਾਹਮਣੇ ਹਮੇਸ਼ਾ ਹਾਜ਼ਰ-ਨਾਜ਼ਰ ਹੈਂ, ਭਾਵ ਸਰਬਵਿਆਪੀ ਹੈਂ।

298. **ਦਿਹੰਦ**=ਦੇਣ ਵਾਲਾ; **ਧਨੀ**=ਧਨਵਾਨ।

299. **ਦਾਨਾਂ**=ਸਿਆਣਾ; **ਬੀਨਾਂ**=ਦੂਰ ਤੱਕ ਦੇਖਣ ਵਾਲਾ।

300. **ਬਖਸੰਦ**=ਖਿਮਾ ਕਰਨ ਵਾਲਾ।

301. **ਜਨਤ**=ਜਾਣਦੇ ਹੋ।
302. **ਟੇਰਿ ਕਹਯੌ**=ਬਾਰ-ਬਾਰ ਬੇਨਤੀ ਕਰਦਾ ਹਾਂ।

**ਚੋਣਵੀਂ ਬਾਣੀ (ਪੰ. 178 ਤੋਂ 210 )**

1. **ਚਟਰਾ**=ਪਾਠਸ਼ਾਲਾ, ਸਕੂਲ।
2. **ਮੰਤ੍ਰ ਉਪਾਯੋ**=ਸਲਾਹ-ਮਸ਼ਵਰਾ ਕੀਤਾ; **ਘਣੇਰੀ**=ਗੰਦੀ।
3. **ਖੜਗ**=ਤਲਵਾਰ।
4. **ਹਰਿਨਾਕੁਸਕੌ**=ਹਰਨਾਕਸ਼ ਨੂੰ।
5. **ਝੂਝੈ**=ਜੂਝਨਾ, ਲੜਨਾ।
6. **ਜੇਵ**=ਜਿੰਨੇ।
7. **ਪਯੰਡ**=ਪ੍ਰਿਥਵੀ, ਧਰਤੀ।
8. **ਸਿਉ**=ਨਾਲ।
9. **ਸਿੰਬਲੁ**=ਸਿੰਬਲ ਦੇ ਫਲ ਦਾ ਰੂੰ; **ਬਿਗਸਾਨਾ**=ਪ੍ਰਸੰਨ ਹੁੰਦਾ ਹੈ; **ਅੰਤ... ਲਪਟਾਨਾ**=ਸਿੰਬਲ ਦੇ ਰੂੰ ਵਿਚ ਚੁੰਝ ਫੱਸ ਜਾਂਦੀ ਹੈ ਅਤੇ ਜਾਨ ਗੁਆ ਬੈਠਦਾ ਹੈ।
10. **ਮੂਲਹੁ...ਜਾਇ**=ਆਪਣੇ ਮੂਲ ਭਾਵ ਪ੍ਰਭੂ ਨੂੰ ਭੁੱਲਾ ਹੋਇਆ ਹੀ ਆਉਂਦਾ ਹੈ ਅਤੇ ਭੁੱਲਾ ਹੋਇਆ ਹੀ ਚਲਿਆ ਜਾਂਦਾ ਹੈ, ਜਿਸ ਕਾਰਨ ਜੰਮਣ—ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ; **ਬਿਖੁ**=ਬਿਖ, ਜ਼ਹਿਰ।
11. **ਬੇਸਵਾ**=ਵੇਸਵਾ; **ਪਰੈ**=ਪੈਂਦੀ ਹੈ, ਲਗਦੀ ਹੈ; **ਅਖਾਰਾ**=ਅਖਾੜਾ,ਮਹਿਫ਼ਲ।
12. **ਮਸਤਕਿ**=ਮੱਥੇ ਉੱਤੇ।
13. **ਮੂਲੀ**=ਮੂਲ, ਪੂੰਜੀ।
14. **ਕੁੰਡੇ**=ਨਰਕ।
15. **ਅਚਲਾ**=ਨਿਹਚਲ।
16. **ਜੁਹਾਰੌਂ**=ਬੇਨਤੀ ਕਰਾਂਗੀ।
17. **ਆਨਦੇਵ**=ਦੂਸਰੇ ਦੇਵਤੇ ਜਾਂ ਇਸ਼ਟ; **ਚਾਖੌਂ**=ਚਖਾਂ, ਸਵਾਦ ਲਵਾਂ।
18. **ਫੋਕਟ**=ਤੁੱਛ, ਵਿਅਰਥ।
19. **ਦੁਹੇਲੀ**=ਔਖੀ।
20. **ਪਿੰਡ**=ਸਰੀਰ; **ਪਖਾਲਿਨ**=ਸਾਫ਼ ਕਰਨਾ; **ਗਹਲਾ**=ਡੂੰਘਾ।
21. **ਪੁਤਲੀ ਦੇਵ**=ਦੇਵਤੇ ਦੀ ਮੂਰਤੀ।
22. **ਪਤੀਜੈ**=ਪਤੀਜ ਜਾਣਾ, ਭਰੋਸਾ ਕਰਨਾ।
23. **ਚਿਉਟਯਾ**=ਚਿੰਬੜਨਾ।
24. **ਭੂਖੇ**=ਭੁੱਖੇ ਨੂੰ; **ਤ੍ਰਿਖਾਵੰਤ**=ਤਿਹਾਇਆ।
25. **ਮੂਰਖਿ**=ਮੂਰਖ।
26. **ਪ੍ਰਤਗਿਆ ਆਈ**=ਪੱਕਾ ਨਿਸਚਾ ਹੋ ਗਿਆ।
27. **ਭਨਤਿ**=ਰਹਿੰਦਾ ਹੈ; **ਸੁਕ੍ਰਿਤ**=ਨੇਕ ਕਰਮ।
28. **ਬਕਤਾ**=ਵਕਤਾ, ਬੋਲਣ ਵਾਲਾ; **ਸੁਰਤਾ**=ਸਰੋਤਾ।
29. **ਗਾਲੀ**=ਵਿਅਰਥ ਦੀਆਂ ਗੱਲਾਂ, ਬਕਵਾਸ।
30. **ਬਖਾਨੈ**=ਕਹਿੰਦਾ ਹੈ।
31. **ਗੋਵਿਲ**=ਥੋੜ੍ਹੀ ਦੇਰ ਦਾ ਟਿਕਾਣਾ।
32. **ਖੋਵੈ**=ਖੋ ਬੈਠਦਾ ਹੈ, ਗੁਆ ਲੈਂਦਾ ਹੈ।
33. **ਅਯਾਨਾ**=ਨਿਆਣਾ, ਬੇਸਮਝ।
34. **ਔਘਟ**=ਔਖਾ ਰਸਤਾ; **ਪਯਾਂਨਾ**=ਕੂਚ ਕਰ ਜਾਣਾ।
35. **ਪਰਹਰੀ**=ਤਿਆਗ ਦਿੱਤਾ ਹੈ।
36. **ਨਾ...ਲਖਨਾ**=ਸੁੰਦਰਤਾ ਦੇ ਬੱਤੀ ਲੱਛਣ ਸ਼ੋਭਾ ਨਹੀਂ ਦਿੰਦੇ।
37. **ਨਯਨਨਿ**=ਨੈਣਾਂ ਵਿਚ, ਅੱਖਾਂ ਵਿਚ; **ਪੇਖੋ**=ਦੇਖੋ।
38. **ਬਨੀਜਹਿੰ**=ਵਪਾਰ ਕਰਨ ਲਈ।
39. **ਘਰੀ ਜੇਕ**=ਇਕ ਘੜੀ; **ਨਯਾਰਾ**=ਵੱਖਰਾ, ਅਲੱਗ।
40. **ਚਰਮ ਨਸਾਈ ਹੋ**=ਮੇਰਾ ਸਾਰਾ ਹੰਕਾਰ ਦੂਰ ਹੋ ਗਿਆ ਹੈ।
41. **ਕਾਂਤੀ**=ਕੈਂਚੀ।
42. **ਮੀਤੁਲਾ**=ਮਿੱਤਰ, ਦੋਸਤ।

43. **ਗਜੁ**=ਕੱਪੜਾ ਨਾਪਣ ਵਾਲਾ ਗਜ; **ਕਾਤੀ**=ਕੈਂਚੀ।
44. **ਰਾਂਗਨਿ...ਸੀਵਉ**=ਕੱਪੜੇ ਰੰਗਦਾ ਰਹਿੰਦਾ ਹਾਂ, ਸੀਂਦਾ ਰਹਿੰਦਾ ਹਾਂ।
45. **ਰਾਮ...ਜੀਵਉ**=ਰਾਮ-ਨਾਮ ਨੂੰ ਪਲ-ਭਰ ਲਈ ਵੀ ਨਹੀਂ ਵਿੱਸਰਦਾ।
46. **ਖਸਮੁ**=ਮਾਲਕ, ਸੁਆਮੀ।
47. **ਸੁਇਨੇ ਕੀ**=ਸੋਨੇ ਦੀ; **ਰੁਪੇ ਕਾ**=ਚਾਂਦੀ ਦਾ।
48. **ਹਰਿ ਸਉ**=ਹਰੀ ਨਾਲ।
49. **ਪਯਾਂਨਾ**=ਉਦੇਸ਼।
50. **ਰਜਬਲ**=ਰਾਜ ਦੀ ਸ਼ਾਨ ਅਤੇ ਸ਼ਕਤੀ।
51. **ਅਨਿੰਨ**=ਪੂਰੀ ਤਰ੍ਹਾਂ
52. **ਤਾਪ ਤ੍ਰਈ**=ਤਿੰਨ ਤਾਪ, ਅਧਿਆਤਮਿਕ, ਆਧੀਭੌਤਿਕ, ਆਧੀਦੈਵਿਕ।
53. **ਬਹੁਰਿ**=ਦੁਬਾਰਾ, ਮੁੜ ਕੇ।
54. **ਦਾਰ**=ਲੱਕੜੀ।
55. **ਤ੍ਰਯੰਬਕ**=ਲੋਹਾ।
56. **ਕਾਸਟ**=ਲੱਕੜੀ।
57. **ਚਿਹਨ**=ਚਿੰਨ੍ਹ, ਨਿਸ਼ਾਨ।
58. **ਧੂਤਿਗ**=ਗੰਦਾ, ਮੈਲਾ।
59. **ਮਰਮ**=ਭੇਦ।
60. **ਸੰਬਰ...ਰੇ ਸਿਧ**=ਪੂਰਨ ਸਿੱਧ ਕਹਾਉਂਦਾ ਹੈ।
61. **ਬੋਲਖੈ**=ਪਛਾਣ ਲੈਣਾ; **ਚੰਡਾਲੀ**=ਚੰਡਾਲ ਵਰਗਾ।
62. **ਕਾਂਤੀ**=ਛੁਰੀ।
63. **ਮੋ ਪੈ**=ਮੇਰੇ ਤੋਂ, ਮੇਰੇ ਦੁਆਰਾ।
64. **ਸੁਮ੍ਰਿਤ**=ਸਿਮ੍ਰਿਤੀ, ਯਾਦ।
65. **ਪਯੰਡ ਪਰੇ**=ਮਰਨ ਤੋਂ ਬਾਅਦ।
66. **ਤਰਵਰ**=ਬਿਰਛ, ਰੁੱਖ।
67. **ਨਿਰਵਾ**=ਨੇੜੇ।
68. **ਏਵਡੀ**=ਏਨੀ।
69. **ਪੋਤੈ**=ਗੱਠੜੀ।
70. **ਜਲਹਰ**=ਨਦੀ, ਸਰੋਵਰ।
71. **ਵਾਦ**=ਵਾਦ-ਵਿਵਾਦ, ਝਗੜਾ।
72. **ਵਾਦਿ**=ਵਿਅਰਥ, ਫ਼ਜ਼ੂਲ।
73. **ਨਟਾਰੰਭ**=ਸ੍ਰਿਸ਼ਟੀ ਦੇ ਅਰੰਭ ਵਾਲਾ ਨਟ।
74. **ਕਾਈ**=ਜੰਗਾਲ.
75. **ਸਾਕਤ**=ਮਾਇਆ ਦਾ ਪੁਜਾਰੀ।
76. **ਕੂੰਤ ਮਸਾਹਿਤ**=ਦਲੀਲ-ਬਾਜ਼ੀ, ਮੀਨ-ਮੇਖ।
77. **ਹਮਚੀ**=ਸਾਡੀ; **ਪੈਲੀ ਤਿਰੀ**=ਉਸ ਪਾਰ।
78. **ਸਰਬੇਸਰ**=ਪਰਮੇਸ਼ਰ; **ਰਹਤ**=ਰਹਿਤ, ਬਿਨਾਂ।
79. **ਹੇਰੌਂ**=ਦੇਖਾਂ।
80. **ਕੌਡਾ**=ਕੌਡਾਂ, ਜੂਆ ਖੇਡਣ ਵਾਲੀਆਂ ਕੌਡਾਂ।
81. **ਪਾਸਾ**=ਜਿਸ ਨਾਲ ਚੌਸਰ ਜਾਂ ਜੂਆ ਖੇਡਦੇ ਹਨ; **ਪਸਵਾਰਾ**=ਜੁਆਰੀ।
82. **ਚਿਊਂਟਯਾ**=ਚਿੰਬੜ ਗਿਆ।
83. **ਤਾਲਾ ਬੇਲੀ**=ਬੇਚੈਨੀ।
84. **ਮੇਲਿਹਲੈ**=ਮਿਲਾ ਦਿੱਤਾ।
85. **ਸਵਾਰੇ**=ਸਵੇਰੇ।
86. **ਲਾਧੌ**=ਲੱਭ ਪਿਆ, ਮਿਲ ਗਿਆ।
87. **ਪਾਟੇ ਸੂਤ੍ਰੈ**=ਰੇਸ਼ਮ ਦੇ ਧਾਗੇ ਨਾਲ; **ਪੋਯੋ**=ਪਰੋਇਆ।
88. **ਦੁਹੇਲੀ**=ਦੁੱਖਦਾਈ।
89. **ਪਰਤਖਿ**=ਸਾਖਿਆਤ।
90. **ਹਰਿ ਕਾਗੀ**=ਔਸ਼ਧੀ, ਦਵਾਈ।
91. **ਦੂਖ ਕਾਪੀ**=ਦੁੱਖ ਦੂਰ ਕਰਨ ਵਾਲੀ।
92. **ਥਾਈ**=ਹੁੰਦਾ ਹੈ।
93. **ਜੋਵੌ**=ਦੇਖਦਾ ਹਾਂ।
94. **ਚੰਦਲ**=ਚੰਦ।
95. **ਪਖਾਲ**=ਧੋਣਾ।
96. **ਡੂੰਗਰ**=ਪਰਬਤ।

# ਸਹਾਇਕ ਪੁਸਤਕਾਂ ਦੀ ਸੂਚੀ


ਅੰਗ੍ਰੇਜ਼ੀ

1 Bhaktavijaya, Mahipati, *Stories of Indian Saints*, 2 vols., trans. Justin E. Abbott and N. R. Godbole, Delhi: Motilal Banarsidass, 1982.

2 Khanolkar, S. B., *Saints of Maharashtra*, 1st edn. Bombay: Bhartiya Vidya Bhavan, 1978.

3 Machwe, Prabhakar, *Namdev: Life and Philosophy*, Patiala: Punjabi University, translated from the Marathi, Calcutta: Association Press,1919.

4 Macauliffe, M. A. (ed.), *The Sikh Religion: Its Gurus, Sacred Writings and Authors*, 6 vols., New Delhi: S. Chand, 1963.

5 Macnicol, Nicol, *Psalms of Maratha Saints: One Hundred and Eight Hymns*

6 Ranade, R. D., *Pathway to God in Marathi Literature*, Bombay: Bharatiya Vidya Bhavan, 1961.

7 Ranade, R. D., *Mysticism in Maharashtra*, Delhi: Motilal Banarsidass, 1988

8 Sivananda, Swami, *Life of Saints*, Divine Life Society.

ਅੰਗ੍ਰੇਜ਼ੀ

1 *ਸੰਤ ਨਾਮਦੇਵ*, ਪੰਜਾਬ: ਭਾਸ਼ਾ ਵਿਭਾਗ, ਪਟਿਆਲਾ

2 'ਸਬਜ਼ਾ', ਬਲਵੰਤ ਸਿੰਘ, *ਸ਼ਿਰੋਮਣੀ ਭਗਤ ਨਾਮਦੇਵ*, ਘੁਮਾਨ: ਸ਼੍ਰੀ ਨਾਮਦੇਵ ਦਰਬਾਰ ਕਮੇਟੀ, 1980

3 ਖ਼ਜ਼ਾਨ ਸਿੰਘ, ਗਿਆਨੀ, *ਜਨਮਸਾਖੀ ਸ਼੍ਰੀਸਵਾਮੀ ਨਾਮਦੇਵ*, ਅੰਮ੍ਰਿਤਸਰ: ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, 1951

4 ਪ੍ਰਕਾਸ਼ ਸਿੰਘ, ਗਿਆਨੀ, *ਜਨਮਸਾਖੀ ਸ਼੍ਰੀਸਵਾਮੀ ਨਾਮਦੇਵ ਜੀ*

5 ਪੂਰਨ ਸਿੰਘ, ਗਿਆਨੀ, *ਜਨਮਸਾਖੀ ਸ਼੍ਰੀਸਵਾਮੀ ਨਾਮਦੇਵ*

6 'ਬਿਲਖੂ', ਸੁਰੈਣ ਸਿੰਘ, *ਆਦਿ ਸੰਤ ਸ਼੍ਰੀ ਨਾਮਦੇਵ*, ਦਰਯਾਵਾਲ, ਪੰਜਾਬ: ਨਵਯੁਵਕ ਸਰਕਾਰੀ ਸੰਸਥਾਨ, 1970

7 'ਬਿਲਖੂ', ਸੁਰੈਣ ਸਿੰਘ, *ਸੰਤ ਨਾਮਦੇਵ ਜੀਵਨ ਤੇ ਬਾਨੀ ਪ੍ਰਕਾਸ਼*, ਦਰਯਾਵਾਲ, ਪੰਜਾਬ: ਨਵਯੁਵਕ ਸਰਕਾਰੀ ਸੰਸਥਾਨ, 1970

8 ਮਾਚਵੇ, ਪ੍ਰ., *ਨਾਮਦੇਵ*, ਪੰਜਾਬੀ ਵਿਸ਼ਵ ਵਿਦਾਲਿਆ

## ਮਰਾਠੀ

1 ਆਜਗਾਂਵਕਰ, ਜ.ਰ., *ਸ਼੍ਰੀ ਨਾਮਦੇਵ ਮਹਾਰਾਜ ਆਣਿ ਤਯਾਂਚੇ ਸਮਕਾਲੀਨ ਸੰਤ,* 1927
2 ਇਨਾਮਦਾਰ, ਐਚ.ਵੀ., *ਸੰਤ ਨਾਮਦੇਵ,* ਪੂਨਾ: ਜਯੰਤ ਸ਼੍ਰੀਧਰ ਤਿਲਕ, 1970
3 ਜੋਸ਼ੀ, ਪੀ. ਐਨ., *ਸ਼੍ਰੀ ਤੁਕਾਰਾਮ ਗਾਥਾ,* ਮੁੰਬਈ: ਸੁਰੇਖਾ ਪ੍ਰਕਾਸ਼ਨ
4 ਜੋਸ਼ੀ, ਏਸ. ਐ. ਪੀ., *ਪੰਜਾਬਾਂਤੀਲ ਨਾਮਦੇਵ,* ਮੁੰਬਈ: ਕੇਸ਼ਵ ਭੀਕਾਜੀ ਧਵਲੇ, 1940
5 ਤੁਲਪੁਲੇ, ਗ.ਵਿ., ਨਾਮਦੇਵ, ਸਤਾਰਾ, ਮਹਾਰਾਸ਼ਟਰ: 1959
6 ਨਾਮਦੇਵ, *ਸ਼੍ਰੀ ਨਾਮਦੇਵ ਦਰਸ਼ਨ,* ਨਾਮਦੇਵ ਸਮਾਜੋਨਤਿ ਪਰਿਸ਼ਦ, 1970
7 ਨਾਮਦੇਵ, *ਸ਼੍ਰੀ ਨਾਮਦੇਵ ਮਹਾਰਾਜ ਯਾਂਚੀ ਅਭੰਗਾਂਚੀ ਗਾਥਾ,* ਪੂਨੇ: ਚਿਤਰਸ਼ਾਲਾ ਪ੍ਰਕਾਸ਼ਨ
8 ਨਾਮਦੇਵ, *ਸ਼੍ਰੀਨਾਮਦੇਵ ਗਾਥਾ, ਨੌਵਾਂ ਸੰਸਕਰਣ, ਮੁੰਬਈ: ਸ਼ਾਸਕੀਯ ਮਧਯਵਰਤੀ ਮੁਦਰਾਣਾਲਯ, 1970*

## ਹਿੰਦੀ

1 ਸਹਜੋ ਬਾਈ, *ਸਹਜੋ ਬਾਈ ਕੀ ਬਾਨੀ (ਸਹਜ ਪ੍ਰਕਾਸ਼),* ਇਲਾਹਾਬਾਦ: ਬੇਲਵੀਡੀਅਰ ਪ੍ਰਿੰਟਿੰਗ ਵਰਕਸ, 2005
2 ਸ਼੍ਰੀ ਗੁਰੂ ਗ੍ਰੰਥ ਸਾਹਿਬ (ਸੰਥਯਾ ਸੈਂਚੀਆਂ), ਭਾਗ 1-4, ਅੰਮ੍ਰਿਤਸਰ: ਸ਼ਿਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, 2004, 2005
3 ਸ਼ਰਮਾ, ਵਿਨਯ ਮੋਹਨ, *ਹਿੰਦੀ ਕੋ ਮਰਾਠੀ ਸੰਤਾਂ ਦੀ ਦੇਨ,* ਪਟਨਾ: ਬਿਹਾਰ ਰਾਸ਼ਟਰ ਭਾਸ਼ਾ ਪਰਿਸ਼ਦ, 1957
4 *ਸ਼੍ਰੀਮਦਭਗਵਦਗੀਤਾ,* ਪਹਿਲਾ ਸੰਸਕਰਣ, ਗੋਰਖਪੁਰ: ਗੀਤਾਪ੍ਰੈਸ, ਸੰਮਤ 2062 (2005)
5 ਚਰਨ ਸਿੰਘ, *ਸਤਿਸੰਗ ਸੰਗ੍ਰਹਿ, 1,* ਤੀਜਾ ਸੰਸਕਰਣ, ਬਿਆਸ: ਰਾਧਾਸੁਆਮੀ ਸਤਿਸੰਗ ਬਿਆਸ, 2001
6 ਸਵਰੂਪ, ਸੁਆਮੀ ਆਨੰਦ (ਸੰ.), *ਮੀਰਾਂ ਸੁਧਾ-ਸਿੰਧੁ,* ਭੀਲਵਾੜਾ: ਸ਼੍ਰੀ ਮੀਰਾਂ ਪ੍ਰਕਾਸ਼ਨ ਸਮਿਤੀ, 1957
7 *ਸਾਹਬ ਸੰਮਨ ਦਾਸ ਜੀ, ਦਰਿਆ ਯੋਗ ਦਰਸ਼ਨ, ਪਹਿਲਾ ਸੰਸਕਰਣ, ਦੁਮਦੁਮਾ (ਬਲਿਯਾ): ਸਾਹਬ ਸੰਮਨ ਦਾਸ ਜੀ*
8 ਸੁਆਮੀ ਜੀ ਮਹਾਰਾਜ, *ਸਾਰਬਚਨ ਸੰਗ੍ਰਹਿ,* ਪੰਦਰਵਾਂ ਸੰਸਕਰਣ, ਬਿਆਸ: ਰਾਧਾਸੁਆਮੀ ਸਤਿਸੰਗ ਬਿਆਸ, 2008
9 ਹਰਿ ਵਿਯੋਗੀ, *ਸੰਤ ਸੁਧਾਸਾਰ,* ਪਹਿਲਾ ਸੰਸਕਰਣ, ਦਿੱਲੀ: ਸਸਤਾ ਸਾਹਿਤਯ ਮੰਡਲ ਪ੍ਰਕਾਸ਼ਨ, 1952
10 *ਚਰਨਦਾਸ ਜੀ,* ਚਰਨਦਾਸ ਜੀ ਕੀ ਬਾਨੀ, ਭਾਗ 2, ਇਲਾਹਾਬਾਦ: ਬਲਵੇਡੀਅਰ ਪ੍ਰਿੰਟਿੰਗ ਵਰਕਸ, 1983
11 ਦਾਸ, ਸ਼ਯਾਮ ਸੁੰਦਰ, *ਕਬੀਰ ਗ੍ਰੰਥਾਵਲੀ,* ਤੀਸਰਾ ਸੰਸਕਰਣ, ਵਾਰਾਣਸੀ: ਨਾਗਰੀ ਪ੍ਰਚਾਰਿਣੀ ਸਭਾ, 1975
12 ਦੇਸ਼ਪਾਂਡੇ, ਬੀ. ਜੀ. *ਮਰਾਠੀ ਕਾ ਭਗਤੀ ਸਾਹਿਤਯ*
13 ਪਠਾਣ, ਵਾਈ.ਐਮ. (ਸੰ.), *ਮਰਾਠੀ ਸੰਤੋਂ ਕੀ ਹਿੰਦੀ ਵਾਣੀ,* ਪੂਨਾ: ਮਹਾਰਾਸ਼ਟਰ ਰਾਸ਼ਟਰ ਭਾਸ਼ਾ ਸਭਾ, 1967
14 ਪਲਟੂ ਸਾਹਿਬ, *ਪਲਟੂ ਸਾਹਿਬ ਕੀ ਬਾਨੀ, ਭਾਗ 1 ਤੋ,* ਚੌਦਵਾਂ ਸੰਸਕਰਣ, ਇਲਾਹਾਬਾਦ: ਬੇਲਵੀਡੀਅਰ ਪ੍ਰਿੰਟਿੰਗ ਵਰਕਸ.
15 ਮਿਸ਼ਰ, ਭਗੀਰਥ (ਸੰ.), ਰਾਜਨਾਰਾਯਣ ਮੌਰਯ (ਸੰ.), *ਸੰਤ ਨਾਮਦੇਵ ਕੀ ਹਿੰਦੀ ਪਦਾਵਲੀ,* ਪਹਿਲੀ ਵਾਰ, ਪੂਨਾ: ਪੂਨਾ ਵਿਸ਼ਵਵਿਦਾਲਿਆ, 1964
16 ਮਾਹੇਸ਼ਵਰੀ, ਸੰਤਦਾਸ, *ਨੂਤਨ ਭਗਤਮਾਲ,* ਪੰਜਵੀਂ ਵਾਰ, ਆਗਰਾ: ਜੈਨਸੰਸ ਪ੍ਰਿੰਟਰਸ, 2000
17 ਯੁਗੇਸ਼ਵਰ, ਪ੍ਰੋ., (ਸੰ) ਕਬੀਰ, *ਕਬੀਰ ਸਮੱਗ੍ਰ, ਪਹਿਲਾ ਖੰਡ, ਪੰਜਵਾਂ ਸੰਸਕਰਣ, ਵਾਰਾਣਸੀ: ਹਿੰਦੀ ਪ੍ਰਚਾਰਕ ਪਬਲੀਕੇਸ਼ਨਜ਼ ਪ੍ਰਾ.ਲਿ., 2001*
18 ਵਾਨਖੜੇ, ਕੇ.ਜੀ., *ਸੰਤ ਨਾਮਦੇਵ,* ਨਵੀਂ ਦਿੱਲੀ: ਪ੍ਰਕਾਸ਼ਨ ਵਿਭਾਗ, ਭਾਰਤ ਸਰਕਾਰ, 1975.

# ਪਦਾਨੁਕ੍ਰਮਣਿਕਾ

## 'ਪੂਰਬ ਦੇ ਸੰਤ-ਮਹਾਤਮਾਂ' ਪੁਸਤਕ-ਮਾਲਾ

| | |
|---|---|
| 1. ਸੰਤ ਨਾਮਦੇਵ | ਪੁਰੀ, ਸੇਠੀ, ਸ਼ੰਗਾਰੀ |
| 2. ਸੰਤ ਕਬੀਰ | ਸ਼ਾਂਤੀ ਸੇਠੀ |
| 3. ਪਰਮ ਪਾਰਸ ਗੁਰੂ ਰਵਿਦਾਸ | ਕੇ. ਐਨ. ਉਪਾਧਿਆਇ |
| 4. ਗੁਰੂ ਨਾਨਕ ਦਾ ਰੂਹਾਨੀ ਉਪਦੇਸ਼ | ਜਨਕ ਪੁਰੀ |
| 5. ਗੁਰੂ ਅਰਜਨ ਦੇਵ | ਮਹਿੰਦਰ ਸਿੰਘ ਜੋਸ਼ੀ |
| 6. ਭਾਈ ਗੁਰਦਾਸ | ਮਹਿੰਦਰ ਸਿੰਘ ਜੋਸ਼ੀ |
| 7. ਮੀਰਾ : ਪ੍ਰੇਮ ਦੀਵਾਨੀ | ਵੀ. ਕੇ. ਸੇਠੀ |
| 8. ਸੰਤ ਦਾਦੂ ਦਇਆਲ | ਕੇ. ਐਨ. ਉਪਾਧਿਆਇ |
| 9. ਸੰਤ ਪਲਟੂ | ਆਰ. ਕੇ. ਸੇਠੀ |
| 10. ਹਜ਼ਰਤ ਸੁਲਤਾਨ ਬਾਹੂ | ਕ੍ਰਿਪਾਲ ਸਿੰਘ 'ਖ਼ਾਕ', ਜਨਕ ਪੁਰੀ |
| 11. ਤੁਲਸੀ ਸਾਹਿਬ | ਜਨਕ ਪੁਰੀ, ਵੀ. ਕੇ. ਸੇਠੀ |
| 12. ਉਪਦੇਸ਼ ਰਾਧਾਸੁਆਮੀ (ਸੁਆਮੀ ਜੀ ਮਹਾਰਾਜ) | ਐਮ. ਸਹਿਗਲ, ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ', ਜੀ. ਐਸ. ਭੰਡਾਰੀ |
| 13. ਸਾਈਂ ਬੁਲ੍ਹੇਸ਼ਾਹ | ਜਨਕ ਪੁਰੀ, ਟੀ. ਆਰ. ਸ਼ੰਗਾਰੀ |
| 14. ਸੰਤ ਚਰਨਦਾਸ | ਟੀ. ਆਰ. ਸ਼ੰਗਾਰੀ |
| 15. ਬੋਲੈ ਸ਼ੇਖ਼ ਫ਼ਰੀਦ | ਟੀ. ਆਰ. ਸ਼ੰਗਾਰੀ |
| 16. ਸਰਮਦ ਸ਼ਹੀਦ | ਟੀ. ਆਰ. ਸ਼ੰਗਾਰੀ, ਪੀ. ਐਸ. 'ਆਲਮ' |
| 17. ਕਾਮਿਲ ਦਰਵੇਸ਼ ਸ਼ਾਹ ਲਤੀਫ਼ | ਟੀ. ਆਰ. ਸ਼ੰਗਾਰੀ |
| 18. ਨਾਮ-ਭਗਤੀ : ਗੋਸਵਾਮੀ ਤੁਲਸੀਦਾਸ | ਕੇ. ਐਨ. ਉਪਾਧਿਆਇ, ਪੰਚਾਨਨ ਉਪਾਧਿਆਇ |
| 19. ਸੰਤ ਦਰੀਆ (ਬਿਹਾਰ ਵਾਲੇ) | ਕੇ. ਐਨ. ਉਪਾਧਿਆਇ |

## ਸਤਿਗੁਰੂਆਂ ਬਾਰੇ

| | |
|---|---|
| 1. ਰੂਹਾਨੀ ਡਾਇਰੀ, ਭਾਗ 1, 2 | ਰਾਇ ਸਾਹਿਬ ਮੁਨਸ਼ੀ ਰਾਮ |
| 2. ਧਰਤੀ ਉੱਤੇ ਸੂਰਗ | ਦਰਿਆਈ ਲਾਲ ਕਪੂਰ |
| 3. ਅਨਮੋਲ ਖ਼ਜ਼ਾਨਾ | ਸ਼ਾਂਤੀ ਸੇਠੀ |
| 4. ਮੇਰਾ ਸਤਿਗੁਰੂ | ਜੇ. ਪੀ. ਜਾਨਸਨ |

## ਸੰਤਮਤ ਬਾਰੇ ਕੁਝ ਪ੍ਰਕਾਸ਼ਨ

1. ਨਾਮ ਸਿਧਾਂਤ — ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ', ਜੀ. ਐਸ. ਭੰਡਾਰੀ, ਐਮ. ਸਹਿਗਲ
2. ਸੰਤਮਤ ਵਿਚਾਰ — ਟੀ. ਆਰ. ਸ਼ੰਗਾਰੀ, ਕੇ. ਐਸ. 'ਖ਼ਾਕ'
3. ਸੰਤ ਸੰਦੇਸ਼ — ਸ਼ਾਂਤੀ ਸੇਠੀ
4. ਸੰਤ ਸਮਾਗਮ — ਦਰਿਆਈ ਲਾਲ ਕਪੂਰ
5. ਅੰਮ੍ਰਿਤ ਨਾਮ — ਮਹਿੰਦਰ ਸਿੰਘ ਜੋਸ਼ੀ
6. ਅੰਦਰਲੀ ਆਵਾਜ਼ — ਕਰਨਲ ਸਾਂਡਰਸ
7. ਮਾਰਗ ਦੀ ਖੋਜ ਵਿਚ — ਫ਼ਲੋਰਾ ਈ. ਵੁੱਡ
8. ਰਾਮਚਰਿਤਮਾਨਸ ਦਾ ਸੰਦੇਸ਼ — ਐਸ. ਐਮ. ਪ੍ਰਸਾਦ
9. ਹਉ ਜੀਵਾ ਨਾਮੁ ਧਿਆਇ — ਹੈਕਟਰ ਐਸਪੌਂਡਾ ਡਬਿਨ
10. ਜਪੁਜੀ ਸਾਹਿਬ — ਟੀ. ਆਰ. ਸ਼ੰਗਾਰੀ
11. ਹੰਸਾ ਹੀਰਾ ਮੋਤੀ ਚੁਗਣਾ — ਟੀ. ਆਰ. ਸ਼ੰਗਾਰੀ
12. ਹੱਕ ਹਲਾਲ ਦੀ ਕਮਾਈ — ਟੀ. ਆਰ. ਸ਼ੰਗਾਰੀ
13. ਜਿਗਿਆਸੂਆਂ ਲਈ — ਟੀ. ਆਰ. ਸ਼ੰਗਾਰੀ
14. ਬੇਨਤੀ ਤੇ ਪ੍ਰਾਰਥਨਾ ਦੇ ਸ਼ਬਦ — ਸੰਕਲਿਤ
15. ਅੰਮ੍ਰਿਤ ਬਚਨ — ਸੰਕਲਿਤ

## ਕੁਝ ਹੋਰ ਪ੍ਰਕਾਸ਼ਨ

1. ਮੀਰਦਾਦ ਦੀ ਪੁਸਤਕ — ਮਿਖਾਈਲ ਨਈਮੀ
2. ਆਤਮਾ ਦਾ ਸਫ਼ਰ — ਵਿਕਟੋਰੀਆ ਜੋਨਜ਼
3. ਏਕ ਨੂਰ ਤੇ ਸਭੁ ਜਗੁ ਉਪਜਿਆ — ਵਿਕਟੋਰੀਆ ਜੋਨਜ਼

ਕਿਰਪਾ ਕਰ ਕੇ, ਭਾਰਤ ਵਿੱਚੋਂ ਕਿਤਾਬਾਂ ਖ਼ਰੀਦਣ ਲਈ ਹੇਠਲੇ ਪਤੇ ਉੱਤੇ ਲਿਖੋ:
ਰਾਧਾਸੁਆਮੀ ਸਤਿਸੰਗ ਬਿਆਸ, ਬੀ. ਏ. ਵੀ, ਡਿਸਟ੍ਰੀਬਿਊਸ਼ਨ ਸੈਂਟਰ,
5 ਗੁਰੂ ਰਵਿਦਾਸ ਮਾਰਗ, ਪੂਸਾ ਰੋਡ, ਨਵੀਂ ਦਿੱਲੀ, 110005

**To order books on the internet, please visit: www.rssb.org**

ਛੀਪੇ ਕੇ ਘਰਿ ਜਨਮੁ ਦੈਲਾ

ਗੁਰ ਉਪਦੇਸੁ ਭੈਲਾ।

ਸੰਤਹ ਕੈ ਪਰਸਾਦਿ

ਨਾਮਾ ਹਰਿ ਭੇਟੁਲਾ ॥

**Sant Namdev**
(Punjabi)

ISBN 978-81-8256-868-6